ਅੰਤਰ-ਭਾਰਤੀ ਪੁਸਤਕ-ਮਾਲਾ

# ਰਣਭੂਮੀ

ਵਿਸ਼ਰਾਮ ਬੇਡਕਰ

ਅਨੁਵਾਦਕ

ਡਾ. ਬਲਦੇਵ ਸਿੰਘ 'ਬੱਦਨ'



ਨੈਸ਼ਨਲ ਬੁਕ ਟਰੱਸਟ, ਇੰਡੀਆ

ਪ੍ਰਸਤੁਤ ਕਥਾ ਪੂਰਣ ਰੂਪ ਵਿੱਚ ਮੌਲਿਕ ਅਤੇ ਕਲਪਿਤ ਹੈ। ਸਭ ਪਾਤਰ ਅਤੇ ਘਟਨਾਵਾਂ ਕਾਲਪਨਿਕ ਹਨ।

ਇਸ ਕਥਾ ਦੇ ਪਾਤਰਾਂ ਵਿੱਚੋਂ ਕਿਸੇ ਇਕ ਦੇ ਨਾਂ ਜਾਂ ਸੁਭਾਅ-ਚਿੱਤਰ ਵਿੱਚ ਕਿਸੇ ਹੋਰ ਜੀਵਤ ਜਾਂ ਮ੍ਰਿਤਕ ਵਿਅਕਤੀ ਦਾ ਨਾਂ ਜਾਂ ਚਰਿੱਤਰ-ਗਤ ਸਮਾਨਤਾ ਦਿਖਾਈ ਦੇਵੇ ਤਾਂ ਉਸ ਨੂੰ ਕੇਵਲ ਮਾਤਰ ਸੰਯੋਗ ਹੀ ਸਮਝਣਾ ਚਾਹੀਦਾ ਹੈ। ਜਾਣ-ਬੁੱਝ ਕੇ ਅਜਿਹਾ ਕਰਨ ਦਾ ਲੇਖਕ ਦਾ ਮਨਸ਼ਾ ਨਹੀਂ ਹੈ।

ਇਸ ਕਥਾ ਵਿੱਚ ਜਿਨੋਵਾ ਤੋਂ ਬੰਬਈ ਤੱਕ ਯਾਤਰਾ ਕਰਨ ਵਾਲੀ ਇਕ ਇਟਾਲਵੀ ਬੋਟ ਦਾ ਉਲੇਖ ਅਤੇ ਵਰਣਨ ਕੀਤਾ ਗਿਆ ਹੈ, ਜੋ ਪੂਰਣ ਰੂਪ ਵਿੱਚ ਕਾਲਪਨਿਕ ਹੈ। ਇਸ ਤਰ੍ਹਾਂ ਦੀ ਯਾਤਰਾ ਕਰਨ ਵਾਲੀ ਕਿਸੇ ਇਟਾਲਵੀ ਕੰਪਨੀ ਦੀ ਬੋਟ ਜਾਂ ਉਸ ਦੇ ਅਧਿਕਾਰੀਆਂ ਦੇ ਵਿਵਹਾਰ ਦਾ ਵਰਣਨ ਕਰਨਾ ਲੇਖਕ ਦਾ ਉਦੇਸ਼ ਨਹੀਂ ਹੈ।

ਰਾਇਲ ਕਮਿਸ਼ਨ ਸੰਬੰਧੀ ਜੋ ਉਲੇਖ ਇੱਥੇ ਆਇਆ ਹੈ ਉਸ ਫਿਲਿਪ ਗਿਬਸ ਦੀ 'ਆਡੀਅਲ ਇਨ ਇੰਗਲੈਂਡ' ਨਾਂ ਦੀ ਪੁਸਤਕ 'ਤੇ ਆਧਾਰਿਤ ਹੈ। ਫਿਲਿਪ ਗਿਬਸ ਉਸ ਕਮਿਸ਼ਨ ਦੇ ਮੈਂਬਰ ਸਨ।

ਇਕ ਥਾਂ ਤੇ ਬਹੁਤ ਸਾਲ ਪਹਿਲਾਂ ਪੜ੍ਹੀ ਹੋਈ ਇਕ ਅੰਗ੍ਰੇਜ਼ੀ ਕਵਿਤਾ ਦੀ ਵਰਤੋਂ ਜ਼ਰੂਰ ਕੀਤੀ ਗਈ ਹੈ।

**—ਵਿਸ਼ਰਾਮ ਬੇਡਕਰ**

# ਭੂਮਿਕਾ

ਸ੍ਰੀ ਵਿਸ਼ਰਾਮ ਬੇਡਕਰ ਦਾ ਲਿਖਿਆ ਨਾਵਲ 'ਰਣਭੂਮੀ' (1939 ਈਸਵੀ) ਮਰਾਠੀ ਸਾਹਿਤ-ਪਰੰਪਰਾ ਦੀ ਇਕ ਮਹੱਤਵਪੂਰਨ ਕੜੀ ਹੈ। ਇਸ ਲਘੂ ਨਾਵਲ ਨਾਲ ਮਰਾਠੀ ਨਾਵਲ ਦੇ ਆਧੁਨਿਕ ਯੁਗ ਦਾ ਆਰੰਭ ਮੰਨਿਆ ਜਾਂਦਾ ਹੈ।

ਬ੍ਰਿਟਿਸ਼ ਸ਼ਾਸਨ ਦੇ ਨਾਲ-ਨਾਲ ਹੀ ਮਹਾਰਾਸ਼ਟਰ ਵਿੱਚ ਮੁਦਰਣ ਕਲਾ ਦਾ ਆਗਮਨ ਹੋ ਗਿਆ। ਸਾਹਿਤ ਅਤੇ ਸਾਹਿਤ ਤੋਂ ਇਲਾਵਾ ਪ੍ਰਾਚੀਨ ਕਾਲ ਤੋਂ ਪਦ ਛੰਦਬੱਧ ਰੂਪ ਵਿੱਚ ਲਿਖਿਆ ਜਾਂਦਾ ਸੀ, ਹੁਣ ਕਵਿਤਾ ਤੋਂ ਇਲਾਵਾ ਸਾਰਾ ਸਾਹਿਤ ਗੱਦ ਵਿੱਚ ਲਿਖਿਆ ਜਾਣ ਲੱਗਾ।

ਬ੍ਰਿਟਿਸ਼ ਸ਼ਾਸਨ ਦੌਰਾਨ ਭਾਰਤੀ ਲੋਕਾਂ ਦੇ, ਪੱਛਮੀ ਵਿਦਿਆ, ਸਾਹਿਤ ਅਤੇ ਕਲਾ ਦੇ ਸੰਪਰਕ ਵਿੱਚ ਆਉਣ ਦੇ ਕਾਰਨ ਉਨ੍ਹਾਂ ਉਪਰ ਪੱਛਮੀ ਮੁੱਲਾਂ ਅਤੇ ਜੀਵਨ ਪ੍ਰਣਾਲੀ ਦਾ ਪ੍ਰਭਾਵ ਪੈਣਾ ਸੁਭਾਵਿਕ ਸੀ। ਤਤਕਾਲੀਨ ਪੜ੍ਹੇ ਲਿਖੇ ਸਮਾਜ ਵਿੱਚ ਇਸ ਵਿਸ਼ੇ ਵਿੱਚ ਅਨੇਕ ਵਿਚਾਰਾਤਮਕ ਅਤੇ ਭਾਵਨਾਤਮਕ ਤਣਾਉ ਉਤਪੰਨ ਹੋ ਗਏ ਕਿ ਭਾਰਤੀ ਸੰਸਕ੍ਰਿਤੀ ਦਾ ਕਿਹੜਾ ਅੰਗ ਬਣਾਈ ਰੱਖਿਆ ਜਾਵੇ ਅਤੇ ਪੱਛਮੀ ਲੋਕਾਂ ਦੀਆਂ ਕਿਹੜੀਆਂ ਗੱਲਾਂ ਨੂੰ ਅਪਣਾਇਆ ਜਾਵੇ। ਇਹ ਖਿਚਾਅ ਮੁਖ ਰੂਪ ਵਿੱਚ ਵਿਚਾਰਾਤਮਕ ਗੱਦ ਵਿੱਚ ਅਤੇ ਲਲਿਤ ਸਾਹਿਤ ਵਿੱਚ ਦਿਖਾਈ ਦੇਣ ਲੱਗਾ।

ਇਸ ਕਾਲਖੰਡ ਦੇ ਲੇਖਕ ਅਤੇ ਪਾਠਕ ਵਿੱਚ ਦੋ ਭਿੰਨ-ਭਿੰਨ ਸੰਸਕ੍ਰਿਤੀਆਂ ਦੀਆਂ ਸਾਹਿਤਕ ਪਰੰਪਰਾਵਾਂ ਅਤੇ ਰੁਝਾਨਾਂ ਦੇ ਸੰਦਰਭ ਵਿੱਚ ਇਕ ਸੰਘਰਸ਼ ਆਰੰਭ ਹੋ ਗਿਆ। ਉੱਨ੍ਹੀਵੀਂ ਸਦੀ ਦੀ ਅੰਗ੍ਰੇਜ਼ੀ ਭਾਸ਼ਾ ਪੜ੍ਹਨ ਵਾਲੀ ਨਵੀਂ ਪੀੜ੍ਹੀ ਇਕ ਅਲੱਗ ਤਰ੍ਹਾਂ ਦਾ ਸਾਹਿਤ ਪੜ੍ਹਨ ਲੱਗੀ। ਇਸ ਸਾਹਿਤ ਦਾ ਜਨਮ ਲੌਕਿਕ ਜੀਵਨ ਵਿਚੋਂ ਹੋਇਆ ਸੀ। ਇਹ ਸਾਧਾਰਣ ਮਨੁੱਖ ਦੀਆਂ ਭਾਵਨਾਵਾਂ ਦਾ ਚਿੱਤਰਣ ਕਰਦਾ ਸੀ ਅਤੇ ਧਰਮ-ਨਿਰਪੇਖ ਸੀ। ਪਰ ਉਸ ਦਾ ਰੁਝਾਨ ਰਾਮਾਇਣ, ਮਹਾਭਾਰਤ, ਪੁਰਾਣਾਂ ਅਤੇ ਲੋਕ ਕਥਾਵਾਂ ਨਾਲ ਜੁੜਿਆ ਅਦਭੁੱਤ, ਅਸੰਭਵ, ਦੈਵੀ ਘਟਨਾਵਾਂ ਅਤੇ ਦੈਵੀ ਮਨੁੱਖ ਅਤੇ ਸ਼ਕਤੀਸ਼ਾਲੀ ਮਨੁੱਖਾਂ, ਇਨ੍ਹਾਂ ਦੋਹਾਂ ਵਿੱਚਾਲੇ ਹੋਣ ਵਾਲੇ ਸੰਘਰਸ਼ 'ਤੇ ਕੇਂਦ੍ਰਿਤ ਸੀ। ਸਿੱਟੇ ਵਜੋਂ ਇਹ ਅੰਗ੍ਰੇਜ਼ੀ ਭਾਸ਼ਾ ਵਿੱਚ ਅਨੁਵਾਦਿਤ ਸ੍ਰੂਪ ਵਿੱਚ ਉਪਲਬਧ ਅਰਬੀ, ਫ਼ਾਰਸੀ ਕਥਾਵਾਂ ਵਲ ਮੁੜ ਗਿਆ। ਇਸ ਕਾਲਖੰਡ ਵਿੱਚ ਅਰੇਬੀਅਨ ਨਾਈਟਸ ਅਤੇ ਉਸ ਦੇ ਆਧਾਰ ਤੇ ਕਈ ਕਹਾਣੀਆਂ ਦੇ ਅਨੁਵਾਦ ਕੀਤੇ ਗਏ। ਸੁਤੰਤਰ ਰੂਪ ਵਿੱਚ ਇਤਿਹਾਸ ਲੇਖਣ ਦਾ, ਜਦ ਆਰੰਭ ਹੋਇਆ ਤਦ ਤਤਕਾਲੀਨ ਲੇਖਕ ਨੇ ਆਪਣਾ ਨਾਵਲ ਉਨ੍ਹਾਂ ਪੂਰਬੀ, ਅਦਭੁੱਤ ਕਥਾਵਾਂ ਤੇ ਆਧਾਰਿਤ ਕੀਤਾ। 1861 ਈਸਵੀ ਵਿੱਚ ਪ੍ਰਕਾਸ਼ਿਤ ਲਕਸ਼ਮਣ ਸ਼ਾਸਤਰੀ ਹਲਵੇ ਦੇ ਨਾਵਲ 'ਮੁਕਤਾਮਾਲਾ' ਦੀ ਕਥਾ ਵਸਤੂ ਅਤੇ ਸ਼ੈਲੀ ਇਸ ਨਾਲੋਂ ਕੁਛ ਅਲੱਗ ਨਹੀਂ ਹੈ।

'ਮੁਕਤਾਮਾਲਾ' ਅਤੇ ਇਸੇ ਵਿਧਾ ਦੇ ਨਾਵਲਾਂ ਦਾ ਪਾਠਕਾਂ ਨੇ ਦਿਲੋਂ ਸਵਾਗਤ ਕੀਤਾ ਅਤੇ ਲਗਭਗ 40 ਸਾਲਾਂ ਤੱਕ ਇਸ ਵਿਧਾ ਦੇ ਨਾਵਲਾਂ ਦੀ ਬਹੁਤ ਧੂੰਮ ਮਚੀ।

ਬ੍ਰਿਟਿਸ਼ ਸ਼ਾਸਨ, ਪੱਛਮੀ ਵਿਧਾਵਾਂ ਦਾ ਅਧਿਐਨ, ਮਿਸ਼ਨਰੀਆਂ ਦੇ ਧਰਮ, ਰੀਤੀ ਰਿਵਾਜ ਅਤੇ ਸਮਾਜ ਰਚਨਾ ਤੇ ਕੀਤੇ ਗਏ ਹਮਲਿਆਂ ਦੇ ਕਾਰਨ ਨਵਾਂ ਪੜ੍ਹਿਆ-ਲਿਖਿਆ ਵਰਗ ਅੰਤਰਮੁਖੀ ਹੋ ਗਿਆ ਅਤੇ ਆਪਣੇ ਸਮਾਜਿਕ ਢਾਂਚੇ ਦੀਆਂ ਬੁਰਾਈਆਂ ਵੀ ਦੇਖਣ ਲੱਗ ਪਿਆ। ਇਨ੍ਹਾ ਯਤਨਾਂ ਨਾਲ ਇਕ ਸੁਧਾਰਵਾਦੀ ਅੰਦੋਲਨ ਦਾ ਜਨਮ ਹੋਇਆ। ਇਸ ਕਾਲਖੰਡ ਦੇ ਸੁਧਾਰਕਾਂ ਦਾ ਧਿਆਨ ਭਾਰਤੀ ਨਾਰੀ ਦੀਆਂ ਸਮੱਸਿਆਵਾਂ 'ਤੇ ਕੇਂਦ੍ਰਿਤ ਸੀ। ਉਨ੍ਹਾਂ ਦੇ ਆਧਾਰ ਤੇ ਵਿਚਾਰਕ ਗੱਦ-ਸਾਹਿਤ ਦਾ ਨਿਰਮਾਣ ਹੋਣ ਲੱਗਾ। ਨਵੇਂ ਪੜ੍ਹੇ-ਲਿਖੇ ਲੇਖਕਾਂ ਨੇ ਵੀ ਇਨ੍ਹਾਂ ਸਮੱਸਿਆਵਾਂ ਵਲ ਧਿਆਨ ਦਿੱਤਾ। ਮਰਾਠੀ ਭਾਸ਼ਾ ਦਾ ਪਹਿਲਾ ਸੁਤੰਤਰ ਨਾਵਲ 'ਯਮੁਨਾ ਪ੍ਰਯਤਨ' (1857 ਈਸਵੀ) ਵੀ ਇਸ ਭਾਵਨਾ ਤੋਂ ਹੀ ਪ੍ਰੇਰਿਤ ਹੋ ਕੇ ਲਿਖਿਆ ਗਿਆ ਸੀ। ਇਹ ਨਾਵਲ ਬਾਬਾ ਪਦਮਨ ਨੇ ਲਿਖਿਆ ਸੀ ਜਿਨ੍ਹਾਂ ਨੇ ਹਿੰਦੂ ਧਰਮ ਦੇ ਜਾਤੀ ਭੇਦ ਅਤੇ ਹਾਨੀਕਾਰਕ ਰੂੜ੍ਹੀਆਂ ਤੋਂ ਤੰਗ ਆ ਕੇ ਈਸਾਈ ਧਰਮ ਨੂੰ ਸਵੀਕਾਰ ਕੀਤਾ ਸੀ। ਇਸ ਨਾਵਲ ਵਿੱਚ ਵਿਧਵਾ ਹਿੰਦੂ ਨਾਰੀ ਦੇ ਕਠਿਨ ਦੁੱਖ ਨਾਲ ਭਰੇ ਕਰੂਰ ਜੀਵਨ ਦਾ ਚਿੱਤਰ ਉਲੀਕਿਆ ਗਿਆ ਹੈ। ਅਲੰਕਾਰਿਕ, ਸੰਸਕ੍ਰਿਤਕ ਭਰਪੂਰ ਭਾਸ਼ਾ ਨੂੰ ਛੱਡ ਕੇ ਉਨ੍ਹਾਂ ਨੇ ਇਹ ਨਾਵਲ ਸਾਧਾਰਣ ਮਨੁੱਖਾਂ ਦੀ ਬੋਲਚਾਲ ਦੀ ਸਿੱਧੀ-ਸਾਦੀ ਅਤੇ ਸਰਲ ਭਾਸ਼ਾ ਵਿੱਚ ਲਿਖਿਆ। ਪਰ ਇਸ ਨਾਵਲ ਨੂੰ ਪਾਠਕਾਂ ਵਲੋਂ ਬਹੁਤ ਘੱਟ ਪ੍ਰਸੰਸਾ ਮਿਲੀ।

'ਯਮੁਨਾ ਪ੍ਰਯਤਨ' ਦੀ ਪੇਸ਼ਕਾਰੀ ਸਮਾਜਿਕ ਯਥਾਰਥ ਹੈ। ਕਹਾਣੀ ਸਮੱਸਿਆਵਾਂ ਦਾ ਸਾਹਮਣਾ ਕਰਦੇ ਇਕ ਆਮ ਇਨਸਾਨ ਦੀ ਹੈ। ਵੀਹ ਸਾਲ ਬਾਅਦ ਇਹ ਪ੍ਰਵਿਰਤੀ ਹਰੀ ਨਾਰਾਇਣ ਆਪਟੇ (1864-1919 ਈਸਵੀ) ਦੇ ਨਾਵਲਾਂ ਵਿੱਚ ਵਿਕਸਿਤ ਰੂਪ ਵਿੱਚ ਪ੍ਰਗਟ ਹੋਈ। ਉਸ ਨੇ ਆਪਣੇ ਨਾਵਲਾਂ ਵਿੱਚ ਉਸ ਮਧ-ਵਰਗ ਦਾ ਚਿੱਤਰ ਉਲੀਕਿਆ ਜੋ ਪਰੰਪਰਿਕਤਾ ਵਲੋਂ ਆਧੁਨਿਕਤਾ ਵੱਲ ਵੱਧ ਰਿਹਾ ਸੀ। ਉਸ ਦੇ ਨਾਵਲਾਂ ਵਿੱਚ ਪਰਿਵਾਰਕ, ਸਮਾਜਿਕ ਤਣਾਉ ਦਾ ਵਰਣਨ ਇਸ ਆਧੁਨਿਕੀਕਰਨ ਵਿੱਚ ਨਿਹਿਤ ਹੈ। ਉਸ ਦੇ ਨਾਵਲਾਂ ਵਿੱਚ ਕਦਰਾਂ-ਕੀਮਤਾਂ ਦਾ ਅਤਿਅੰਤ ਸੂਖਮ ਚਿੱਤਰ ਉੱਭਰਿਆ। ਉਨ੍ਹਾਂ ਦੀਆਂ ਰਚਨਾਵਾਂ ਵਿੱਚ ਮਰਾਠੀ ਨਾਵਲ ਸਾਹਿਤ ਵਿੱਚ ਯਥਾਰਥਵਾਦੀ ਪ੍ਰਵਿਰਤੀ ਪਹਿਲੀ ਵਾਰ ਪ੍ਰਗਟ ਹੋਈ। ਯਥਾਰਥ ਦਾ ਇਮਾਨਦਾਰੀ ਨਾਲ ਚਿੱਤਰਣ ਕਰਨ ਦੇ ਨਾਲ-ਨਾਲ ਉਨ੍ਹਾਂ ਨੇ ਆਪਣੇ ਨਾਵਲਾਂ ਵਿੱਚ ਉਨ੍ਹਾਂ ਵਿਅਕਤੀਆਂ ਦਾ ਚਿੱਤਰਣ ਵੀ ਕੀਤਾ ਜੋ ਸਮਾਜਿਕ ਸੁਧਾਰ ਦੇ ਉਦੇਸ਼ ਤੋਂ ਪ੍ਰੇਰਿਤ ਸਨ। ਇਨ੍ਹਾਂ ਵਿਅਕਤੀਆਂ ਦਾ ਚਿੱਤਰ ਉਲੀਕਣ ਸਮੇਂ ਉਨ੍ਹਾਂ ਨੇ ਯਥਾਰਥ ਤੇ ਯਥਾਰਥਕ ਚਿੱਤਰਣ ਵਿੱਚ ਕਿਸੇ ਤਰ੍ਹਾਂ ਦਾ ਸਮਝੌਤਾ ਬਿਲਕੁਲ ਨਹੀਂ ਕੀਤਾ। ਯਥਾਰਥ ਦੇ ਮਾਮੂਲੀ ਤੋਂ ਮਾਮੂਲੀ, ਲੰਮੇ-ਚੌੜੇ ਵਿਵਰਣ ਦੇ ਕਾਰਨ ਉਹ ਲਿਖਤ ਅਕਾਊ ਹੋ ਗਈ ਹੈ। ਆਮ ਵਿਅਕਤੀ ਦੀ ਬੋਲਚਾਲ ਦੀ ਭਾਸ਼ਾ ਦੇ ਪ੍ਰਯੋਗ ਦੇ ਬਾਂਵਜੂਦ ਵੀ ਅਦਭੁੱਤ, ਅਵਾਸਤਵਿਕ ਘਟਨਾ ਪ੍ਰਧਾਨ ਕਥਾ ਸਾਹਿਤ ਦੀਆਂ ਤਾਂਤਰਿਕ ਯੁਗਤੀਆਂ ਪ੍ਰਯੁਗਤੀਆਂ ਦੇ ਪ੍ਰਤਿ ਉਨ੍ਹਾਂ ਨੂੰ ਬਹੁਤ ਲਗਾਵ ਸੀ।

ਇਨ੍ਹਾਂ ਦੀ ਰਚਨਾ ਪੱਧਤੀ ਦਾ ਪ੍ਰਭਾਵ ਵੀ ਉਨ੍ਹਾਂ 'ਤੇ ਪ੍ਰਤੱਖ ਦੇਖਿਆ ਜਾ ਸਕਦਾ

ਹੈ। ਉਨ੍ਹਾਂ ਨੇ ਕਦੇ ਇਸ ਗੱਲ ਤੇ ਗ਼ੌਰ ਨਾ ਕੀਤਾ ਕਿ ਇਹ ਰਚਨਾ ਸ਼ੈਲੀ ਉਸ ਦੇ ਪ੍ਰਗਟਾ ਢੰਗ, ਉਦੇਸ਼ ਤੇ ਅਨੁਰੂਪ ਨਹੀਂ ਹੈ। ਉਨ੍ਹਾਂ ਦਾ 'ਪਇਆ ਲਕਸ਼ਾਂਤ ਕੋਣ ਘੇਤੋ' (1893 ਈਸਵੀ 'ਤੇ ਧਿਆਨ ਕੌਣ ਦਿੰਦਾ ਹੈ) ਅੱਜ ਵੀ ਇਕ ਉੱਤਮ ਰਚਨਾ ਦੇ ਰੂਪ ਵਿੱਚ ਪ੍ਰਚਲਿਤ ਹੈ। ਆਪਟੇ ਜੀ ਨੇ ਇਤਿਹਾਸਿਕ ਨਾਵਲ ਵੀ ਲਿਖੇ ਜੋ ਉੱਨ੍ਹੀਵੀਂ ਸਦੀ ਦੇ ਅੰਤ ਵਿੱਚ ਹੋਣ ਵਾਲੇ ਰਾਜਨੀਤਿਕ ਅੰਦੋਲਨ ਦਾ ਸਮਰਥਨ ਕਰਦੇ ਸਨ, ਪਰ ਉਨ੍ਹਾਂ ਦਾ ਸਰੂਪ ਅੰਗ੍ਰੇਜ਼ੀ ਇਤਿਹਾਸਿਕ ਪ੍ਰੇਮ ਕਹਾਣੀ (Historical romances) ਨਾਲ ਮਿਲਦਾ ਜੁਲਦਾ ਸੀ। ਆਪਣੇ ਨਾਵਲ ਲੇਖਨ ਰਾਹੀਂ ਉਨ੍ਹਾਂ ਨੇ ਨਾਵਲ ਵਰਗੀਆਂ ਪੱਛਮੀ ਸਾਹਿਤਿਕ ਵਿਧਾਵਾਂ ਦੀਆਂ ਵਿਸ਼ੇਸ਼ਤਾਵਾਂ ਅਤੇ ਸਮਰਥਤਾ ਦੀ ਅਨੁਭੂਤੀ ਮਰਾਠੀ ਲੇਖਕਾਂ ਅਤੇ ਪਾਠਕਾਂ ਨੂੰ ਕਰਵਾਈ।

ਸੁਰਗੀ ਹਰੀ ਨਾਰਾਇਣ ਆਪਟੇ ਦੁਆਰਾ ਦਿੱਤੇ ਗਏ ਯੋਗਦਾਨ ਨੂੰ ਮਰਾਠੀ ਲੇਖਕ ਅਤੇ ਪਾਠਕ ਛੇਤੀ ਹੀ ਭੁੱਲ ਗਏ। ਆਪਟੇ ਜੀ ਦੇ ਕਾਲ ਵਿੱਚ ਹੀ ਹੌਲੀ-ਹੌਲੀ ਮਨੋਰੰਜਕ ਪ੍ਰੇਮ ਕਹਾਣੀਆਂ ਨੂੰ ਪ੍ਰਮੁਖਤਾ ਮਿਲਣ ਲੱਗੀ। ਵੀਹਵੀਂ ਸਦੀ ਦੇ ਆਰੰਭ ਵਿੱਚ ਅੰਗ੍ਰੇਜ਼ੀ ਭਾਸ਼ਾ ਦੀਆਂ ਕਈ ਪ੍ਰੇਮ ਕਹਾਣੀਆਂ ਦੇ ਅਨੁਵਾਦ ਕੀਤੇ ਗਏ। ਇਹ ਲੋਕ ਵਿਸ਼ੇਸ਼ ਤੌਰ ਤੇ ਉਨ੍ਹਾਂ ਅਨੁਵਾਦਾਂ 'ਤੇ ਰੀਝ ਗਏ, ਜਿਨ੍ਹਾਂ ਦਾ ਰੁਝਾਨ ਪੌਰਾਣਿਕ ਕਥਾ-ਸਾਹਿਤ 'ਤੇ ਆਧਾਰਿਤ ਸੀ।

ਇਸੇ ਕਾਲ ਖੰਡ ਵਿੱਚ ਪ੍ਰੇਮ ਕਥਾ ਅਤੇ ਪਰਿਵਾਰਕ ਕਹਾਣੀ ਦੋਵਾਂ ਦਾ ਪ੍ਰਸਾਰ ਹੋਇਆ। ਇਸ ਕਾਲ ਵਿੱਚ ਸੁਧਾਰਵਾਦ ਕਾਫ਼ੀ ਮੱਧਮ ਪੈ ਗਿਆ ਸੀ। ਰਾਸ਼ਟਰਵਾਦ ਜੋ ਭਾਰਤੀ ਪੰਪਰਾਵਾਂ ਪ੍ਰਤਿ ਸ੍ਵੈ-ਅਭਿਮਾਨ ਜਾਗਰਤ ਕਰਦਾ ਸੀ, ਸ਼ਕਤੀਸ਼ਾਲੀ ਹੋ ਗਿਆ ਸੀ। ਸਾਧਾਰਣ ਵਿਅਕਤੀ ਦੇ ਮਨ ਵਿੱਚ ਇਹੀ ਡਰ ਸਮਾਇਆ ਹੋਇਆ ਸੀ ਕਿ ਜੋ ਇਸਤ੍ਰੀ-ਪੁਰਸ਼ ਅੰਗ੍ਰੇਜ਼ੀ ਸਿੱਖਿਆ ਪ੍ਰਾਪਤ ਕਰ ਰਹੇ ਹਨ, ਉਹ ਆਪਣੇ ਧਰਮ ਅਤੇ ਪਰੰਪਰਾ ਨੂੰ ਭੁੱਲ ਜਾਣਗੇ, ਜਿਸ ਨਾਲ ਇਹ ਸੰਸਕ੍ਰਿਤੀ ਅਤੇ ਉਸ ਤੋਂ ਜਨਮੀ ਸੰਯੁਗਤ ਪਰਿਵਾਰ ਪੱਧਤੀ ਬਿਖਰ ਜਾਏਗੀ। ਇਸ ਨਾਲ ਪ੍ਰੇਮ ਕਥਾ ਨਾਲ ਜੁੜੀਆਂ ਪਰਿਵਾਰਕ ਕਹਾਣੀਆਂ ਦਾ ਜਨਮ ਹੋਇਆ। ਅਜਿਹੇ ਪੁਰਸ਼ ਜਿਨ੍ਹਾਂ ਨੂੰ ਆਪਣੀ ਪੂਰਵ ਪਰੰਪਰਾ 'ਤੇ ਨਾਜ਼ ਹੈ ਅਤੇ ਅਜਿਹੀ ਨਾਰੀ ਦਾ ਚਿੱਤਰ ਉਲੀਕਿਆ ਜਾਣ ਲੱਗਾ ਜੋ ਪਤੀ ਨੂੰ ਹੀ ਪਰਮੇਸ਼ਰ ਮੰਨ ਕੇ ਆਪਣੇ ਪਰਿਵਾਰ ਲਈ ਸਖ਼ਤ ਮਿਹਨਤ ਕਰਦੀ ਹੈ। ਸੱਸ-ਸਹੁਰੇ ਦੀ ਪੂਰੀ ਸੇਵਾ ਕਰਦੀ ਹੈ। ਪਰਿਵਾਰਕ ਕਥਾ ਨੂੰ ਪ੍ਰੇਮ ਕਥਾ ਅਤੇ ਸਾਜ਼ਿਸ ਭਰਪੂਰ ਕਥਾ ਵਸਤੂ ਨਾਲ ਜੋੜ ਦਿੱਤਾ ਗਿਆ। ਇਸ ਵਿੱਚੋਂ ਹੀ ਮਨੋਰੰਜਕ ਅਤੇ ਬੋਧਪਰਕ ਨਾਵਲ ਦਾ ਨਿਰਮਾਣ ਹੋਇਆ।

1920 ਈਸਵੀ ਤੋਂ ਬਾਅਦ ਮਰਾਠੀ ਨਾਵਲ ਵਿੱਚ ਫੜਕੇ ਯੁੱਗ ਦਾ ਆਰੰਭ ਹੋ ਗਿਆ। ਸੁਰਗੀ ਐਨ.ਐਸ. ਫੜਕੇ ਨੇ (1894-1978 ਈਸਵੀ), ਪੂਰਵਕਾਲੀਨ ਮਨੋਰੰਜਨ ਅਤੇ ਬੋਧਪਰਕ ਪਰਿਵਾਰਕ ਕਥਾ ਵਿੱਚੋਂ ਬੋਧ, ਨਾਟਯ ਅਤੇ ਸਾਜ਼ਸ ਦਾ ਅੰਸ਼ ਕੱਢ ਕੇ ਸਿਰਫ ਸ਼ਿੰਗਾਰ ਰਸ ਨਾਲ ਭਰਪੂਰ ਰੋਮਾਂਸ ਲਿਖਣਾ ਆਰੰਭ ਕੀਤਾ। ਉਨ੍ਹਾਂ ਨੇ ਸਮਾਜਿਕ ਯਥਾਰਥ ਦਾ ਨਿਰਮਾਣ ਕੀਤਾ। ਮੂਲ ਰੂਪ ਵਿੱਚ ਅਣਹੋਣੀਆਂ ਅਤੇ ਅਭੂਤਪੂਰਵ ਘਟਨਾਵਾਂ, ਪ੍ਰਸੰਗਾਂ ਦੇ ਇਰਦ-ਗਿਰਦ ਸੰਭਵ ਘਟਨਾਵਾਂ ਦਾ ਨਿਰਮਾਣ ਕੀਤਾ। ਸਮਕਾਲੀਨ ਸਮਾਜਿਕ, ਰਾਜਨੀਤਿਕ, ਸਾਂਸਕ੍ਰਿਤਿਕ ਘਟਨਾਵਾਂ ਦੀ ਪਿੱਠ-ਭੂਮੀ ਤੇ ਇਕ ਮਧੁਰ ਚਾਸ਼ਨੀ ਵਿੱਚ ਬਣੀ ਚਿਕਨੀ-ਚੋਪੜੀ, ਮਖ਼ਮਲੀ, ਗੁਦਗੁਦੀ, ਗੁੰਦੀ ਹੋਈ ਅਤੇ ਸਫ਼ਲ ਪ੍ਰੇਮ-ਕਹਾਣੀ ਉੱਭਰ ਕੇ

ਸਾਹਮਣੇ ਆਈ। ਅਜਿਹੀਆਂ ਇਕ ਹੀ ਸੱਚੇ ਵਿੱਚ ਢਲੀਆਂ ਪ੍ਰੇਮ ਕਹਾਣੀਆਂ ਦੀ ਬਹੁਤ ਧੁੰਮ ਮਚ ਗਈ। ਰੋਮਾਂਸ ਦੇ ਤੰਤਰ (ਤਕਨੀਕ) 'ਤੇ ਫੜਕੇ ਦਾ ਪੂਰਨ ਅਧਿਕਾਰ ਸੀ। ਉਸ ਦੇ ਨਾਵਲਾਂ ਦੀ ਦੂਰ-ਦੂਰ ਤੱਕ ਚਰਚਾ ਸੀ। ਉਨ੍ਹਾਂ ਦੀ ਇਸ ਤਕਨੀਕ ਨੂੰ ਕਥਾ ਰਚਨਾ ਵਿੱਚ ਅਤੇ ਲੋਕਪ੍ਰਿਯਤਾ ਵਿੱਚ ਜੋ ਸਫ਼ਲਤਾ ਪ੍ਰਾਪਤ ਹੋਈ, ਉਸ ਤੋਂ ਸਮਕਾਲੀਨ ਨਾਵਲਕਾਰ ਬਹੁਤ ਪ੍ਰਭਾਵਿਤ ਹੋਏ। ਉਨ੍ਹਾਂ ਦੇ ਮਨ ਵਿੱਚ ਇਹ ਭਰਮ ਪੈਦਾ ਹੋਇਆ ਕਿ ਇਸ ਤਕਨੀਕ ਦੇ ਲਈ ਹੋਰ ਕੋਈ ਵੀ ਬਦਲ ਨਹੀਂ ਹੈ। ਇਸ ਕਾਲ ਖੰਡ ਵਿੱਚ ਇਸ ਤੱਥ ਨੂੰ ਪੂਰਣ ਤੌਰ ਤੇ ਭੁਲਾ ਦਿੱਤਾ ਗਿਆ ਕਿ ਮਾਨਵੀ ਯਥਾਰਥ ਨਾਵਲ ਦੀ ਸਮਗਰੀ ਹੈ ਅਤੇ ਉਸ ਦੀ ਅਰਥਪੂਰਣ ਖੋਜ, ਨਾਵਲ ਵਿੱਚ ਕੀਤੀ ਜਾਂਦੀ ਹੈ।

ਚੁਫੇਰੇ ਅਭੂਤਪੂਰਵ, ਅਨੂਠਾ ਸਵਾਧੀਨਤਾ ਸੰਗ੍ਰਾਮ ਜਾਰੀ ਸੀ। ਗਾਂਧੀਵਾਦ ਪਨਪ ਰਿਹਾ ਸੀ ਅਤੇ ਮਾਰਕਸਵਾਦ ਦਾ ਦੱਬਦਬਾ ਸੀ। ਫ਼ਰਾਇਡ ਅਤੇ ਰਸੇਲ ਦੇ ਮਨੋਵਿਗਿਆਨਕ ਅਤੇ ਦਾਰਸ਼ਨਿਕ ਸਿਧਾਂਤਾਂ ਤੋਂ ਸਮਾਜ ਪਰਿਚਤ ਹੋ ਰਿਹਾ ਸੀ। ਪਰ ਇਸ ਨਾਲ ਨਾਵਲਕਾਰਾਂ ਵਿੱਚ ਇਕ ਨਵੀਂ ਸੰਵੇਦਨਸ਼ੀਲਤਾ (Sensibility) ਦਾ ਨਿਰਮਾਣ ਨਹੀਂ ਹੋ ਸਕਿਆ। ਫ਼ਰਾਇਡ-ਰਸੇਲ ਤੋਂ ਪ੍ਰਭਾਵਿਤ ਸ਼ਿੰਗਾਰ ਰਸ-ਪੂਰਣ ਕਹਾਣੀ ਜ਼ਿਆਦਾ ਨਿਡਰ, ਬੇਬਾਕ ਹੋਣ ਦੇ ਪਰਿਣਾਮ ਸ੍ਵਰੂਪ, ਉਸ ਦਾ ਬੋਲਬਾਲਾ ਸੀ। ਇਨ੍ਹਾਂ ਨਾਵਲਕਾਰਾਂ ਵਿੱਚ ਗਾਂਧੀ ਜੀ ਦੇ ਪ੍ਰਭਾਵ ਨਾਲ ਰਾਜਨੀਤਿਕ ਪਿੱਠ-ਭੂਮੀ ਅਤੇ ਮਾਰਕਸ ਦੇ ਪ੍ਰਭਾਵ ਨਾਲ ਮਜ਼ਦੂਰਾਂ ਦੇ ਜੀਵਨ ਦੀ ਪਿੱਠ-ਭੂਮੀ ਤਿਆਰ ਕੀਤੀ ਗਈ। ਇਸ ਨਾਲ ਪਾਠਕ ਬਹੁਤ ਪ੍ਰਭਾਵਿਤ ਹੋਏ।

ਇਹ ਕਾਲਖੰਡ ਵਿੱਚ ਮਹਾਨ ਲੋਕਪ੍ਰਿਯ ਲੇਖਕ ਜੀ.ਟੀ. ਮਾਡ-ਖੋਲਕਰ ਨੇ ਰਾਜਨੀਤਿਕ ਪਿੱਠ-ਭੂਮੀ 'ਤੇ ਆਧਾਰਿਤ ਰੋਮਾਂਸ ਕਰਦਿਆਂ ਸ਼ਿੰਗਾਰ ਰਸ ਪੂਰਣ ਪ੍ਰੇਮ ਕਹਾਣੀਆਂ ਪੇਸ਼ ਕੀਤੀਆਂ। ਫੜਕੇ ਯੁਗ ਦੇ ਹੋਰ ਰਚਨਾਕਾਰਾਂ ਦੀ ਤੁਲਨਾ ਵਿੱਚ, ਵੀ. ਐਸ. ਖਾਂਡੇਕਰ ਦੇ ਨਾਵਲਾਂ ਵਿੱਚ ਸਮਕਾਲੀਨ ਯਥਾਰਥ ਅਤੇ ਸਮੱਸਿਆਵਾਂ ਦਾ ਚਿੱਤਰਣ ਬਹੁਤ ਜ਼ਿਆਦਾ ਦਿਖਾਈ ਦਿੰਦਾ ਹੈ। ਦਰਅਸਲ ਇਨ੍ਹਾਂ ਨਾਵਲਾਂ ਵਿੱਚ ਮਾਨਵਤਾਵਾਦੀ ਮੁੱਲ ਵਿਵਸਥਾ ਦੇ ਸੰਦਰਭ ਵਿੱਚ ਵਾਸਤਵਿਕਤਾ ਨੂੰ ਸਾਰਥਕ ਬਣਾਉਣ ਦਾ ਯਤਨ ਕੀਤਾ ਗਿਆ ਹੈ। ਪ੍ਰੰਤੂ ਸ੍ਵਰਗੀ ਐਨ. ਐਸ. ਫੜਕੇ ਦੇ ਤੰਤਰਵਾਦ ਦੇ ਪ੍ਰਭਾਵ ਨਾਲ਼ ਨਾਵਲ ਵਿੱਚ ਪ੍ਰੇਮ ਕਹਾਣੀ ਕਹਿਣ ਤੋਂ ਖਾਂਡੇਕਰ ਮੁਕਤ ਨਹੀਂ ਹੋ ਸਕੇ। ਸਿੱਟੇ ਵਜੋਂ ਉਨ੍ਹਾਂ ਦੇ ਨਾਵਲ ਵੀ ਪ੍ਰੇਮ ਪ੍ਰਧਾਨ ਹੀ ਰਹੇ। ਕੁਲ ਮਿਲਾ ਕੇ ਇਸ ਕਾਲਖੰਡ ਦੇ ਸਾਰੇ ਨਾਵਲਕਾਰ ਕਿਸੇ ਨਾ ਕਿਸੇ ਬਹਾਨੇ ਪ੍ਰੇਮ ਕਹਾਣੀਆਂ ਹੀ ਲਿਖਦੇ ਸਨ ਜਿਸ ਨਾਲ ਮਰਾਠੀ ਨਾਵਲ ਦਾ ਘੇਰਾ ਬਹੁਤ ਹੀ ਛੋਟਾ ਅਤੇ ਵਿਸਤਾਰ ਬਹੁਤ ਹੀ ਸੀਮਿਤ ਹੋ ਗਿਆ। ਮਾਨਵੀ ਸਮਾਜਿਕ ਯਥਾਰਥ ਵਲ ਪਿੱਠ ਫੇਰ ਕੇ ਇਹ ਨਾਵਲ ਤਕਨੀਕੀ ਕੁਸ਼ਲਤਾ ਨਾਲ ਹੀ ਸੰਤੁਸ਼ਟ ਹੋਣ ਲੱਗੇ।

ਹਾਂ, ਅਜਿਹਾ ਨਹੀਂ ਸੀ ਕਿ ਇਸ ਤਰ੍ਹਾਂ ਦੇ ਤੰਤਰਵਾਦੀ ਰੋਮਾਂਸ ਦੀ ਲਹਿਰ ਨੂੰ ਰੋਕਣ ਦਾ ਅਤੇ ਨਾਵਲ ਨੂੰ ਯਥਾਰਥ ਵਲ ਮੋੜਨ ਦਾ ਯਤਨ, ਇਸ ਕਾਲਖੰਡ ਵਿੱਚ ਹੋਇਆ ਹੀ ਨਹੀਂ। ਇਸ ਕਾਲਖੰਡ ਵਿੱਚ ਵੀ. ਐਮ. ਜੋਸ਼ੀ, ਡਾ. ਸ੍ਰੀਧਰ ਵਿਅੰਕਟੇਸ਼ ਕੇਤਕਰ ਅਤੇ ਸ੍ਰੀਮਤੀ ਵਿਭਾਕਰੀ ਸ਼ਿਰੂਕਰ ਪ੍ਰਭਤੀ ਲੇਖਕ-ਲੇਖਿਕਾਵਾਂ ਨੇ ਮਾਨਵ ਮਨ ਅਤੇ ਸਮਾਜਿਕ ਯਥਾਰਥ ਦੀ ਖੋਜ ਕਰਨ ਦਾ ਯਤਨ ਕੀਤਾ। ਮਨੁੱਖੀ ਮਨ ਦੇ ਸੂਖਮ ਅਤੇ ਉਸ ਵਿੱਚ

ਵਿਦਮਾਨ ਨੈਤਿਕ-ਅਨੈਤਿਕ ਗੁੱਥੀਆਂ, ਉਲਝਣਾਂ ਦਾ ਚਿੱਤਰਣ ਵੀ. ਐਮ. ਜੋਸ਼ੀ ਨੇ ਕੀਤਾ। ਡਾ. ਕੇਤਕਰ ਸਮਾਜ ਸ਼ਾਸਤਰੀ ਸਨ। ਉਨ੍ਹਾਂ ਨੇ ਭਾਰਤੀ ਸਮਾਜ ਰਚਨਾ ਦਾ ਵਿਸ਼ਲੇਸ਼ਣ ਆਪਣੇ ਨਾਵਲਾਂ ਵਿੱਚ ਕੀਤਾ। ਪਰ ਇਹ ਦੋਵੇਂ ਰਚਨਾਕਾਰ ਨਾਵਲ ਵਰਗੀ ਸਾਹਿਤ ਵਿਧਾ ਦਾ ਉਚਿਤ ਪ੍ਰਯੋਗ ਕਰਨ ਵਿੱਚ ਅਸਫਲ ਰਹੇ। ਵਿਭਾਕਰੀ ਸ਼ਿਰੂਕਰ ਉਸ ਕਾਲ ਵਿੱਚ ਇਕ ਪ੍ਰਤਿਭਾਸ਼ਾਲੀ ਲੇਖਿਕਾ ਸੀ। ਪਰ ਉਨ੍ਹਾਂ ਨੇ ਇਸ ਕਾਲ ਵਿੱਚ ਇਤਨਾ ਘੱਟ ਲਿਖਿਆ ਕਿ ਉਸ ਦੇ ਅਨੂਠੇਪਨ ਅਤੇ ਸਮਰਥਾ ਦਾ ਇਹਸਾਸ ਹੁੰਦੇ ਹੋਏ ਵੀ, ਉਹ ਆਪਣੀ ਅਮਿਟ ਛਾਪ ਨਾ ਛੱਡ ਸਕੀ।

ਮਰਾਠੀ ਨਾਵਲ ਨੂੰ ਕਿਉਂਕਿ ਜਨਮ ਤੋਂ ਹੀ ਸਮਾਜਿਕ ਯਥਾਰਥ ਦਾ ਗਿਆਨ ਸੀ, ਇਸ ਕਰਕੇ ਉਸ ਦਾ ਮੂਲ ਸੁਭਾਅ ਹਮੇਸ਼ਾ ਪ੍ਰੇਮ ਕਥਾ ਹੀ ਰਿਹਾ। ਰੋਮਾਂਸ ਅਤੇ ਨਾਵਲ ਇਸ ਤਰ੍ਹਾਂ ਪੂਰਣ ਤੌਰ ਤੇ ਭਿੰਨ-ਭਿੰਨ ਪ੍ਰਕਾਰ ਦੇ ਸਨ। ਰੋਮਾਂਸ ਦੀ ਬਜਾਇ ਨਾਵਲ (Novel) ਨੂੰ ਅਹਿਮੀਅਤ ਮਿਲਣ ਦੀ ਸ਼ੁਰੂਆਤ ਮੁੱਖ ਤੌਰ ਤੇ '**ਰਣਾਂਗਣ**' (ਰਣਭੂਮੀ) ਨਾਵਲ ਨਾਲ ਹੋਈ ਜੋ ਇਕ ਪ੍ਰੇਮ ਕਹਾਣੀ ਹੈ।

ਉੱਨ੍ਹੀਵੀਂ ਸ਼ਤਾਬਦੀ ਦੇ ਦੌਰਾਨ ਸੁਧਾਰਵਾਦ ਦੇ ਨਾਲ ਜਿਸ ਮਰਾਠੀ ਨਾਵਲ ਦਾ ਜਨਮ ਹੋਇਆ ਉਹ 'ਰਣਭੂਮੀ' ਤੋਂ ਪੂਰਵ ਕਾਲ ਵਿੱਚ ਸਿਰਫ਼ ਇਸ ਦੇਸ਼ ਦੀਆਂ ਸਮੱਸਿਆਵਾਂ ਦਾ ਚਿੱਤਰਣ ਕਰਨ ਵਿੱਚ ਹੀ ਰਸ ਲੈਂਦਾ ਰਿਹਾ। 'ਰਣਭੂਮੀ' ਵਿੱਚ ਪਹਿਲੀ ਵਾਰ ਸੰਪੂਰਨ ਮਾਨਵ ਜਾਤੀ ਦੀ ਸਮੱਸਿਆ ਅਤੇ ਉਲਝਣ ਸਾਹਮਣੇ ਆਈ। ਮਰਾਠੀ ਨਾਵਲ ਦੇ ਸ਼ੁਰੂ ਦੇ ਕਾਲ ਤੋਂ ਇਹੀ ਪਰੰਪਰਾ ਚਲਦੀ ਆ ਰਹੀ ਸੀ ਕਿ ਮਾਨਵ ਜੀਵਨ ਦਾ ਸਮਕਾਲੀ ਆਂਕਲਨ ਕਰਨਾ ਅਤੇ ਉਸ ਨੂੰ ਨੈਤਿਕ ਭੂਮਿਕਾ ਨਾਲ ਨਾਵਲ ਵਿੱਚ ਪੇਸ਼ ਕਰਨਾ। ਇਸ ਪਰੰਪਰਾ ਨੂੰ ਤਿਆਗ ਕੇ 'ਰਣਭੂਮੀ' ਵਿੱਚ ਇਕ 'ਨਾ-ਨੈਤਿਕ' (a moral) ਪਿੱਠ-ਭੂਮੀ ਨੂੰ ਸਵੀਕਾਰ ਕੀਤਾ ਗਿਆ ਹੈ। ਇਸ ਤਰ੍ਹਾ ਸਿਰਫ਼ ਮਨੋਰੰਜਨ ਭਰਪੂਰ ਪ੍ਰੇਮ ਕਹਾਣੀ ਲਿਖਣ ਦਾ ਤਤਕਾਲੀਨ ਮਾਰਗ ਛੱਡ ਕੇ ਮਾਨਵ ਜੀਵਨ ਦੀ ਪ੍ਰੇਮ ਭਾਵਨਾ ਦੇ ਅਰਥ ਪੂਰਣ ਰੂਪਾਂ ਦੀ ਟੋਹ ਲੈਣ ਦਾ ਯਤਨ ਕੀਤਾ ਗਿਆ ਹੈ। 'ਰਣਭੂਮੀ' ਨੇ ਹੀ ਪਹਿਲੀ ਵਾਰ ਨਵੀਂ ਸੰਵੇਦਨਸ਼ੀਲਤਾ ਅਤੇ ਅਭਿਵਿਅਕਤੀ ਦੀਆਂ ਨਵੀਆਂ ਰਾਹਾਂ ਦੇ ਦਵਾਰ ਖੋਲ੍ਹੇ। ਇਸ ਲਈ ਇਹ ਨਾਵਲ ਸਮਕਾਲੀਨ ਆਧੁਨਿਕ ਨਾਵਲ ਦਾ ਆਰੰਭ ਮੰਨਿਆ ਜਾਂਦਾ ਹੈ।

'ਰਣਭੂਮੀ' ਦੂਜੇ ਮਹਾਂਯੁੱਧ ਦੀ ਪਿੱਠ-ਭੂਮੀ ਤੇ ਲਿਖੀ ਗਈ ਇਕ ਭਾਵ-ਕਥਾ ਹੈ ਜੋ ਮੁੱਖ ਰੂਪ ਵਿੱਚ ਇਸਤ੍ਰੀ-ਪੁਰਸ਼ ਦੇ ਪ੍ਰੇਮ ਦਾ ਚਿੱਤਰਣ ਕਰਦੀ ਹੈ। ਇਸ ਨਾਵਲ ਦੇ ਚਕ੍ਰਧਰ-ਹਰਟਾ ਦੀ ਪ੍ਰੇਮ ਕਥਾ ਨੂੰ ਡਾ. ਸ਼ਿੰਦੇ ਅਤੇ ਉਸ ਨੰਨ੍ਹੇ ਜਿਹੇ ਜਰਮਨ ਯਹੂਦੀ ਬਾਲਕ ਲੁਈ ਦੇ ਪ੍ਰਤੀ ਪਿਆਰ ਨੇ ਇਕ ਨਵਾਂ ਮੋੜ ਦਿੱਤਾ ਹੈ। ਚਕ੍ਰਧਰ-ਹਰਟਾ ਅਤੇ ਸ਼ਿੰਦੇ-ਲੁਈ ਦੀਆਂ ਕਹਾਣੀਆਂ ਵਿੱਚ ਇਕ ਅਰਥਪੂਰਣ ਰਿਸ਼ਤਾ ਪ੍ਰਸਥਾਪਿਤ ਹੋ ਕੇ ਵਿਅਕਤੀ-ਵਿਅਕਤੀ ਦੇ ਪ੍ਰੇਮ-ਮੂਲਕ ਰਿਸ਼ਤੇ ਦਾ ਇਕ ਵਿਆਪਕ ਚਿੱਤਰ ਇਸ ਨਾਵਲ ਵਿੱਚ ਉਲੀਕਿਆ ਗਿਆ ਹੈ।

ਵਿਅਕਤੀ-ਵਿਅਕਤੀ ਵਿੱਚ ਨਿਰਮਿਤ ਪ੍ਰੇਮ-ਮੂਲਕ ਆਕਰਸ਼ਣ ਮਹਿਜ਼ ਇਕ ਸੁਭਾਵਿਕ ਘਟਨਾ ਹੈ। ਦੋ ਵਿਅਕਤੀਆਂ ਵਿੱਚ ਜਦ ਪ੍ਰੇਮ ਉਤਪੰਨ ਹੁੰਦਾ ਹੈ ਤਾਂ ਉਹ ਕੁਝ ਪਾਉਂਦਾ ਹੈ ਅਤੇ ਕੁਝ ਖੋਂਹਦਾ ਵੀ ਹੈ। ਦੂਸਰੇ ਨੂੰ ਆਪਣਾ ਬਣਾਉਣਾ ਅਤੇ ਉਸੇ ਪ੍ਰਕਿਰਿਆ

ਵਿੱਚ ਖ਼ੁਦ ਦੂਸਰੇ ਦਾ ਬਣ ਜਾਣਾ, ਇਹ ਵੀ ਇਕ ਦ੍ਰਿਸ਼ਟੀ ਤੋਂ ਯੁੱਧ ਹੀ ਹੈ। ਹਰਟਾ ਜਦ ਚਕ੍ਰਧਰ ਨਾਲ ਪ੍ਰੇਮ ਕਰਨ ਲੱਗਦੀ ਹੈ ਤਦ ਉਹ, ਉਸ ਦੇ ਮਨ ਦੀ ਪ੍ਰੇਮ ਦੀ ਚਾਹਤ ਨੂੰ ਜਗਾਉਂਦੀ ਹੈ। ਚਕ੍ਰਧਰ ਵੀ ਇਸ ਯੁੱਧ ਵਿੱਚ ਗਜ਼ਬ ਢਾਹੁੰਦਾ ਹੈ। ਅਖ਼ੀਰ ਇਕ ਖ਼ਤ ਵਿੱਚ ਹਰਟਾ ਉਸ ਨੂੰ ਕਹਿੰਦੀ ਹੈ, 'ਤੁਸੀਂ ਪਿਆਰ ਦਾ ਖੇਲ ਵੀ ਇਕ ਯੁੱਧ ਸਮਝ ਕੇ ਹੀ ਖੇਲਦੇ ਹੋ। ਇੰਚ-ਇੰਚ ਡੱਟ ਜਾਂਦੇ ਹੋ, ਉਹ ਵੀ ਲਹੂ-ਲੁਹਾਨ ਹੋ ਕੇ, ਭਾਵ ਦੂਸਰੇ ਨੂੰ ਉਸੇ ਤਰ੍ਹਾਂ ਲਹੂ-ਲੁਹਾਨ ਕਰਕੇ।' ਦੋ ਭਿੰਨ-ਭਿੰਨ ਵਿਅਕਤੀ ਜਦ ਇਕ ਦੂਜੇ ਦੇ ਬਣ ਜਾਂਦੇ ਹਨ ਤਾਂ ਉਨ੍ਹਾਂ ਵਿੱਚ ਜੰਗ ਛਿੜਣਾ ਅਟੱਲ ਹੈ।

ਇਸ ਪ੍ਰਕਾਰ ਦੀ ਇਕ ਜੰਗ ਡਾ. ਸ਼ਿੰਦੇ ਅਤੇ ਲੁਈ ਵਿੱਚ ਹੁੰਦੀ ਹੈ। ਸ਼ਿੰਦੇ ਦੀਆਂ ਹਰ ਤਰ੍ਹਾਂ ਦੀਆਂ ਕੋਸ਼ਿਸ਼ਾਂ ਦੇ ਬਾਵਜੂਦ ਵੀ ਲੁਈ ਅੰਗ੍ਰੇਜ਼ੀ ਬੋਲਣ ਤੋਂ ਕਤਰਾਉਂਦਾ ਹੈ। ਪਰ ਜਦ ਸ਼ਿੰਦੇ ਤੋਂ ਉਸ ਨੂੰ ਪਿਆਨੋ ਦੇ ਮਨਚਾਹੇ ਸੁਰ ਮਿਲਦੇ ਹਨ, ਉਸ ਦੇ ਬਦਲੇ ਵਿੱਚ ਲੁਈ ਕੇਵਲ ਜਰਮਨ ਭਾਸ਼ਾ ਬੋਲਣ ਦੀ ਆਪਣੀ ਜ਼ਿੱਦ ਛੱਡ ਦਿੰਦਾ ਹੈ ਅਤੇ ਸ਼ਿੰਦੇ ਖ਼ਾਤਰ ਅੰਗ੍ਰੇਜ਼ੀ ਨੂੰ ਸਵੀਕਾਰ ਕਰਦਾ ਹੈ। ਇਹ ਯੁੱਧ ਇਸ ਤਰ੍ਹਾਂ ਦਾ ਹੈ ਜਿਸ ਵਿੱਚ ਕਿਸੇ ਇਕ ਦੀ ਹਾਰ ਜਾਂ ਜਿੱਤ ਨਹੀਂ ਹੁੰਦੀ।

ਪ੍ਰੇਮ-ਭਾਵਨਾ ਦੇ ਇਸ ਚਿੱਤਰਣ ਨੂੰ ਮੰਨਾਨ-ਹਰਟਾ, ਚਕ੍ਰਧਰ-ਉਮਾ, ਹਰਟਾ-ਫਰਾਂਝ ਅਤੇ ਮਦਨਾਨੀ-ਮਾਰਥਾ ਦੇ ਸੰਬੰਧਾਂ ਦੇ ਚਿੱਤਰਣ ਨਾਲ ਹੋਰ ਵੀ ਗਹਿਰਾਈ ਪ੍ਰਾਪਤ ਹੁੰਦੀ ਹੈ। ਮੰਨਾਨ-ਹਰਟਾ ਵਿੱਚ ਉਹ ਸੰਘਰਸ਼ ਸ਼ੁਰੂ ਹੀ ਨਹੀਂ ਹੋ ਸਕਦਾ ਜੋ ਇਕ ਦੂਜੇ ਨੂੰ ਅਪਣਾਉਦਾ ਹੈ। ਜ਼ਾਹਰ ਹੈ ਕਿ ਮੰਨਾਨ ਸ਼ੁਰੂ ਵਿੱਚ ਹੀ ਮਾਤ ਖਾ ਜਾਂਦਾ ਹੈ। ਚਕ੍ਰਧਰ-ਉਮਾ ਅਤੇ ਹਰਟਾ-ਫ਼ਰਾਂਝ ਵਿੱਚਕਾਰ ਇਹ ਸੰਵਾਦ ਪੂਰਣ ਸੰਘਰਸ਼ ਹਾਲਾਤ ਵਸ ਵਿੱਚਕਾਰ ਹੀ ਖੰਡਿਤ ਹੁੰਦਾ ਹੈ। ਅਖ਼ੀਰ ਉਨ੍ਹਾ ਸਾਰਿਆਂ ਦੀ ਹਾਰ ਹੁੰਦੀ ਹੈ।

ਇਸ ਨਾਵਲ ਦੇ ਅੰਤ ਵਿੱਚ ਹਰਟਾ ਉਸ ਪ੍ਰੇਮ ਯੁੱਧ ਵਿੱਚ ਉਸ ਦੇ ਹਾਲਾਤ ਵਸ ਖੰਡਿਤ ਹੋਣ ਤੋਂ ਜਦ ਦੂਜੀ ਵਾਰ ਹਾਰਦੀ ਹੈ ਤਾਂ ਆਤਮਹੱਤਿਆ ਦੇ ਇਲਾਵਾ ਉਸ ਦੇ ਲਈ ਹੋਰ ਕੋਈ ਚਾਰਾ ਹੀ ਨਹੀਂ ਰਹਿੰਦਾ। ਉਸੇ ਤਰ੍ਹਾਂ ਚਕ੍ਰਧਰ ਵੀ ਹਾਰ ਜਾਂਦਾ ਹੈ, ਤਦ ਉਸ ਦੀ ਜਿਊਣ ਦੀ ਇੱਛਾ ਹੀ ਖ਼ਤਮ ਹੋ ਜਾਂਦੀ ਹੈ। ਮਦਨਾਨੀ ਮਾਰਥਾ ਤੋਂ ਉਸ ਦੇ ਸਰੀਰ ਦੀ ਅਭਿਲਾਸ਼ਾ ਕਰਦਾ ਹੈ ਨਾ ਕਿ ਪਿਆਰ ਦੀ। ਅੰਤ ਵਿੱਚ ਇਕ ਦੂਸਰੇ ਨੂੰ ਅਪਣਾਉਣ ਦਾ ਯੁੱਧ ਨਹੀਂ ਹੈ। ਉਹ ਤਾਂ ਮਹਿਜ਼ ਇਕ ਸ਼ਿਕਾਰ ਹੈ। ਆਖ਼ਿਰ ਮਦਨਾਨੀ ਪੈਸੇ ਦੇ ਬਦਲੇ ਵਿੱਚ ਮਾਰਥਾ ਦਾ ਸਰੀਰ ਪਾ ਲੈਂਦਾ ਹੈ। ਇਸ ਨਾਲ ਉਸ ਦਾ ਜੀਵਨ ਤਹਿਸ-ਨਹਿਸ ਹੋ ਜਾਂਦਾ ਹੈ। ਉਹ ਜਹਾਜ਼ 'ਤੇ ਆਪਣੇ ਸਰੀਰ ਦਾ ਸੌਦਾ ਕਰਨ ਲੱਗਦੀ ਹੈ। ਵਿਵਿਧ ਜੋੜਾਂ ਦੇ ਸੰਬੰਧਾਂ ਦੇ ਯਤਨ ਨਾਲ ਪ੍ਰੇਮ ਦੀ ਇਕ ਸੰਪੂਰਣ ਸਾਰਥਕਤਾ ਪ੍ਰਗਟ ਹੁੰਦੀ ਜਾਂਦੀ ਹੈ। ਇਸ ਪ੍ਰੇਮ ਭਾਵਨਾ ਦੇ ਨਾਲ ਹੀ 'ਰਣਭੂਮੀ' ਵਿੱਚ ਉਹ ਜਿਊਣ ਦੀ ਇੱਛਾ ਪ੍ਰਗਟ ਹੁੰਦੀ ਹੈ ਜੋ ਇਸ ਭਾਵਨਾ ਨਾਲੋਂ ਜ਼ਿਆਦਾ ਮੂਲਭੂਤ ਹੈ। ਅਨੇਕ ਮੁਸੀਬਤਾਂ ਦਾ ਮੁਕਾਬਲਾ ਕਰਦੇ-ਸਹਿੰਦੇ ਇਸ ਨਾਵਲ ਦੇ ਚਰਿੱਤਰ ਜਿਊਣ ਦੀ ਭਰਪੂਰ ਚੇਸ਼ਟਾ ਕਰਦੇ ਹਨ। ਉਹ ਬੇਰੁਜ਼ਗਾਰ ਫੌਜੀ ਜੋ ਦੇਸ਼ ਵਿੱਚ ਆਪਣੇ ਦੇਸ਼ ਦੇ ਭੇਤ ਵੇਚਦਾ ਹੈ, ਕਾਇਟੇਲ ਜੋ **50** ਸਾਲ ਦੀ ਉਮਰ ਵਿੱਚ ਸ਼ੰਘਾਈ ਵਿੱਚ ਜਿਊਣ ਦੇ ਲਈ ਅੰਗ੍ਰੇਜ਼ੀ ਭਾਸ਼ਾ ਸਿੱਖਦਾ ਹੈ, ਮਾਰਥਾ ਜੋ ਹੈਜ਼ੇ ਦਾ ਟੀਕਾ ਲਗਾਉਣ ਲਈ ਆਪਣੇ ਸਰੀਰ ਦਾ ਸੌਦਾ ਕਰਦੀ ਹੈ - ਇਨ੍ਹਾਂ ਸਭਨਾਂ

ਦੇ ਚਰਿੱਤਰਾਂ ਨਾਲ ਵਿਸ਼ਰਾਮ ਬੇਡਕਰ ਇਹੀ ਤੀਬਰ ਜਿਊਣ ਦੀ ਇੱਛਾ ਵਿਅਕਤ ਕਰਦੇ ਹਨ।

ਹਰਟਾ ਸਮੇਤ ਸਾਰੇ ਜਰਮਨ ਯਹੂਦੀ ਸ਼ਰਣਾਰਥੀ ਹਨ ਅਤੇ ਜਿਊਣ ਦੀ ਚਾਹਤ ਲੈ ਕੇ ਸ਼ੰਘਾਈ ਚਲ ਪਏ ਹਨ। ਹਰਟਾ ਜਿਸ ਵਿੱਚ ਤੀਬਰ ਸੰਵੇਦਨਸ਼ੀਲਤਾ ਹੈ, ਆਤਮਹੱਤਿਆ ਦੀ ਸੀਮਾ ਤੋਂ ਵਾਪਸ ਮੁੜਦੀ ਹੈ। ਯਹੂਦੀ ਹੋਣ ਦੇ ਕਾਰਨ ਉਸ ਦਾ ਘਰ-ਬਾਰ ਜਲਾ ਕੇ ਰਾਖ ਕਰ ਦਿੱਤਾ ਜਾਂਦਾ ਹੈ, ਨੌਕਰੀ ਛੁੱਟ ਜਾਂਦੀ ਹੈ, ਆਪਣੇ ਪਿਤਾ ਨਾਲ ਮਿਲਣ ਦੇ ਲਈ ਉਸ 'ਤੇ ਪਾਬੰਦੀ ਲਗਾਈ ਜਾਂਦੀ ਹੈ। ਪਲ-ਪਲ, ਕਦਮ-ਕਦਮ ਤੇ ਉਸ ਦਾ ਜੀਣਾ ਨਕਾਰਿਆ ਜਾਂਦਾ ਹੈ। ਮਜਬੂਰਨ ਉਹ ਆਤਮਹੱਤਿਆ ਕਰਨ ਬਾਰੇ ਸੋਚਦੀ ਹੈ। ਸਟੇਸ਼ਨ ਦੇ ਪਿਸ਼ਾਬ-ਘਰ (Toilet) ਦੇ ਸ਼ੀਸ਼ੇ ਵਿੱਚ ਜਦ ਉਹ ਆਪਣੇ ਆਪ ਨੂੰ ਦੇਖਦੀ ਹੈ, ਤਦ ਉਸ ਨੂੰ ਆਪਣੇ ਅਸਤਿਤਵ ਦੇ ਜੀਵਤ ਹੋਣ ਦਾ ਸੰਕੇਤ ਮਿਲਦਾ ਹੈ। ਅਤੇ ਇਸ ਵਿਚਾਰ ਨਾਲ ਕਿ ਮੈਂ ਇਸ ਸਰੀਰ ਦਾ ਵਿਨਾਸ਼ ਕਿਉਂ ਕਰਾ, ਉਹ ਜਿਊਣ ਦੇ ਲਈ ਵਾਪਸ ਮੁੜਦੀ ਹੈ, ਉਸ ਦੇ ਲਈ ਸ਼ਰਣਾਰਥੀ ਬਣਦੀ ਹੈ।

ਇਸ ਪ੍ਰਕਾਰ ਦੇ ਖ਼ਤਰੇ ਉਠਾ ਕੇ ਜਿਊਂਦੇ ਰਹਿਣ ਦੀ ਸਾਹਸਿਕ ਪ੍ਰਵਿਰਤੀ ਦਾ ਪ੍ਰੇਮ ਭਾਵਨਾ ਨਾਲ ਨਾਤਾ ਜੋੜਿਆ ਜਾਂਦਾ ਹੈ। ਮਨੁੱਖ ਨੂੰ ਜਿਊਣ ਦਾ ਵਿਸ਼ਵਾਸ ਮਿਲਣ ਤੇ ਉਹ ਉਸ ਪ੍ਰੇਮ ਭਾਵਨਾ ਨੂੰ, ਜੋ ਉਸ ਦਾ ਜੀਵਨ ਸਾਰਥਕ ਬਣਾਉਂਦੀ ਹੈ, ਸੰਜੋਅ ਕੇ ਜਿਊਣ ਲਈ ਹੱਥ-ਪੈਰ ਮਾਰਨ ਲੱਗਦਾ ਹੈ। ਇਸ ਨਾਵਲ ਦੀ ਵੇਸਵਾ ਜਦ ਇਹ ਕਹਿੰਦੀ ਹੈ, "ਪਿਆਰ ਸ਼ਾਂਤ ਜੀਵਨ ਵਿੱਚ ਜਿਊਣਾ ਹੈ ਨਾ ਕੇ ਰਣਭੂਮੀ 'ਚ ਤੇ ਉਹ ਉਸ ਦਾ ਅਰਥ ਇਸ ਨੂੰ ਹੀ ਕਹਿੰਦੀ ਹੈ। ਆਪਣੇ ਪ੍ਰੀਤਮ ਕਾਰਲ ਫਰਾਂਝ ਨਾਲ ਅਖ਼ੀਰਲੀ ਵਾਰ ਨਜ਼ਰਾਂ ਮਿਲੇ ਅਜੇ ਤਿੰਨ ਚਾਰ ਦਿਨ ਹੀ ਹੁੰਦੇ ਹਨ ਕਿ ਇਤਨੇ ਵਿੱਚ ਹਰਟਾ ਚਕ੍ਰਧਰ ਦੇ ਪਿਆਰ ਵਿੱਚ ਉਲਝਦੀ ਹੈ। ਸੁਰੱਖਿਅਤ ਹਰਟਾ ਪਿਆਰ ਦਾ ਸਹਾਰਾ ਲੱਭ ਕੇ ਆਪਣਾ ਜੀਵਨ ਸਾਰਥਕ ਬਣਾਉਣ ਦਾ ਯਤਨ ਕਰਦੀ ਹੈ।

ਇਹ ਪਿਆਰ ਕਿਸੇ ਨਾਲ ਵੀ ਨਹੀਂ ਕੀਤਾ ਜਾ ਸਕਦਾ। ਹਰ ਇਕ ਦੇ ਜਿਊਣ ਦਾ ਉਦੇਸ਼ ਨਿਸਚਿਤ ਹੁੰਦਾ ਜਾਂਦਾ ਹੈ। ਹਰ ਇਕ ਦੇ ਪ੍ਰੇਮ ਦਾ ਸਰੂਪ ਅਤੇ ਜ਼ਰੂਰਤਾਂ ਭਿੰਨ-ਭਿੰਨ ਹੁੰਦੀਆਂ ਹਨ। ਹਰਟਾ ਇਕ ਚਿੱਠੀ ਵਿੱਚ ਲਿਖਦੀ ਹੈ, "ਅਸੀਂ ਔਰਤਾਂ ਮਰਦਾਂ ਨਾਲ ਪਿਆਰ ਨਹੀਂ ਕਰਦੀਆਂ, ਆਪਣੇ ਹੀ ਮਨੋਧਰਮ ਨਾਲ ਪਿਆਰ ਕਰਦੀਆਂ ਹਾਂ। ਸਾਡੀਆਂ ਵੀ ਉਮੰਗਾਂ ਹੁੰਦੀਆਂ ਹਨ। ਸਾਡੀ ਵੀ ਚਾਹਤ ਹੈ, ਆਸ਼ਾਵਾਂ ਹਨ। ਉਸੇ ਸਥਾਨ ਤੇ ਸਾਡਾ ਲਕਸ਼ ਰਹਿੰਦਾ ਹੈ, ਜਿਥੇ ਇਹ ਆਸ਼ਾਵਾਂ ਪੂਰੀਆਂ ਹੋਣਗੀਆਂ।' ਇਹ ਸਿਰਫ਼ ਇਸਤ੍ਰੀਆਂ ਦੇ ਸੰਬੰਧ ਵਿੱਚ ਨਹੀਂ, ਸਾਰਿਆਂ ਦੇ ਬਾਰੇ ਵਿੱਚ ਸੱਚ ਹੈ। ਹਰਟਾ ਕਾਰਲ ਫ਼ਰਾਂਝ ਨਾਲ ਪਿਆਰ ਕਰਦੀ ਹੈ ਪਰ ਇਹ ਆਸਾਰ ਨਜ਼ਰ ਆਉਂਦਿਆਂ ਹੀ ਕਿ ਇਹ ਕਦੇ ਸਫ਼ਲ ਨਹੀਂ ਹੋਵੇਗਾ, ਹਰਟਾ ਚਕ੍ਰਧਰ ਤੇ ਡੋਰੇ ਪਾਉਣ ਲੱਗਦੀ ਹੈ ਜਿਸ ਵਿੱਚ ਕਾਰਲ ਦਾ ਠਸਕ ਹੈ, ਰੋਅਬ ਹੈ।

ਪਿਆਰ ਦੇ ਨਾਲ ਇਕ ਰਿਸ਼ਤਾ ਹੈ। 'ਰਣਭੂਮੀ' ਕੇਵਲ ਸ਼ਰਨਾਰਥੀ ਬਣੇ ਜਰਮਨ ਲੋਕਾਂ ਦੀ ਹੀ ਕਹਾਣੀ ਨਹੀਂ ਹੈ। ਪਿਆਰ ਵਿੱਚ ਹੀ ਵਿਅਕਤੀ ਦਾ ਉੱਖੜਨਾ ਅਤੇ ਪਿਆਰ ਨਾਲ ਹੀ ਉਸ ਦਾ ਫਿਰ ਜੜ੍ਹ ਫੜਨਾ- ਇਸ ਚੱਕਰ, ਘਟਨਾ ਚੱਕਰ ਦੀ ਵੀ ਇਹ ਕਹਾਣੀ

ਹੈ। ਜਿਸ ਤਰ੍ਹਾਂ ਪੌਦੇ ਧਰਤੀ ਵਿੱਚ ਜੜ੍ਹ ਫੜਦੇ ਹਨ, ਉਸੇ ਤਰ੍ਹਾਂ ਮਨੁੱਖ ਦੇਸ਼, ਭਾਸ਼ਾ, ਸੰਸਕ੍ਰਿਤੀ ਅਤੇ ਸਮਾਜ ਆਦਿ ਵਿੱਚ ਆਪਣੀ ਜੜ੍ਹ ਪਕੜਦਾ ਹੈ। ਉਹ ਜਦੋਂ ਕਿਸੇ ਨਵੇਂ ਵਿਅਕਤੀ ਦੇ ਪਿਆਰ ਦੇ ਬੰਧਨ ਵਿੱਚ ਬੱਝ ਜਾਂਦਾ ਹੈ, ਤਦ ਉਸ ਦੇ ਰਿਸ਼ਤਿਆਂ ਦੇ ਕੁਝ ਧਾਗੇ ਟੁੱਟਦੇ ਹਨ, ਕਈ ਨਵੇਂ ਨਿਰਮਿਤ ਹੁੰਦੇ ਹਨ। ਪਿਆਰ ਵੀ ਇਕ ਨਵੇਂ ਬੀਜ ਬੀਜਣ ਵਾਂਗ ਇਕ ਕਿਰਿਆ ਹੀ ਹੁੰਦੀ ਹੈ। ਲੁਈ ਜੋ ਜਰਮਨ ਭਾਸ਼ਾ ਦੇ ਇਲਾਵਾ ਕਿਸੇ ਹੋਰ ਸ਼ਬਦ ਦਾ ਉਚਾਰਣ ਵੀ ਨਹੀਂ ਕਰਨਾ ਚਾਹੁੰਦਾ, ਡਾ. ਸ਼ਿੰਦੇ ਦੇ ਪ੍ਰਤਿ ਪ੍ਰੇਮ ਕਾਰਨ ਅੰਗ੍ਰੇਜ਼ੀ ਭਾਸ਼ਾ ਸਿੱਖ ਲੈਂਦਾ ਹੈ। ਹਰਟਾ ਦੇ ਪਿਆਰ ਦੇ ਵਿਸ਼ੇ ਵਿੱਚ ਚਕ੍ਰਧਰ ਦੇ ਮਨ ਵਿੱਚ ਵਿਚਾਰ ਆਉਂਦਾ ਹੈ, 'ਇਸ ਦੇ ਆਚਾਰ ਅਲੱਗ-ਥਲੱਗ, ਉਮੰਗਾਂ ਅਲੱਗ ਅਤੇ ਜੋ ਘਰ ਬਾਰ, ਖ਼ਾਨਦਾਨ ਇਸ ਨੂੰ ਅੱਗੇ ਜਦ ਕਦੇ ਮਿਲੇਗਾ, ਉਸ ਦੇ ਰੀਤੀ ਰਿਵਾਜ਼, ਮਾਹੌਲ ਦੇ ਸੱਚੇ ਵਿੱਚ ਢਲਣ ਲਈ ਇਸ ਨੂੰ ਆਪਣੇ ਆਪ ਨੂੰ ਕਿਤਨਾ ਮੋੜਨਾ ਪਵੇਗਾ, ਕਿਤਨਾ ਸਮਝੌਤਾ ਕਰਨਾ ਹੋਵੇਗਾ।' ਪਰ ਹਰਟਾ ਨੂੰ ਜੋ ਹਿੰਦੂ ਚਕ੍ਰਧਰ ਨਾਲ ਪਿਆਰ ਕਰਦੀ ਹੈ-ਇਸ ਤਰ੍ਹਾਂ ਦਾ ਕੋਈ ਵਿਚਾਰ ਛੂੰਹਦਾ ਤਕ ਨਹੀਂ। ਉਹ ਚਕ੍ਰਧਰ ਨੂੰ ਇਕ ਖ਼ਤ ਵਿੱਚ ਲਿਖਦੀ ਹੈ," ਅਸੀਂ ਔਰਤਾਂ ਬਹੁਤ ਥੋਥੀਆਂ, ਭਾਵਹੀਣ ਅਤੇ ਚੰਚਲ ਹੁੰਦੀਆਂ ਹਾਂ ਪਰ ਆਪਣੇ ਸਵਾਰਥ ਦੇ ਪ੍ਰਤਿ ਬਹੁਤ ਸਜੱਗ ਹੁੰਦੀਆਂ ਹਾਂ। ਅਤੇ ਪਿਆਰ ਦਾ ਦਾਨ ਤਾਂ ਦੂਸਰੇ ਦੇ ਤਨ ਮਨ ਦਾ ਤਰਾਜੂ ਲੈ ਕੇ ਹੀ ਕਰਦੀਆਂ ਹਾਂ.......ਨਿੱਤ ਨਵੇਂ ਨਵੇਂ ਫੁੱਲਾਂ ਦਾ ਅਭਿਲਾਸ਼ੀ ਚੰਚਲ ਭੌਰਾ। ਫੁੱਲਾਂ ਦੇ ਇਰਦ-ਗਿਰਦ ਮੰਡਲਾਉਂਦਾ ਤਾਂ ਹੈ-ਪਰ ਆਪਣਾ ਘਰ ਮਜ਼ਬੂਤ ਲੱਕੜੀ ਦਾ ਸ਼ਤੀਰ ਵੇਖ ਕੇ ਹੀ ਬਣਾਉਂਦਾ ਹੈ।' ਪਿਆਰ ਦਾ ਠੋਸ ਸਹਾਰਾ ਮਿਲਦਿਆਂ ਹੀ ਉੱਖੜੇ-ਬਿੱਖੜੇ ਮਨੁੱਖ ਦਾ ਜੀਵਨ ਫਿਰ ਨਵੇਂ ਸਿਰੇ ਤੋਂ ਜੜ੍ਹ ਫੜਦਾ ਹੈ। ਮਨੁੱਖ ਦਾ ਜਿਊਣਾ, ਉਸ ਦਾ ਉੱਖੜਨਾ, ਨਸ਼ਟ ਹੋਣਾ ਅਤੇ ਫਿਰ ਨਵੇਂ ਸਿਰੇ ਤੋਂ ਜੜ੍ਹ ਪਕੜਨਾ -ਇਹ ਸਾਰੀਆਂ ਪ੍ਰਕ੍ਰਿਆਵਾਂ ਜਦ ਪਿਆਰ ਦੇ ਸਹਾਰੇ ਹੁੰਦੀਆਂ ਹਨ ਤਦ ਉਨ੍ਹਾਂ ਨੂੰ ਅਰਥ ਪ੍ਰਾਪਤ ਹੁੰਦੇ ਹਨ।

ਜਦ ਉਖੜ ਜਾਣ ਨਾਲ ਪਿਆਰ ਨਹੀਂ ਹੁੰਦਾ ਤਦ ਜੀਵਨ ਦਾ ਉਖਾੜ-ਪਛਾੜ ਇਕ 'ਰਣਭੂਮੀ' ਬਣਦਾ ਹੈ ਜੋ ਉਸ ਦਾ ਜੀਵਨ ਤਹਿਸ-ਨਹਿਸ ਕਰਦਾ ਹੈ। ਹਿੱਟਲਰ ਨੇ ਯਹੂਦੀ ਲੋਕਾਂ ਨੂੰ ਇਸ ਤਰ੍ਹਾਂ ਉਖਾੜਿਆ। ਇਸ ਨਾਵਲ ਵਿੱਚ ਦੋ ਪੱਧਰਾਂ ਤੇ ਚਲ ਰਹੇ ਯੁੱਧ ਦਾ ਚਿੱਤਰ ਉਲੀਕਿਆ ਗਿਆ ਹੈ। ਇਕ ਉਹ 'ਰਣਭੂਮੀ' ਹੈ ਜੋ ਮਨੁੱਖ ਨੂੰ ਪਿਆਰ ਦਾ ਜੀਵਨ ਦਿੰਦੀ ਹੈ ਅਤੇ ਦੂਜੀ ਉਹ 'ਰਣਭੂਮੀ' ਹੈ ਜੋ ਉਸ ਦਾ ਜੀਵਨ ਨਕਾਰਦੀ ਹੈ-ਮਾਤਰ ਮਾਨਵ ਵਿਸ਼ੇਸ਼ 'ਤੇ ਆਧਾਰਿਤ ਹੈ। ਇਸ ਦੂਜੀ 'ਰਣਭੂਮੀ' ਵਿੱਚ ਝੁਲਸਦੇ ਹੋਏ, ਇਹ ਲੋਕ ਪ੍ਰੇਮ ਦੀ 'ਰਣਭੂਮੀ' ਵਿੱਚ ਪ੍ਰੇਮ ਖੇਲਣ ਦੀ ਪੂਰੀ ਕੋਸ਼ਿਸ਼ ਕਰਦੇ ਹਨ ਕਿਉਂਕਿ ਉਨ੍ਹਾਂ ਨੂੰ ਜੀਵਨ ਨਾਲ ਬੇਹੱਦ ਪਿਆਰ ਹੈ, ਲਗਾਵ ਹੈ।

'ਰਣਭੂਮੀ' ਨਾਵਲ ਜੀਵਨ ਅਤੇ ਵਿਨਾਸ਼, ਪ੍ਰੇਮ ਅਤੇ ਈਰਖਾ ਵਰਗੇ ਮੂਲਭੂਤ ਸਨਾਤਨ ਮੁੱਲਾਂ ਨੂੰ ਤਾਂ ਲਕਸ਼ ਬਣਾਉਂਦਾ ਹੀ ਹੈ ਪਰ ਉਸ ਦੇ ਨਾਲ ਹੀ ਉਸ ਭਾਗਵਾਦ ਦਾ ਵੀ ਚਿੱਤਰ ਉਲੀਕਦਾ ਹੈ ਜੋ ਮਾਨਵ ਜੀਵਨ ਨੂੰ ਨਿਯੰਤਰਿਤ ਕਰਦਾ ਹੈ।

'ਰਣਭੂਮੀ' ਵਿੱਚ ਯਥਾਰਥ ਦਾ ਕ੍ਰਮਬੰਧ (linear) ਚਿੱਤਰ ਹੀ ਨਹੀਂ ਉਲੀਕਿਆ ਗਿਆ। ਨਾਟਯ ਅਤੇ ਕਵਿਤਾ ਇਨ੍ਹਾਂ ਸਾਹਿਤ ਵਿਧਾਵਾਂ ਵਿੱਚ ਸਥਿਤ ਸੰਕੇਤ ਵਿਵਸਥਾ ਦਾ ਪ੍ਰਯੋਗ ਉਸ ਦੀ ਸੰਰਚਨਾ (structure) ਵਿੱਚ ਕੀਤਾ ਜਾਂਦਾ ਹੈ। 'ਹੁਣ ਦਸ ਦਿਨ.......ਬਸ

ਆਰਾਮ ਹੀ ਆਰਾਮ......ਹੱਸਦੇ-ਖੇਲਦੇ, ਖ਼ੁਸ਼ੀ-ਖ਼ੁਸ਼ੀ ਬੰਬਈ ਉਤਰਾਂਗੇ' ਚਕ੍ਰਧਰ ਇਸ ਤਰ੍ਹਾਂ ਇਹ ਨਿਸ਼ਚਾ ਕਰਦਾ ਹੈ, ਪਰ ਹੋਣਾ ਕੁਛ ਹੋਰ ਹੀ ਹੈ। ਪਾਸਾ ਹੀ ਉਲਟਾ ਪੈਂਦਾ ਹੈ। ਚਕ੍ਰਧਰ ਇਹ ਨਿਸ਼ਚਾ ਕਰਦਾ ਹੈ, ਹਰਟਾ ਨਾਲ ਪਿਆਰ ਦਾ ਸਿਰਫ਼ ਨਾਟਕ ਕਰਾਂਗਾ। ਉਸ ਨਾਲ ਉਲਝਾਂਗਾ,ਫਸਾਂਗਾ ਨਹੀਂ, ਪਰ ਹਕੀਕਤ ਵਿੱਚ ਚਕ੍ਰਧਰ ਹਰਟਾ ਨਾਲ ਉਲਝਦਾ ਹੈ ਅਤੇ ਫਿਰ ਉਹ ਪ੍ਰੇਮ ਦਾ ਖੇਲ ਨਾਟਕ ਨਹੀਂ ਰਹਿੰਦਾ।

'ਹੁਣ ਮੈਂ ਇਸ ਨਵੇਂ ਮਹਾਂਦੀਪ ਜਾ ਰਹੀ ਹਾਂ। ਇਹ ਪੂਰਬ ਹੈ। ਇਧਰ ਸੁਖ ਦੇ ਸੂਰਜ ਦਾ ਉਦੈ ਹੋਵੇਗਾ।' ਜੋ ਹਰਟਾ ਆਸ਼ਾ ਕਰਦੀ ਹੈ, ਉਸ ਨੂੰ ਆਤਮਹੱਤਿਆ ਕਰਨੀ ਪੈਂਦੀ ਹੈ। ਮਨੁੱਖ ਜੋ ਨਿਸ਼ਚਾ ਕਰਦਾ ਹੈ, ਉਹ ਭਾਗ ਦੁਆਰਾ ਖੋਹ ਲਿਆ ਜਾਂਦਾ ਹੈ ਅਤੇ ਉਹ ਠੀਕ ਉਸ ਦੇ ਉਲਟ ਪਾਉਂਦਾ ਹੈ ਜੋ ਉਹ ਚਾਹੁੰਦਾ ਹੈ। ਇਸ ਤਰ੍ਹਾਂ ਦੇ ਵਿਪਰੀਤ ਭਾਵ ਵਸ (irony) ਹਰਟਾ ਦੀ ਤ੍ਰਾਸਦੀ ਅਰਥਪੂਰਣ ਹੋ ਗਈ ਹੈ।

ਵਿਪਰੀਤ ਭਾਵ ਦੇ ਨਾਲ ਪ੍ਰਤੀਕ ਰੂਪ ਪ੍ਰਾਕ੍ਰਿਤਕ ਦ੍ਰਿਸ਼ਾਂ ਦਾ ਪ੍ਰਯੋਗ ਕਰਕੇ 'ਰਣਭੂਮੀ' ਨੂੰ ਅਰਥ ਭਰਪੂਰ ਬਣਾਇਆ ਗਿਆ ਹੈ। ਸੁੰਦਰ, ਨਰਮ, ਮਖ਼ਮਲੀ ਘਾਹ, ਹਰਿਆਲੀ, ਨਹਿਰ, ਪਗਡੰਡੀ ਤੇ ਟਹਿਲਦੇ ਹੋਏ ਔਰਤਾਂ-ਮਰਦਾਂ ਦੇ ਜੋੜੇ, ਨਾਲ-ਨਾਲ ਦਿਖਾਈ ਦੇਣ ਵਾਲਾ ਸ਼ਮਸ਼ਾਨ ਜਿਸ ਵਿੱਚ ਹਜ਼ਾਰਾਂ ਕਬਰਾਂ ਹਨ, ਨੇਪਲਸ ਦਾ ਇਹ ਬਰਫ਼ ਨਾਲ ਢੱਕਿਆ ਹੋਇਆ ਦ੍ਰਿਸ਼, ਸੁੱਤੇ ਹੋਏ ਜਵਾਲਾਮੁਖੀ ਵੇਸੁਵਿਆਸ, ਹਿੰਦ ਮਹਾਂਸਾਗਰ ਦੇ ਤੂਫ਼ਾਨ ਆਦਿ ਪ੍ਰਤੀਕਾਤਮਕ ਤਥਾ ਵਿਪਰੀਤ ਭਾਵਾਤਮਕ ਦ੍ਰਿਸ਼ਾਂ ਦੁਆਰਾ ਇਸ ਨਾਵਲ ਨੂੰ ਨਵੇਂ ਪਰਿਣਾਮ ਪ੍ਰਾਪਤ ਹੁੰਦੇ ਹਨ।

ਮੈਨੂੰ ਵਿਸ਼ਵਾਸ ਹੈ, 'ਰਣਭੂਮੀ' ਜੋ ਮਰਾਠੀ ਨਾਵਲ ਦਾ ਇਕ ਮਾਨਦੰਡ ਸਿੱਧ ਹੋ ਗਿਆ ਹੈ, ਹੋਰ ਭਾਸ਼ਾਵਾਂ ਦੇ ਪ੍ਰੇਮੀਆਂ ਨੂੰ ਅਤੇ ਸ਼ੁੱਧ ਪਾਠਕਾਂ ਨੂੰ ਵੀ ਪਸੰਦ ਆਵੇਗਾ।

**–ਡਾ. ਸੁਧੀਰ ਰਸਾਲ**

# 1

ਚੁਫੇਰੇ ਲੋਕ ਕਾਹਲ ਵਿੱਚ ਸਨ। ਸਭ ਨੇ ਆਪਣੇ-ਆਪਣੇ ਖ਼ਾਸ ਕਪੜੇ ਪਹਿਣ ਲਏ ਸਨ। ਮੇਰੇ ਘਰ ਆਉਣ ਤੇ ਸਭ ਚਿਹਰਿਆਂ ਤੇ ਰੌਣਕ ਆ ਗਈ ਸੀ। ਰਸਤੇ ਵਿੱਚ ਥਾਂ-ਥਾਂ ਸਾਮਾਨ ਲਿਆ ਕੇ ਰੱਖਿਆ ਜਾ ਰਿਹਾ ਸੀ। ਸੂਟਕੇਸ, ਕੈਬਿਨ-ਟਰੰਕ, ਟੋਪ ਰੱਖਣ ਵਾਲੀਆਂ ਪਟਾਰੀਆਂ, ਟੈਨਿਸ ਦੇ ਬੈਗ਼। ਹਰ ਇਕ 'ਤੇ ਰੰਗ-ਬਰੰਗੇ ਲੇਬਲ ਲੱਗੇ ਹੋਏ ਸਨ। ਬੋਟ ਦੇ ਨਾਂ ਵਾਲੇ, ਕਸਟਮ ਵਾਲਿਆਂ ਦੇ ਨੰਬਰਾਂ ਦੇ, ਕੈਬਨਜ਼ ਦੇ, ਬੈਗਜ਼ ਰੂਮਜ਼ ਦੇ। ਬਰਲਿਨ, ਪ੍ਰਾਗ, ਐਮਸਟਰਡਮ, ਲਾਸੇਨ, ਲੰਡਨ। ਨਾਂ ਵੀ ਸੁੰਦਰ ਅਤੇ ਚਿੱਤਰ ਵੀ ਸੁੰਦਰ। ਮੈਂ ਉਨ੍ਹਾਂ ਨੂੰ ਰੋਜ਼ਾਨਾ ਦੇਖਦਾ। ਬਹੁਤ ਮਜ਼ਾ ਆਉਂਦਾ। ਪਰ ਅੱਜ ਚੁਫੇਰੇ ਕਾਹਲ ਸੀ। ਬੈਗ ਟਕਰਾ ਰਹੇ ਸਨ, ਉਨ੍ਹਾਂ ਦੇ ਕੋਨੇ ਪੈਰਾਂ ਵਿੱਚ ਲੱਗਦੇ, ਪਰ ਕਿਸੇ ਨੂੰ ਪ੍ਰਵਾਹ ਨਹੀਂ ਸੀ।

ਮੈਂ ਕੈਬਿਨ ਵਿੱਚ ਚਲਾ ਗਿਆ। ਮੇਰੀ ਬਰਥ ਉੱਪਰ ਵਾਲੀ ਸੀ। ਮੇਰੇ ਹੱਥਾਂ -ਪੈਰਾਂ ਵਿੱਚ ਜਾਨ ਨਹੀਂ ਸੀ। ਉੱਪਰ ਚੜ੍ਹਦਿਆਂ ਹੀ ਮੈਂ ਬਿਸਤਰ 'ਤੇ ਲੇਟ ਗਿਆ। ਸਿਰ੍ਹਾਣੇ ਦੇ ਸਾਹਮਣੇ ਹੀ ਪੋਰਟਹੋਲ ਸੀ। ਮੈਂ ਬਾਹਰ ਵਲ ਤੱਕਿਆ। ਆਕਾਸ਼ 'ਤੇ ਬੱਦਲ ਛਾਏ ਹੋਏ ਸਨ। ਇਸ ਲਈ ਸਭ ਕੁਝ ਉਦਾਸ-ਉਦਾਸ ਜਿਹਾ ਲੱਗ ਰਿਹਾ ਸੀ। ਸਮੁੰਦਰ ਨੀਰਸ ਬਣ ਗਿਆ ਸੀ। ਸ਼ਾਂਤ ਅਤੇ ਗੰਧਲਾ। ਹੁਣ ਥੋੜ੍ਹੀ ਜਿਹੀ ਧੁੱਪ ਨਿਕਲ ਆਈ ਸੀ। ਸਾਹਮਣੇ ਕੁਝ ਕਿਸ਼ਤੀਆਂ ਸਨ। ਉਨ੍ਹਾਂ 'ਤੇ ਲਾਲ ਕੱਪੜੇ ਪਹਿਨੀ ਖ਼ਲਾਸੀ ਨਜ਼ਰ ਆਉਂਦੇ। ਲਹਿਰਾਂ ਉੱਪਰ ਚੜ੍ਹਦੀਆਂ ਜਾਂਦੀਆਂ। ਲਹਿਰਾਂ ਉੱਤੇ ਕਿਸ਼ਤੀਆਂ ਇਸ ਤਰ੍ਹਾਂ ਤੁਰਦੀਆਂ, ਜਿਵੇਂ ਦਰੱਖਤਾਂ 'ਤੇ ਬਾਂਦਰ ਟੱਪਦੇ ਹੋਣ। ਇਨ੍ਹਾਂ ਲਹਿਰਾਂ ਦੇ ਵਿੱਚ ਹੀ ਡੋਲਦੇ ਹੋਏ 'ਬਾਈਜ਼'[1] ਦਿਖਾਈ ਦਿੰਦੇ। ਸਾਹਮਣੇ ਇਕ ਦੀਪਗ੍ਰਹਿ(light house) ਸੀ। ਦੂਰ ਧਰਤੀ ਅਤੇ ਆਕਾਸ਼ ਮਿਲਦੇ ਦਿਖਾਈ ਦੇ ਰਹੇ ਸਨ। ਦਿਸਹੱਦੇ ਦੀਆਂ ਰੇਖਾਵਾਂ ਚਮਕਣ ਲੱਗੀਆਂ। ਉਸ ਪਾਸੇ ਬੋਟ ਵਾਪਸ ਜਾਣ ਵਾਲੀ ਸੀ। ਮੇਰੀ ਯਾਤਰਾ ਸਮਾਪਤ ਹੋ ਚੁੱਕੀ ਸੀ। ਮੈਂ ਬੰਬਈ ਉਤਰਨਾ ਸੀ। ਪਰ ਮੈਂ ਕਿਸ਼ਤੀ ਦੀ ਅਗਲੀ ਯਾਤਰਾ ਬਾਰੇ ਸੋਚ ਰਿਹਾ ਸਾਂ। ਦੋ ਦਿਨ ਦੇ ਬਾਅਦ ਕੋਲੰਬੋ, ਫਿਰ ਸਿੰਘਾਪੁਰ, ਮਨੀਲਾ, ਹਾਂਗਕਾਂਗ ਅਤੇ ਅੱਜ ਤੋਂ ਪੰਦਰਾਂ ਦਿਨ ਬਾਅਦ ਸ਼ੰਘਾਈ।

ਮੈਂ ਇਕਦਮ ਕੰਬ ਉੱਠਿਆ। ਹਰਟਾ ਸ਼ੰਘਾਈ ਜਾਣ ਵਾਲੀ ਸੀ। ਮੈਂ ਇਥੇ ਹੀ ਉਤਰਨਾ ਹੈ। ਉਤਰਨਾ ਤਾਂ ਹੈ, ਪਰ ਉੱਠਣ ਨੂੰ ਦਿਲ ਨਹੀਂ ਸੀ ਕਰ ਰਿਹਾ।

ਬੰਬਈ ਆ ਗਈ। ਸਾਰਿਆਂ ਨੂੰ ਖ਼ੁਸ਼ੀ ਹੋਈ, ਪਰ ਮੈਨੂੰ ਚੰਗਾ ਨਾ ਲੱਗਾ। ਹਿੰਦੁਸਤਾਨ ਮੇਰੀ ਜਨਮ ਭੂਮੀ! ਦੂਰ ਦੇਸ਼ ਤੋਂ ਮੈਂ ਵਾਪਸ ਆਇਆ। ਪਹਿਲੀ ਵਾਰ ਦੇਖ ਕੇ ਮੈਨੂੰ ਖ਼ੁਸ਼ੀ

---

1. ਜਹਾਜ਼ ਦਾ ਰਸਤਾ ਅਤੇ ਪਾਣੀ ਦੇ ਅੰਦਰ ਡੁੱਬੀਆਂ ਹੋਈਆਂ ਚਟਾਨਾਂ ਆਦਿ ਨੂੰ ਦਿਖਾਉਣ ਵਾਲੇ ਪੀਪੇ ਜੋ ਲੰਗਰ ਦੇ ਸਹਾਰੇ ਪਾਣੀ ਦੀ ਸਤਾਹ 'ਤੇ ਤਰਦੇ ਰਹਿੰਦੇ ਹਨ।

ਹੋਣੀ ਚਾਹੀਦੀ ਸੀ ਨਾ? ਪਰ ਮੈਨੂੰ ਦੁੱਖ ਹੋਇਆ। ਮੇਰੀ ਸਾਰੀ ਦੁਨੀਆ ਹੀ ਬਦਲ ਗਈ ਸੀ। ਡਰ ਲੱਗਦਾ ਕਿ ਅਦਨ ਲੰਘ ਗਇਆ, ਹੁਣ ਬੰਬਈ ਹੀ ਆਏਗੀ। ਫਿਰ ਵੀ ਉਮੀਦ ਸੀ। ਸਮੁੰਦਰ ਵਿੱਚ ਤੂਫ਼ਾਨ ਸੀ। ਮੈਂ ਸੋਚਦਾ, ਜੇ ਇਹ ਹੋਰ ਤੇਜ਼ ਹੋ ਜਾਏ ਤਾਂ ਚੰਗਾ ਹੈ। ਕਿਸ਼ਤੀ ਹੌਲੀ-ਹੌਲੀ ਚਲੇਗੀ। ਅਸੀਂ ਬੰਬਈ ਦੇਰ ਨਾਲ ਪਹੁੰਚਾਂਗੇ। ਸਮੁੰਦਰ ਦੀ ਯਾਤਰਾ ਥਲ-ਯਾਤਰਾ ਨਾਲੋਂ ਬਿਲਕੁਲ ਅਲੱਗ ਹੁੰਦੀ ਹੈ। ਚੁਫੇਰੇ ਪਾਣੀ ਹੀ ਪਾਣੀ। ਉੱਥੇ ਇਹ ਪਿੱਛੇ ਰਹਿ ਗਿਆ-ਇਸ ਤਰ੍ਹਾਂ ਦੇ ਨਿਸ਼ਾਨ ਹੀ ਨਹੀਂ। ਇਸ ਲਈ ਮਨ ਆਪਣੇ ਆਪ ਨੂੰ ਸਮਝਾ ਲੈਂਦਾ ਕਿ ਬੰਬਈ ਅਜੇ ਦੂਰ ਹੈ। ਪਰ ਨਿਸਚਿਤ ਸਮਾਂ। ਉਹ ਆ ਹੀ ਜਾਂਦਾ ਹੈ, ਆ ਗਿਆ। ਅਸੀਂ ਡੈੱਕ 'ਤੇ ਖੜੇ ਸੀ। ਹਰਟਾ ਇਕਦਮ ਕੋਲ ਆਈ। ਉਸ ਦੀਆਂ ਅੱਖਾਂ ਵਿੱਚ ਹੰਝੂ ਸਨ। ਗੱਲਬਾਤ ਕਰਨ ਦਾ ਢੰਗ ਬਹੁਤ ਹੀ ਰੁੱਖਾ ਸੀ। ਉਸ ਨੇ ਕਿਹਾ,"ਦੇਖਿਆ ਉਹ?" ਮੈਂ ਪੁੱਛਿਆ,"ਕੀ?" ਉਸ ਨੇ ਰੋਂਦਿਆ-ਰੋਂਦਿਆ ਉੱਤਰ ਦਿੱਤਾ," ਬਾਬ, ਉਹ ਪਾਈਲਟ ਬੋਟ, ਬੰਬਈ ਬੰਦਰਗਾਹ ਦੀ। ਹਿੰਦੁਸਤਾਨ ਅਖ਼ੀਰ ਆ ਹੀ ਗਿਆ! ਹੁਣ ਤੁਸੀਂ ਚਲੇ ਜਾਓਗੇ!" ਇਹ ਆਖਦਿਆਂ ਉਸ ਦੀਆਂ ਅੱਖਾਂ 'ਚੋਂ ਅੱਥਰੂ ਵਹਿ ਤੁਰੇ।

ਉਸ ਦਿਨ ਅੱਥਰੂ ਵਹਿ ਰਹੇ ਸਨ। ਬੋਟ ਬੰਦਰਗਾਹ 'ਤੇ ਅੱਠ ਘੰਟੇ ਤੋਂ ਖੜੀ ਸੀ। ਸਭ ਹਿੰਦੁਸਤਾਨੀ ਯਾਤਰੀ ਆਪਣੇ-ਆਪਣੇ ਘਰਾਂ ਨੂੰ ਚਲੇ ਗਏ। ਮੈਂ ਕਿਸ਼ਤੀ 'ਤੇ ਹੀ ਰਿਹਾ। ਕਿਸ਼ਤੀ ਦੇ ਚਲਣ 'ਚ ਸਿਰਫ ਅੱਧਾ ਘੰਟਾ ਰਹਿ ਗਿਆ ਸੀ ਜਦ ਮੈਂ ਹੇਠਾਂ ਉੱਤਰਿਆ। ਇਸ ਸਮੇਂ ਵੀ ਪੈਰ ਪਿਛਾਂਹ ਨੂੰ ਜਾ ਰਹੇ ਸਨ। ਕਿਸ਼ਤੀ ਉੱਪਰਲੀ ਉਹ ਚਹਿਲ-ਪਹਿਲ ਰੁਕ ਗਈ। ਦੁਪਹਿਰ ਸਮੇਂ ਨਵੇਂ ਯਾਤਰੀਆਂ ਦੀ ਹਲਚਲ ਸ਼ੁਰੂ ਹੋਈ। ਮੇਰਾ ਧਿਆਨ ਉਸ ਪਾਸੇ ਨਹੀਂ ਸੀ। ਮੈਂ ਬੰਦਰਗਾਹ ਤੇ ਪਹੁੰਚਿਆ। ਡੈੱਕ ਦੇ ਸਾਹਮਣੇ ਖੜਾ ਰਿਹਾ। ਕਰੇਨਾਂ ਨਾਲ ਸਾਮਾਨ ਉਠਾਇਆ ਜਾ ਰਿਹਾ ਸੀ। ਹੇਠਲੀ ਮੰਜ਼ਲ ਤੇ, ਵਿਚਲੇ ਡੈੱਕ ਤੇ ਯਾਤਰੀਆਂ ਦਾ ਸਾਮਾਨ। ਉੱਪਰਲੇ ਡੈੱਕ 'ਤੇ ਯਾਤਰੀ। ਸਾਰੇ ਉੱਚੀ ਉੱਚੀ ਹੱਸ ਰਹੇ ਸਨ। ਕਿਸੇ ਦੇ ਗਲ ਵਿੱਚ ਹਾਰ, ਕਿਸੇ ਦੇ ਹੱਥਾਂ ਵਿੱਚ ਗੁਲਦਸਤੇ। ਗੂੜ੍ਹੇ ਰੰਗ-ਬਰੰਗੇ ਲਿਬਾਸ। ਸਿਪਾਹੀ, ਖ਼ਲਾਸੀ, ਪੁਲੀਸ, ਅਫ਼ਸਰ, ਦਲਾਲ, ਵਪਾਰੀ। ਇਧਰ ਉਧਰ ਫਿਰ ਰਹੀ ਭੀੜ। ਗਿਆਰਾਂ ਦਿਨਾਂ ਤੋਂ ਇਸ ਨੂੰ ਨਿਰੰਤਰ ਦੇਖਦਾ ਆ ਰਿਹਾ ਸੀ। ਹਰੇਕ ਬੰਦਰਗਾਹ 'ਤੇ ਭੀੜ। ਨੇਪਲਸ, ਮਸਾਵਾ, ਪੋਰਟ ਸਈਦ, ਸਵੇਜ਼, ਅਦਨ। ਮੈਂ ਹਮੇਸ਼ਾ ਡੈੱਕ 'ਤੇ ਹੁੰਦਾ,। ਅੱਜ ਕਿਨਾਰੇ 'ਤੇ ਸੀ। ਹਰਟਾ ਛੋਟੇ ਬੱਚਿਆ ਵਾਂਗ ਇੱਧਰ-ਉੱਧਰ ਦੌੜਦੀ। ਮੈਨੂੰ ਖਿੱਚ ਕੇ ਕਹਿੰਦੀ,"ਬਾਬ, ਔਹ ਦੇਖੋ। ਕਿੰਨਾਂ ਮਜ਼ੇਦਾਰ ਹੈ ਨਾ?" ਅੱਜ ਉਹ ਸਾਹਮਣੇ ਖੜੀ ਸੀ। ਪਰ ਉਹ ਕੁਝ ਬੋਲ ਨਹੀਂ ਸੀ ਰਹੀ। ਉਸ ਦੇ ਅੱਥਰੂ ਨਿਰੰਤਰ ਵਹਿ ਰਹੇ ਸਨ। ਉਸ ਦੇ ਕੋਲ ਯਾਤਰੀ ਖੜੇ ਸਨ। ਇਕ ਅੱਧ ਖ਼ਲਾਸੀ ਆਉਂਦਾ। ਛੇੜਣ ਦੀ ਕੋਸ਼ਿਸ਼ ਕਰਦਾ। ਪਰ ਉਸ ਦਾ ਧਿਆਨ ਨਹੀਂ ਸੀ। ਮੈਨੂੰ ਵੀ ਕੁਝ ਨਹੀਂ ਸੀ ਸੁਝ ਰਿਹਾ। ਨੇੜਲੇ ਫੁੱਲ ਵਾਲੇ ਤੋਂ ਮੈਂ ਇਕ ਗੁਲਦਸਤਾ ਖਰੀਦਿਆ। ਇਕ ਕੁਲੀ ਨੂੰ ਇਕ ਆਨਾ ਦਿੱਤਾ ਅਤੇ ਹਰਟਾ ਨੂੰ ਉਹ ਗੁਲਦਸਤਾ ਦੇ ਆਉਣ ਲਈ ਕਿਹਾ। ਉਸ ਨੂੰ ਹੈਰਾਨੀ ਹੋਈ। ਪਰ ਉਹ ਗੁਲਦਸਤਾ ਦੇਣ ਚਲਾ ਗਿਆ। ਮੈਂ ਮਨ ਹੀ ਮਨ ਵਿੱਚ ਕਿਹਾ,"ਹਰਟਾ, ਲੜਕੀ, ਇਹ ਅੰਤਿਮ ਵਿਦਾ!"

ਪਰ ਇਹੀ ਤਾਂ ਅੱਧਾ ਘੰਟਾ ਪਹਿਲਾਂ ਕਿਹਾ ਸੀ। ਡੈੱਕ 'ਤੇ ਗਲੇ ਨਾਲ ਲਿਪਟੀਆਂ ਉਸ ਦੀਆਂ ਬਾਹਾਂ ਨੂੰ ਬਹੁਤ ਹੀ ਮੁਸ਼ਕਲ ਨਾਲ ਛੁਡਾਇਆ ਅਤੇ ਕਿਹਾ," ਗੁੱਡਬਾਈ

ਫਰੈਂਡ!" ਉਹ ਗੁੱਸੇ 'ਚ ਬੋਲੀ,"ਮੈਨੂੰ ਅੰਗ੍ਰੇਜ਼ੀ ਨਹੀਂ ਆਉਂਦੀ, ਬਾਬ। ਤੂੰ ਹੀ ਥੋੜ੍ਹੀ ਬਹੁਤ ਸਿਖਾਈ ਹੈ, ਪਰ 'ਗੁਡਬਾਈ ਮਾਈ ਡੀਅਰੈਸਟ', ਤੈਨੂੰ ਇਸ ਤਰ੍ਹਾਂ ਨਹੀਂ ਸੀ ਕਹਿਣਾ ਚਾਹੀਦਾ?" ਉਸ ਦਾ ਹੱਥ ਮੈਂ ਆਪਣੇ ਹੱਥਾਂ ਵਿੱਚ ਲੈਂਦਿਆ ਕਿਹਾ," ਸ਼ੰਘਾਈ ਪਹੁੰਚਣ ਦੇ ਬਾਅਦ ਤੇਰੀ ਸਮਝ ਵਿੱਚ ਆਏਗਾ ਕਿ ਸਿਰਫ ਮਿੱਤਰਤਾ ਹੀ ਬਚੀ ਰਹਿ ਗਈ ਹੈ। ਸਾਡਾ ਪਿਆਰ ਖੋਹ ਗਿਆ। ਗੁੱਡਬਾਈ ਡੀਅਰ ਲਿੱਟਲ ਫਰੈਂਡ!" ਅਤੇ ਮੈਂ ਹੇਠਾਂ ਆ ਗਿਆ।

ਸ਼ਬਦਾਂ ਦਾ ਕੋਈ ਉਪਯੋਗ ਹੈ ਕੀ? ਇਹ ਲਿਖਣ ਦਾ ਕੋਈ ਉਦੇਸ਼ ਹੋਵੇਗਾ ਕੀ? ਹਰਟਾ ਮੈਨੂੰ ਦੁਬਾਰਾ ਦਿਖਾਈ ਨਹੀਂ ਦੇਵੇਗੀ। ਉਸ ਦੀ ਚੜ੍ਹਦੀ ਜਵਾਨੀ। ਸਾਰੀ ਦੁਨੀਆ ਸਾਹਮਣੇ। ਉਸ ਨੇ ਅਜੇ ਬਹੁਤ ਕੁਝ ਕਰਨਾ ਹੈ। ਸਾਰੀਆਂ ਸ਼ਕਤੀਆਂ ਅਧੀਨ। ਅਤੇ ਦੋ ਮਾਨਵ ਪ੍ਰਾਣੀ ਨਜ਼ਦੀਕ ਆਉਂਦੇ ਹਨ, ਹੱਥ 'ਚ ਹੱਥ ਪਾ ਕੇ ਕਹਿੰਦੇ ਹਨ,"ਮੁਲਾਕਾਤ ਦਾ ਇਹ ਆਖ਼ਰੀ ਪਲ ਹੈ!" ਅਜਿਹਾ ਜੀਵਨ ਵਿੱਚ ਅਚਾਨਕ ਕਦੋਂ ਹੁੰਦਾ ਹੈ, ਕੀ? ਮੌਤ ਦਾ ਵਕਤ ਛੱਡ ਕੇ? ਪਰ ਸਾਡੇ ਜੀਵਨ ਵਿੱਚ ਹੋਇਆ। ਹਲਚਲ ਵਧੀ। ਗੈਂਗੇਵ[1] ਉੱਪਰ ਹੋਇਆ। ਮਸਾਨ ਦੇ ਪੁੱਲ ਤੋਂ ਸੀਟੀਆਂ, ਕਿਸ਼ਤੀ ਦੇ ਚੱਪੂਆਂ ਦੀ ਆਵਾਜ਼, ਖ਼ੁਲਾਸੀਆਂ ਦੀਆਂ ਪੁਕਾਰਾਂ ਅਤੇ ਲੰਗਰ ਦੀ ਪ੍ਰਚੰਡ ਘਬਰਾਹਟ। ਬੰਦਰਗਾਹ ਤੇ ਲੋਹੇ ਦੇ ਖੰਭਿਆਂ ਨਾਲ ਬੰਨ੍ਹੀਆਂ ਕਿਸ਼ਤੀਆਂ ਦੀਆ ਰੱਸੀਆਂ ਢਿੱਲੀਆਂ ਹੋ ਗਈਆਂ। ਤਰ੍ਹਾਂ-ਤਰ੍ਹਾਂ ਦੀਆਂ ਆਵਾਜ਼ਾਂ ਦਾ ਪ੍ਰਚੰਡ ਸ਼ੋਰ ਬੰਦਰਗਾਹ 'ਤੇ ਸੁਣਾਈ ਦੇਣ ਲੱਗਾ। ਬੈਂਡ ਦੀਆਂ ਮਧੁਰ ਆਵਾਜ਼ਾਂ ਸੁਣਾਈ ਦੇਣ ਲੱਗੀਆਂ। ਯਾਤਰੀਆਂ ਦਾ ਵਿੱਛੜਨਾ, ਫਿਰ ਰੁਮਾਲਾਂ ਦਾ ਹਿਲਾਇਆ ਜਾਣਾ, ਕਿਸ਼ਤੀ ਤੋਂ ਕਿਨਾਰੇ ਤੇ ਸੁੱਟੇ ਹੋਏ ਹਾਰ ਅਤੇ ਗੁਲਦਸਤੇ, ਅੱਖਾਂ ਵਿੱਚ ਅੱਥਰੂ ਅਤੇ ਹੱਸਦੇ ਚਿਹਰਿਆਂ ਦੀਆਂ ਵਿਦਾਈਆਂ............।

ਕਿਸ਼ਤੀ ਹਿੱਲੀ। ਮੈਥੋਂ ਉੱਪਰ ਵਲ ਦੇਖਿਆ ਨਹੀਂ ਸੀ ਜਾਂਦਾ। ਉਸ ਸ਼ੋਰ-ਸ਼ਰਾਬੇ ਅਤੇ ਭੀੜ ਵਿੱਚ ਮੇਰਾ ਸਾਹ ਘੁੱਟਣ ਲੱਗਾ। ਵਿਚਾਰੀ ਗ਼ਰੀਬ, ਵਿਚਾਰੀ ਹਰਟਾ।

ਮੈਂ ਬਿਸਤਰੇ 'ਤੇ ਪਿਆ ਹਾਂ। ਬੀਮਾਰ ਨਹੀਂ ਹਾਂ। ਪਰ ਮੈਥੋਂ ਉੱਠਿਆ ਨਹੀਂ ਜਾਂਦਾ। ਸਰੀਰ ਵਿੱਚ ਸ਼ਕਤੀ ਹੀ ਨਹੀਂ ਰਹੀ। ਖਿੜਕੀ ਵਿਚੋਂ ਦੀ ਝੁਕ ਕੇ ਬਾਹਰ ਦੇਖਦਾ ਹਾਂ। ਸ਼ਾਮ ਦਾ ਵੇਲਾ ਹੈ। ਐਮਪਾਇਰ ਹੋਟਲ ਦੇ ਹੇਠਾਂ ਵਾਲਾ ਚੌਰਾਹਾ। ਬੰਬਈ ਵਿੱਚ ਸਭ ਤੋਂ ਵੱਡਾ ਚੌਰਾਹਾ। ਸਭ ਉਹੀ ਇਮਾਰਤਾਂ। ਲੋਕਾਂ ਦਾ ਭੀੜ-ਭੜੱਕਾ। ਟ੍ਰਾਮਾਂ, ਬੱਸਾਂ, ਮੋਟਰਾਂ। ਪਹਿਲਾਂ ਵਾਂਗ ਹੀ ਰੌਲਾ-ਰੱਪਾ।

ਮੈਨੂੰ ਸਾਰੇ ਸ਼ਹਿਰ ਯਾਦ ਆਉਂਦੇ ਹਨ। ਲੰਡਨ, ਪੈਰਿਸ, ਵੇਨਿਸ, ਨੇਪਲਸ। ਮੇਰਾ ਇਕ ਦੋਸਤ ਹੈ। ਉਸ ਨੂੰ ਅਜੀਬ ਪਾਗ਼ਲਪਨ ਸੀ। ਗੱਲ ਕਰਦਿਆਂ ਵਿਚਾਲੇ ਹੀ ਰੁਕ ਜਾਂਦਾ। ਸਥਿਰ ਅਤੇ ਅਹਿਲ ਜਿਹਾ ਹੋ ਕੇ ਦੇਖਦਾ ਰਹਿੰਦਾ। ਮੈਂ ਪੁੱਛਦਾ,"ਜੱਗੂ ਕੀ ਸੋਚ ਰਿਹੈਂ?" ਉਸ ਦਾ ਸੁਰ ਵਿਆਕੁਲ ਹੋ ਜਾਂਦਾ। ਕਹਿੰਦਾ,"ਤੁਸੀਂ ਹੱਸੋਗੇ। ਹੁਣ ਚਾਰ ਵਜੇ ਹਨ। ਮੇਰੇ ਮਨ ਵਿੱਚ ਇਕ ਤੋਂ ਬਾਅਦ ਇਕ ਕਲਪਨਾ ਆਉਂਦੀ ਹੈ। ਇਸ ਸਮੇਂ ਕਲਕੱਤਾ ਮੇਲ ਨਾਗਪੁਰ ਹੋਏਗੀ, ਦਿੱਲੀ ਐਕਸਪ੍ਰੈਸ ਝਾਂਸੀ, ਪੰਜਾਬ ਮੇਲ ਦਿੱਲੀ ਸਟੇਸ਼ਨ 'ਤੇ ਅਤੇ ਫਰੰਟੀਅਰ ਨਾਗਦਾ। ਮਦਰਾਸ ਮੇਲ ਅਜੇ ਸ਼ੋਲਾਪੁਰ ਤੋਂ ਚਲੇਗੀ।" ਮੈਨੂੰ ਹਾਸਾ ਆਉਂਦਾ। ਪਰ ਉਸ ਦਾ ਮਨ ਲਗਾਤਾਰ ਭੱਟਕਦਾ ਅਤੇ ਬੇਚੈਨ ਰਹਿੰਦਾ। ਅਸੀਂ ਪਤੰਗ ਉਡਾਉਂਦੇ।

---

ਉਸ ਦੀ ਕਲਪਨਾ ਉਡਾਨ ਭਰਦੀ। ਪਤੰਗ ਬਹੁਤ ਉੱਚੀ ਜਾਣੀ ਚਾਹੀਦੀ ਹੈ। ਉਸ 'ਤੇ ਚੜ੍ਹ ਕੇ ਹੇਠਾਂ ਦੇਖਿਆ ਜਾਵੇ ਤਾਂ ਬਹੁਤ ਹੀ ਵਿਸ਼ਾਲ ਪ੍ਰਦੇਸ਼ ਇਕੋ ਵੇਲੇ ਦਿਖਾਈ ਦੇਵੇਗਾ? ਇਕੋ ਵੇਲੇ ਸਭ ਗੱਡੀਆਂ 'ਤੇ ਸਵਾਰ ਹੋ ਕੇ ਉਸ ਦਾ ਮਨ ਸਾਰੇ ਹਿੰਦੁਸਤਾਨ ਵਿੱਚ ਭੱਟਕਦਾ। ਇਹ ਕਿੰਨਾ ਸੁਭਾਵਿਕ ਹੈ। ਇਸ ਬਾਰੇ ਮੈਂ ਹੁਣ ਸਮਝਾਣ ਦੇ ਯੋਗ ਹੋਇਆ ਹਾਂ। ਸ਼ਾਮ ਹੋ ਗਈ ਹੈ ਨਾ? ਲੰਡਨ ਵਿੱਚ ਹੁਣ 12 ਵਜੇ ਹਨ। ਇਸ ਸਮੇਂ ਮੈਂ ਪਿਕੈਡਲੀ ਵਿੱਚ ਹੁੰਦਾ। ਅਤੇ ਅੱਧੇ ਘੰਟੇ ਬਾਅਦ ਦੁਪਹਿਰ ਦੇ ਖਾਣੇ ਦਾ ਸਮਾਂ। ਕੰਮ ਤੋਂ ਆਉਂਦਾ-ਸ਼ੈਫਟਸਬਰੀ ਐਵਨਿਊ ਹੁੰਦਾ, ਪਿਕੈਡਲੀ। ਨਾਰਥ ਰੀਜੈਂਟ ਸਟਰੀਟ ਤੋਂ ਮੁੜ ਕੇ ਵਾਈਨ ਸਟਰੀਟ ਆਉਂਦਾ। ਉਥੇ ਇਕ ਮੇਰਾ ਮਨਭਾਉਂਦਾ ਉਪਹਾਰ-ਘਰ ਸੀ। ਮੇਰੇ ਨਾਲ ਹੀ ਕਾਲਜ ਦੀ ਇਕ ਲੜਕੀ। ਮੈਂ ਉਸ ਨੂੰ ਪ੍ਰੇਮ ਨਹੀਂ ਸੀ ਕਰਦਾ। ਉਹ ਵੀ ਮੈਨੂੰ ਪ੍ਰੇਮ ਨਹੀਂ ਸੀ ਕਰਦੀ। ਪਰ ਸੰਗ-ਸਾਥ ਕਿੰਨਾ ਸੁਖਦ ਹੁੰਦਾ। ਪਿਕੈਡਲੀ ਦੇ ਵਿਚੋ ਵਿੱਚ ਇਕ ਫੁਹਾਰਾ ਹੈ। ਉਸ 'ਤੇ ਕਾਮਦੇਵ ਦੀ ਇਕ ਸੁੰਦਰ ਮੂਰਤੀ ਹੈ। ਅਸੀਂ ਰੋਜ਼ ਉਸ ਫੁਹਾਰੇ ਦੀਆਂ ਪੌੜੀਆਂ 'ਤੇ ਖੜੇ ਰਹਿੰਦੇ। ਆਵਾਜਾਈ ਦਾ ਕੋਈ ਹਿਸਾਬ ਹੀ ਨਹੀਂ। ਚੌਰਾਹੇ ਤੇ ਅਨੇਕ ਵਾਹਨਾਂ ਅਤੇ ਰਾਹੀਆਂ ਦੀ ਭੀੜ ਇੱਕਠੀ ਹੋ ਜਾਂਦੀ ਅਤੇ ਫਿਰ ਛੇਤੀ ਹੀ ਬਿਖਰ ਜਾਂਦੀ। ਪਰ ਕਿੰਨਾ ਅਨੁਸ਼ਾਸਨ। ਰੰਗ-ਬਰੰਗੇ ਲਿਬਾਸ, ਖੂਬਸੂਰਤ ਚਿਹਰੇ, ਉੱਚੀ ਅੱਡੀ ਵਾਲੇ ਬੂਟਾਂ ਦੀ, ਸੁੰਦਰ-ਸੁਡੌਲ ਪੈਰਾਂ ਦੀ ਪਾਗ਼ਲ ਕਰ ਦੇਣ ਵਾਲੀ ਟੱਪ-ਟੱਪ ਦੀ ਆਵਾਜ਼। ਚੁਫੇਰੇ ਇਤਰ ਅਤੇ ਪਾਊਡਰ ਦੀ ਖ਼ੁਸ਼ਬੂ। ਧੁੱਪ ਨਿਕਲਦੇ ਸਾਰ ਹੀ ਸਾਰੀ ਖੂਬਸੂਰਤੀ ਖਿੱਲ ਜਾਂਦੀ। ਦੋ ਹੀ ਹਫ਼ਤੇ ਹੋਏ ਹਨ। ਇਹ ਮੇਰਾ ਬਹੁਤ ਹੀ ਪ੍ਰਿਯ ਦ੍ਰਿਸ਼। ਇਸ ਨੂੰ ਦੇਖ ਕੇ ਮੈਂ ਜੀਂਦਾ।

ਅਤੇ ਪੈਰਿਸ? ਜੁਲਾਈ ਮਹੀਨੇ ਦੀ 14 ਤਾਰੀਖ਼ ਸੀ। ਫਰੈਂਚ ਰਾਜ-ਕ੍ਰਾਂਤੀ ਦੀ 150 ਵੀਂ ਵਰ੍ਹੇਗੰਢ। ਬਸਿਟਲ ਦੇ ਵਿਨਾਸ਼ ਦੀ 150 ਵੀ ਵਰ੍ਹੇਗੰਢ। ਕਿਸੇ ਵੀ ਫਰੈਂਚ ਵਿਅਕਤੀ ਨਾਲ 14 ਜੁਲਾਈ ਨੂੰ ਗੱਲ ਕਰੋ। ਨ੍ਰਿਤ ਦਾ ਸੰਗੀਤ ਸ਼ੁਰੂ ਹੁੰਦਾ ਹੈ, ਅਤੇ ਯੂਰਪ ਵਿੱਚ ਰਹਿਣ ਵਾਲਿਆਂ ਦੇ ਸਰੀਰ ਆਪਣੇ ਆਪ ਨੱਚਣ-ਥਿਰਕਣ ਲੱਗਦੇ। 14 ਜੁਲਾਈ ਸ਼ਬਦ ਦਾ ਜਾਦੂ ਇਕ ਸੰਗੀਤ ਵਰਗਾ ਹੈ। ਹਰ ਇਕ ਰਸਤੇ ਵਿੱਚ, ਗਲੀ ਵਿੱਚ, ਦੁਕਾਨ ਵਿੱਚ, ਕੌਫ਼ੀ ਹਾਊਸ ਵਿੱਚ- ਹਰ ਜਗ੍ਹਾ ਪੈਰਿਸ ਦਿਨ-ਭਰ ਨੱਚਦਾ ਰਿਹਾ। ਹਾਸੇ ਅਤੇ ਖ਼ੁਸ਼ੀ ਦਾ, ਪ੍ਰੇਮ ਦਾ ਅਨੂਪਮ ਦ੍ਰਿਸ਼, ਸੁੰਦਰ ਇਮਾਰਤਾਂ, ਸੁੰਦਰ ਔਰਤਾਂ, ਸੁੰਦਰ ਵਸਤਰ, ਸੁੰਦਰ ਰਸਤਾ, ਸੁੰਦਰ ਦ੍ਰਿਸ਼- ਸਾਰਾ ਕੁਝ ਬਹੁਤ ਹੀ ਮਨਮੋਹਕ, ਪਾਗ਼ਲ ਕਰ ਦੇਣ ਵਾਲਾ। ਮੁਸ਼ਕਲ ਨਾਲ ਦੋ ਹਫ਼ਤੇ ਹੋਏ ਸਨ। ਉਸੇ ਤਰ੍ਹਾਂ ਨੇਪਲਸ, ਉਸੇ ਤਰ੍ਹਾਂ ਜਿਨੇਵਾ। ਸਾਰੇ ਯੂਰਪ ਵਿੱਚ ਦਿਖਾਈ ਦੇਣ ਵਾਲੀ ਮਨੁੱਖੀ-ਵਿਵਹਾਰਾਂ ਦੀ ਇਹ ਬੇਮਿਸਾਲ ਸ਼ਾਨ ਮੇਰੀਆਂ ਅੱਖਾਂ ਵਿੱਚ ਤੈਰ ਗਈ।

ਮੈਂ ਸਾਰੇ ਸ਼ਹਿਰ ਦੇਖੇ ਹਨ। ਪਰ ਮੈਂ ਬਰਲਿਨ ਨਹੀਂ ਦੇਖ ਸਕਿਆ। ਫਿਰ ਵੀ ਉਹੀ ਨਾਮ ਵਾਰ-ਵਾਰ ਅੱਖਾਂ ਦੇ ਸਾਹਮਣੇ ਆਉਂਦਾ ਹੈ। ਹਰਟਾ, ਬਰਲਿਨ ਦੀ ਰਹਿਣ ਵਾਲੀ ਸੀ। ਸਾਹਮਣੇ ਦਿਖਾਈ ਦੇ ਰਹੀ ਬੰਬਈ ਨੂੰ ਅੱਖਾਂ ਤੋਂ ਉਹਲੇ ਕਰਕੇ, ਸਿਰ ਤਕੀਏ ਤੇ ਰੱਖਦਾ ਹਾਂ। ਇਹ ਅਸੀਮ ਵੇਦਨਾ, ਇਹ ਬੇਚੈਨੀ ਕਦੋਂ ਘੱਟ ਹੋਵੇਗੀ?

ਐਨਾ ਦੁੱਖ ਕਿਸ ਗੱਲ ਦਾ ਹੈ? ਹਰਟਾ ਦੀ ਪ੍ਰੀਤ ਦਾ? ਉਸ ਦੇ ਵਿਯੋਗ ਦਾ? ਇਹ ਵੀ ਹੋ ਸਕਦਾ ਹੈ। ਪਰ ਮੇਰਾ ਮਨ ਏਨਾ ਕਮਜ਼ੋਰ ਨਹੀਂ। ਵਿਯੋਗ ਦੇ, ਲੰਬੇ ਵਿਯੋਗ ਦੇ

ਜ਼ਖ਼ਮ ਮੈਂ ਸਹੇ ਹਨ - ਇਸ ਨਾਲੋਂ ਵੀ ਜ਼ਿਆਦਾ ਤੀਬਰ। ਦੋਸਤੀ ਦੀ ਸੁਲਗਦੀ ਹੋਈ ਗਰਮਾਹਟ, ਮੈਂ ਦੇਖੀ ਹੈ। ਉਂਜ ਹੀ ਉਸ ਨੂੰ ਬੁਝ ਕੇ ਉਦਾਸੀਨਤਾ ਦੀ ਸੁਆਹ ਬਣਦਿਆਂ ਵੀ ਦੇਖਿਆ ਹੈ। ਕਹਿੰਦੇ ਹਨ ਕਿ ਪਿਆਰ ਦਾ ਜ਼ਖ਼ਮ ਸ਼ੇਰਨੀ ਦੇ ਬਦਨ ਦੇ ਜ਼ਖ਼ਮ ਵਰਗਾ ਹੀ ਹੁੰਦਾ ਹੈ। ਉਸ ਦਾ ਮੂੰਹ ਬਾਰ-ਬਾਰ ਖੁਲ੍ਹ ਜਾਂਦਾ ਹੈ। ਮੇਰੇ ਸਰੀਰ 'ਤੇ ਵੀ ਅਜਿਹੇ ਹੀ ਜ਼ਖ਼ਮ ਹਨ ਪਰ ਫਿਰ ਵੀ ਮੈਂ ਚੰਗਾ ਭਲਾ ਹਾਂ। ਪਰ ਇਹ ਤਾਜ਼ਾ ਦੁੱਖ ਬਹੁਤ ਸਤਾਅ ਰਿਹੈ। ਇਸ ਦੁੱਖ ਤੋਂ ਕਦੋਂ ਛੁਟਕਾਰਾ ਮਿਲੇਗਾ। ਹਰਟਾ ਨੇ ਖ਼ੁਦਕਸ਼ੀ ਕੀਤੀ - ਹਾਂ! ਇਸ ਬਾਰੇ ਕੀ ਮੈਂ ਤੁਹਾਨੂੰ ਦੱਸਿਆ? ਅੱਜ ਸਵੇਰ ਦੇ 'ਟਾਈਮਜ਼' ਵਿੱਚ ਮੈਂ ਪੜ੍ਹਿਆ। ਕੋਨੇ ਵਿੱਚ ਕਿਤੇ ਹਾਂਗਕਾਂਗ ਦੀ ਯਾਦ ਤਾਜ਼ਾ ਹੈ - ਜਿਸ ਜਹਾਜ਼ ਵਿੱਚ ਮੈਂ ਆਇਆ ਉਸ ਜਹਾਜ਼ ਦੀ ਇਕ ਮੁਸਾਫ਼ਰ ਫਰਾਊਲਾਈਨ ਹਰਟਾ ਵਹੱਨ ਨੇ ਸਮੁੰਦਰ ਵਿੱਚ ਕੁੱਦ ਕੇ ਆਤਮਹੱਤਿਆ ਕਰ ਲਈ। ਪੱਤਰਕਾਰ ਨੂੰ ਵੀ ਕਾਰਨ ਦਾ ਨਹੀਂ ਪਤਾ। ਕਦੀ ਸੋਚਦਾ ਹਾਂ, ਇਸ ਦਾ ਕਾਰਨ ਮੈਂ ਜਾਣਦਾ ਹਾਂ। ਫਿਰ ਸੋਚਦਾ ਹਾਂ, ਨਹੀਂ, ਮੈਂ ਨਹੀਂ ਜਾਣਦਾ।

ਮੈਂ ਦੋ ਦਿਨਾਂ ਤੋਂ ਬੰਬਈ ਵਿੱਚ ਹਾਂ। ਅਜੇ ਤਕ ਬਾਹਰ ਨਹੀਂ ਨਿਕਲਿਆ। ਕਿਸੇ ਨੂੰ ਨਹੀਂ ਮਿਲਿਆ। ਕਮਰੇ ਵਿੱਚ ਸਾਮਾਨ ਉਂਜ ਹੀ ਪਿਆ ਹੈ। ਕਪੜੇ ਵੀ ਨਹੀਂ ਬਦਲੇ। ਇਨ੍ਹਾਂ ਕਪੜਿਆਂ ਵਿੱਚ ਹੀ ਸੌਂਦਾ ਹਾਂ। ਅੱਜ ਸਵੇਰੇ ਬਾਹਰ ਜਾਣ ਲਈ ਮਨ ਬਣਾਇਆ ਸੀ। ਹੁਣ ਦਿਲ ਹੀ ਨਹੀਂ ਕਰਦਾ। ਮੇਰੇ ਸਾਹਮਣੇ 'ਟਾਈਮਜ਼' ਪਿਆ ਹੈ। ਇਕ ਹਾਂਗਕਾਂਗ ਦੀ ਆਤਮਹੱਤਿਆ ਦੀ ਖ਼ਬਰ। ਦੂਜੀ ਬਰਲਿਨ ਦੇ ਹੇਰ ਨਾਵਾਰ ਨਾਮਕ ਵਿਅਕਤੀ ਦੀ। ਉਸ ਨੂੰ ਤਿੰਨ ਸਾਲ ਦੀ ਸਜਾ ਸੁਣਾਈ ਗਈ ਹੈ। ਤੀਜੀ ਬਰਲਿਨ ਦੇ ਹੀ ਕਾਰਲ ਫ਼ਰਾਂਝ ਨਾਮਕ ਜਰਮਨ ਵਿਅਕਤੀ ਦੀ ਹੈ। ਸ਼ਹਿਰ ਤੋਂ ਬਾਹਰ ਕਿਸੇ ਜੰਗਲ 'ਚੋਂ ਉਸ ਦੀ ਲਾਸ਼ ਮਿਲੀ ਹੈ। ਇਹ ਨਾਂ ਮੈਂ ਜਾਣਦਾ ਹਾਂ। ਫ਼ਰਾਂਝ ਹਰਟਾ ਦਾ ਪ੍ਰੇਮੀ ਸੀ। ਨਾਵਾਰ ਇਕ ਜਰਮਨ ਕੰਪਨੀ ਦਾ ਮੈਨੇਜਰ ਸੀ। ਇਸ ਕੰਪਨੀ ਵਿਚ ਹਰਟਾ ਸਹਾਇਕ ਪ੍ਰਬੰਧਕ ਸੀ, ਅਤੇ -

ਪਰ ਹੁਣ ਸਭ ਕੁਝ ਇਕੋ ਸਮੇਂ ਯਾਦ ਆਉਂਦਾ ਹੈ। ਗਿਆਰਾਂ ਦਿਨ, ਅਨੇਕ ਵਿਅਕਤੀਆਂ ਦਾ ਜੀਵਨ, ਉਨ੍ਹਾਂ ਦੇ ਇਤਿਹਾਸ, ਭਵਿੱਖ ਅਤੇ ਅੱਜ ਹਰਟਾ ਦੀ ਆਤਮਹੱਤਿਆ। ਵੇਦਨਾ ਦੀ, ਕ੍ਰੋਧ ਦੀ, ਜਵਾਲਾ ਭੜਕ ਉੱਠਦੀ ਹੈ। ਦਿਮਾਗ ਅਚੇਤਨ ਜਿਹਾ ਹੋ ਗਿਆ ਹੈ। ਦੁੱਖ ਦੇ ਇਨ੍ਹਾਂ ਥਪੇੜਿਆਂ ਨਾਲ ਸ਼ਕਤੀ ਨਸ਼ਟ ਹੋ ਜਾਂਦੀ ਹੈ। ਜਦ ਖ਼ੂਨ ਖੌਲ ਉੱਠਦਾ ਹੈ ਤਾਂ ਸੋਚਦਾ ਹਾਂ, ਉੱਠਾਂ ਅਤੇ ਵਿਦਰੋਹ ਕਰ ਦੇਵਾਂ। ਪਰ ਮੈਂ ਇਕੱਲਾ ਹਾਂ! ਇਕ ਦਰੱਖ਼ਤ ਦੇ ਹਿੱਲਣ ਨਾਲ ਕਦੀ ਹਨੇਰੀਆਂ ਝੁਲਦੀਆਂ ਨੇ?

ਇਸ ਦੁੱਖ ਦਾ ਬੋਝ ਹਲਕਾ ਕਰਨ ਦੇ ਲਈ ਲਿਖਣ ਦਾ ਯਤਨ ਕਰ ਰਿਹਾ ਹਾਂ। ਪਰ ਕਿਵੇਂ ਲਿਖਾਂ? ਕਿੱਥੋਂ ਸ਼ੁਰੂ ਕਰਾਂ ਅਤੇ ਕਿੱਥੇ ਖ਼ਤਮ? ਲੱਗਦਾ ਹੈ ਕਿ ਤਰਤੀਬ ਨਾਲ ਜੋ ਅੰਤ ਵਿੱਚ ਕਰਨਾ ਚਾਹੀਦਾ ਹੈ ਉਹ ਪਹਿਲਾਂ ਹੀ ਕਰ ਰਿਹਾ ਹਾਂ। ਥੋੜ੍ਹੇ ਸਮੇਂ ਲਈ ਮੇਰੀ ਦੁਨੀਆ ਹੀ ਬਦਲ ਗਈ ਹੈ। ਆਰੰਭ, ਅੰਤ, ਦਿਸ਼ਾਵਾਂ ਦੀ ਤਰਤੀਬ, ਸਭ ਕੁਝ ਉਲਟਾ ਦਿਖਾਈ ਦਿੰਦਾ ਹੈ। ਸੋਚਦਾ ਹਾਂ, ਜ਼ਰਾ ਸ਼ਾਂਤ ਹੋ ਕੇ ਇਹ ਸਭ ਕੁਝ ਕਰਾਂ।

# 2

ਅਗਸਤ ਦਾ ਮਹੀਨਾ ਸੀ। ਆਕਾਸ਼ ਗਹਿਰਾ ਨੀਲਾ ਹੋ ਗਿਆ, ਜਿਸ ਵਿੱਚ ਤਾਜ਼ੀ ਧੁੱਪ ਦਾ ਪੀਲਾ ਤੇਜ਼ ਘੁਲਿਆ ਹੋਇਆ ਸੀ। ਫਰਾਂਸ ਦੀ ਧਰਤੀ 'ਤੇ ਚੁਫੇਰੇ ਉਸ ਮਿਸ਼ਰਣ ਨਾਲ ਬਣੀ ਸ਼ੀਤਲ ਹਰਿਆਲੀ ਦਾ ਹਰਾਪਨ ਫੈਲਿਆ ਸੀ। ਚਕ੍ਰਧਰ ਉਸ ਦ੍ਰਿਸ਼ ਨੂੰ ਨਿਰੰਤਰ ਦੇਖ ਰਿਹਾ ਸੀ।

ਪੰਜ ਵਜੇ ਰੋਮ ਐਕਸਪ੍ਰੈਸ ਪੈਰਿਸ ਤੋਂ ਰਵਾਨਾ ਹੋਈ। ਦੂਜੇ ਦਰਜੇ ਦੇ ਇਕ ਡੱਬੇ ਵਿੱਚ ਖਿੜਕੀ ਦੇ ਕੋਲ ਚਕ੍ਰਧਰ ਬੈਠਿਆ ਸੀ। ਪੈਰਿਸ ਵਿੱਚ ਬਿਤਾਈਆਂ ਬੇਸ਼ੁਮਾਰ ਰੰਗੀਨੀਆਂ ਨਾਲ ਪੂਰੀਆਂ ਅੱਠ ਰਾਤਾਂ। ਉਸ ਦੇ ਮਨ ਵਿੱਚ ਅਜੇ ਤਕ ਬੇਹੱਦ ਅਸਥਿਰਤਾ ਸੀ। ਉਸ ਨੇ ਨੌਕਰ ਨੂੰ ਬੁਲਾ ਕੇ ਸ਼ਰਾਬ ਮੰਗਵਾਈ। ਅੱਧੇ ਘੰਟੇ ਵਿੱਚ ਹੀ ਉਸ ਦਾ ਮਨ ਸਥਿਰ ਹੋ ਗਿਆ। ਉਸ ਦੀਆਂ ਭਾਵਹੀਨ ਅੱਖਾਂ ਬਾਹਰ ਦਿਖਾਈ ਦੇਣ ਵਾਲੇ ਫਰਾਂਸ ਤੋਂ ਵਿਦਾ ਲੈ ਰਹੀਆਂ ਸਨ।

ਗੱਡੀ ਉਪਨਗਰ ਤੋਂ ਬਾਹਰ ਆ ਗਈ। ਜਿਉਂ ਜਿਉਂ ਅਸੀਂ ਉਪਨਗਰ 'ਚੋਂ ਬਾਹਰ ਨਿਕਲ ਰਹੇ ਸੀ, ਤਿਵੇਂ ਹੀ ਮਕਾਨ ਵੀ ਘੱਟਦੇ ਜਾ ਰਹੇ ਸਨ। ਫਿਰ ਥੋੜ੍ਹੀ ਦੇਰ ਬਾਅਦ ਉਨ੍ਹਾਂ ਦੀ ਸਿਮ੍ਰਤੀ ਵੀ ਮਿੱਟ ਗਈ। ਚਰਾਂਦਾਂ, ਖੇਤ ਅਤੇ ਮੋਹਕ ਹਰਿਆਵਲ ਦਾ ਨਾ ਟੁੱਟਣ ਵਾਲਾ ਸਿਲਸਿਲਾ। ਇਸ ਸਭ ਕੁਝ ਵਿਚਾਲੇ ਖੱਬੇ ਪਾਸੇ ਇਕ ਨਹਿਰ। ਉਸ ਦੇ ਬੰਨ ਨਜ਼ਰ ਆ ਰਹੇ ਸਨ। ਕੋਈ ਸ਼ੌਕੀਨ ਵਿਅਕਤੀ ਇਕ ਛੋਟੀ ਜਿਹੀ ਕਿਸ਼ਤੀ ਵਿੱਚ ਨਿਸ਼ਚਿੰਤ ਹੋ ਕੇ ਬੈਠਾ ਮੱਛੀਆਂ ਫੜ ਰਿਹਾ ਸੀ। ਸੂਰਜ ਦੀਆਂ ਕਿਰਨਾਂ ਨਾਲ ਲੱਗਦੇ ਜੰਗਲ ਵਿੱਚ ਪ੍ਰਛਾਵਿਆਂ ਨਾਲ ਅੱਖ-ਮਿਚੌਲੀ ਖੇਡ ਰਹੀਆਂ ਸਨ। ਨਹਿਰ ਦੇ ਕਿਨਾਰੇ ਇਕ ਛੋਟੀ ਜਿਹੀ ਪਗਡੰਡੀ ਸੀ, ਜਿਸ 'ਤੇ ਵਿਹਲੇ ਸਮੇਂ ਟਹਿਲਦੇ ਜੋੜੇ ਨਜ਼ਰ ਆ ਰਹੇ ਸਨ।

ਸਭ ਕੁਝ ਤਸਵੀਰ ਵਰਗਾ ਲੱਗ ਰਿਹਾ ਸੀ। ਇਸ ਗੱਲ ਦੀ ਤਾਂ ਕਲਪਨਾ ਵੀ ਨਹੀਂ ਸੀ ਕੀਤੀ ਜਾ ਸਕਦੀ ਕਿ ਇਸ 'ਤੇ ਵੀ ਕੋਈ ਕਾਲੀ ਛਾਇਆ ਹੋਵੇਗੀ। ਪਰ ਇਕ ਛੋਟਾ ਜਿਹਾ ਸਟੇਸ਼ਨ ਲੰਘਦਿਆਂ ਹੀ ਉਸ ਦੇ ਪਿੱਛੇ ਰੇਲਵੇ ਲਾਈਨ ਨਾਲ ਲੱਗੀਆਂ ਅਣਗਿਣਤ ਕਬਰਾਂ ਦਾ ਇਕ ਲੰਬਾ ਸਿਲਸਿਲਾ ਸ਼ੁਰੂ ਹੋਇਆ।

ਚਕ੍ਰਧਰ ਨੇ ਸਾਹਮਣੇ ਵਾਲੇ ਮੁਸਾਫ਼ਰ ਤੋਂ ਪੁੱਛਿਆ, "ਕੀ ਇਹ ਕਬਰਸਤਾਨ ਬਹੁਤ ਪੁਰਾਣਾ ਹੈ?" ਉਸ ਨੇ ਧੌਣ ਹਿਲਾ ਕੇ ਉੱਤਰ ਦਿੱਤਾ, "ਪੁਰਾਣਾ? ਇਹ ਤਾਂ ਫਰਾਂਸ ਨੂੰ ਪਿਛਲੇ ਯੁੱਧ ਦੀ ਦੇਣ ਮਿਲੀ ਹੈ।"

ਮੌਤ ਦੀ ਸੀਤਲਤਾ ਵਿੱਚ ਫੈਲੀ ਹੋਈ, ਇਹ ਸਫ਼ੈਦ ਬਰਫ਼ ਸੀ।

ਉਸ ਦਾ ਵਿਸਤਾਰ ਖ਼ਤਮ ਨਹੀਂ ਹੁੰਦਾ ਸੀ। ਸੁੰਦਰ ਵੇਲ-ਬੂਟੇਦਾਰ ਸਫ਼ੈਦ ਪੱਥਰ। ਪੰਝੀ ਸਾਲ ਪਹਿਲਾਂ ਮੌਤ ਨੂੰ ਬੜੀ ਸ਼ਾਨਦਾਰ ਦਾਅਵਤ ਮਿਲੀ ਸੀ, ਉਸ ਦੀ ਸਜਾਵਟ ਦੀ ਰਹਿੰਦ-ਖੂੰਹਦ ਹਨ, ਇਹ ਵੇਲ-ਬੂਟੇ! ਚਕ੍ਰਧਰ ਦਾ ਮਨ ਕੰਬ ਉੱਠਿਆ।

ਇੰਨੀ ਸੁੰਦਰ ਹਰਿਆਲੀ ਪਲ ਭਰ ਵਿੱਚ ਯੁੱਧ ਦਾ ਮੈਦਾਨ ਬਣ ਗਈ। ਵਿਲਾਸ ਵਿੱਚ ਡੁੱਬੇ ਫਰਾਂਸ ਵਿੱਚ ਵੀ ਆਗਾਮੀ ਯੁੱਧ ਦੀ ਆਹਟ ਸੁਣਾਈ ਦੇ ਰਹੀ ਸੀ।

ਉਹ ਫਰੈਂਚ ਨਹੀਂ ਜਾਣਦਾ ਸੀ। ਇਸ ਕਰਕੇ ਪੈਰਿਸ ਵਿੱਚ ਅਖ਼ਬਾਰ ਪੜ੍ਹਨ ਦੀ ਮੁਸ਼ਕਲ ਸੀ। ਅੰਗ੍ਰੇਜ਼ੀ ਅਖ਼ਬਾਰਾਂ ਦੀ ਪ੍ਰਾਪਤੀ ਲਈ ਉਸ ਨੇ ਕੋਈ ਵਿਸ਼ੇਸ਼ ਯਤਨ ਨਹੀਂ ਕੀਤਾ। ਦੇਸ਼-ਦੇਸ਼ ਵਿੱਚ ਨਫ਼ਰਤ ਦੇ ਸ਼ੋਅਲੇ ਭੜਕ ਉੱਠੇ ਸਨ ਅਤੇ ਉਸ ਨੂੰ ਇਸ ਦੀ ਜਾਣਕਾਰੀ ਤਕ ਨਹੀਂ ਸੀ। ਪਰ ਕਿਤੇ ਨਾ ਕਿਤੇ ਇਕ ਅੱਧ ਅਜਿਹੀ ਘਟਨਾ ਵਾਪਰ ਜਾਂਦੀ ਜਿਸ ਤੋਂ ਉਸ ਨੂੰ ਇਹ ਅਨੁਭਵ ਹੁੰਦਾ ਕਿ ਇਹ ਦੇਸ਼ ਹੁਣੇ-ਹੁਣੇ ਕਬਰਸਤਾਨ 'ਚੋਂ ਉੱਠੇ ਹਨ ਅਤੇ ਫਿਰ ਇਹ ਕਬਰਸਤਾਨ ਵਿੱਚ ਡਿੱਗਣਾ ਚਾਹੁੰਦੇ ਹਨ।

ਚੁਫੇਰੇ ਇਹੀ ਅਹਿਸਾਸ ਹੁੰਦਾ। ਪਰ ਵਿਲਾਸ ਵਾਲੀਆਂ ਥਾਵਾਂ 'ਤੇ ਵੀ ਇਹ ਹੋਵੇ, ਕੀ ਇਹ ਹੈਰਾਨੀ ਵਾਲੀ ਗੱਲ ਨਹੀਂ?

ਪਿੱਛਲੀ ਰਾਤ ਦੀ ਗੱਲ ਹੈ? ਤਕਰੀਬਨ ਇਕ ਵਜੇ ਦਾ ਵਕਤ ਸੀ। ਰੂਦ ਬੱਲਾਦ ਵਿੱਚ ਇਕ ਹੋਟਲ ਦੇ ਸਾਹਮਣੇ ਚਕ੍ਰਧਰ ਮੋਟਰ 'ਚੋਂ ਉੱਤਰਿਆ। ਫੁੱਟਪਾਥ ਤੇ ਆ ਕੇ ਉਸ ਨੇ ਦਰਵਾਜ਼ੇ ਵਿੱਚੋਂ ਦੀ ਅੰਦਰ ਝਾਕ ਕੇ ਦੇਖਿਆ। ਸੌ-ਪੰਜਾਹ ਜੋੜੇ ਆਪਸ ਵਿੱਚ ਰੰਗ-ਰਲੀਆਂ ਮਨਾ ਰਹੇ ਹਨ। ਉਤੇਜਿਤ ਮਨ ਨੂੰ ਕਾਬੂ ਕਰਨ ਲਈ ਉਸ ਨੇ ਸਿਗਰਟ ਦੀ ਡੱਬੀ ਕੱਢੀ। ਲਾਈਟਰ ਸੁਲਗਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਨਾ ਜਲਿਆ।

ਰਾਤੀਂ ਗਰਮਾਹਟ ਸੀ। ਸੜਕ 'ਤੇ ਸੱਨਾਟਾ। ਇੰਨੇ ਨੂੰ ਬਿਲਕੁਲ ਨਜ਼ਦੀਕ ਤੋਂ ਕਿਸੇ ਨੇ ਆਵਾਜ਼ ਦਿੱਤੀ, "ਸ੍ਰੀਮਾਨ ਜੀ।" ਉਸ ਨੇ ਮੁੜ ਕੇ ਦੇਖਿਆ। ਉਸ ਦੇ ਨੇੜੇ ਇਕ ਔਰਤ ਖੜੀ ਸੀ। ਰਾਤ ਕੋਲ ਔਰਤਾਂ ਦੀ ਉਮਰ ਛੁਪਾਉਣ ਦਾ ਜਾਦੂ ਹੁੰਦਾ ਹੈ। ਸਥੂਲ ਸਰੀਰ, ਭੁੱਖੀਆਂ ਅੱਖਾਂ, ਰੰਗੇ ਹੋਏ ਬੁੱਲ੍ਹ, ਚਿਹਰੇ ਤੇ ਬਨਾਵਟੀ ਲਾਲੀ। ਉਸ ਨੇ ਇੰਨਾ ਹੀ ਦੇਖਿਆ। ਉਸਨੇ ਪੁੱਛਿਆ, "ਸ੍ਰੀਮਾਨ ਜੀ, ਤੁਸੀਂ ਕਿੱਥੋਂ ਦੇ ਰਹਿਣ ਵਾਲੇ ਹੋ?" ਚਕ੍ਰਧਰ ਨੇ ਉੱਤਰ ਦਿੱਤਾ, "ਮੈਂ ਮਿਸਰ ਦਾ ਰਹਿਣ ਵਾਲਾ ਹਾਂ।" ਉਸ ਨੇ ਖ਼ੁਸ਼ੀ ਨਾਲ ਮੋਢੇ ਹਿਲਾਉਂਦਿਆਂ ਕਿਹਾ, "ਈਜਿਪਸ਼ੀਅਨ ਭਾਵ ਸੰਸਾਰ ਦਾ ਸਭ ਤੋਂ ਪੁਰਾਣਾ ਮਾਨਵ-ਵੰਸ਼ ਅਤੇ ਹਾਲਾਂ ਤਕ ਜੀਵਤ! ਹਿੰਦੁਸਤਾਨੀ ਲੋਕਾਂ ਵਾਂਗ ਅਜੇ ਤਕ ਖ਼ਤਮ ਨਹੀਂ ਹੋਇਆ।

ਚਕ੍ਰਧਰ ਨੂੰ ਹੈਰਾਨੀ ਹੋਈ। ਉਸ ਨੇ ਸਿਗਰਟ ਅੱਗੇ ਵਧਾਈ। ਸਿਗਰਟ ਲੈ ਕੇ ਉਸ ਔਰਤ ਨੇ ਕਿਹਾ, "ਮੈਨੂੰ ਤੇਹ ਲੱਗੀ ਹੈ; ਚਲੋ, ਕਿਤੇ ਸ਼ਰਾਬ ਪੀਵੀਏ।"

ਹੁਣ ਉਸ ਨੂੰ ਪੂਰਾ ਵਿਸ਼ਵਾਸ ਹੋ ਗਿਆ। ਉਹ ਵੇਸਵਾ ਸੀ। ਚਕ੍ਰਧਰ ਨੇ ਪੁੱਛਿਆ, "ਮੇਰੇ ਨਾਲ ਚਲੋਂਗੀ?" ਉਸ ਨੇ ਖ਼ੁਸ਼ੀ ਨਾਲ ਕਿਹਾ, "ਮਿਸਰ ਦੇਸ਼ ਦੀ ਜੈ ਹੋਵੇ।" ਚਕ੍ਰਧਰ ਨੇ ਕਿਹਾ, "ਮੇਰੇ ਕੋਲ ਜ਼ਿਆਦਾ ਪੈਸੇ ਨਹੀਂ ਹਨ।" ਉਸ ਨੇ ਹੱਸ ਕੇ ਉੱਤਰ ਦਿੱਤਾ, "ਸਾਡੀ ਯੂਨੀਅਨ ਦਾ ਰੇਟ ਹੈ। ਉਸ ਦੇ ਹਿਸਾਬ ਨਾਲ ਹੀ ਮੈਂ ਪੈਸੇ ਲਵਾਂਗੀ। ਪਰ ਤੁਸੀਂ ਚਲੋ ਤਾਂ ਸਹੀ! ਪੈਸਿਆਂ ਬਾਰੇ ਬਾਅਦ ਵਿੱਚ ਸੋਚਾਂਗੇ।"

ਦੋਵੇਂ ਮੋਟਰ ਵਲ ਮੁੜੇ। ਜਦ ਉਹ ਘੁੰਮ ਕੇ ਜਾ ਰਹੇ ਸਨ ਤਾਂ ਮੋਟਰ ਦੀਆਂ ਬੱਤੀਆਂ ਦੀ ਰੌਸ਼ਨੀ ਉਸ ਔਰਤ ਦੇ ਚਿਹਰੇ ਤੇ ਪਈ। ਹੌਲੀ-ਹੌਲੀ ਦਰਵਾਜ਼ਾ ਖੁਲ੍ਹ ਗਿਆ। ਚਕ੍ਰਧਰ ਦਾ ਗਾਈਡ ਡਰਾਈਵਰ ਹੇਠਾਂ ਉੱਤਰਿਆ। ਉਸ ਨੇ ਚਕ੍ਰਧਰ ਨੂੰ ਕਿਹਾ, "ਸ੍ਰੀਮਾਨ ਜੀ, ਇਹ ਕੀ? ਇਹ ਤਾਂ ਬੁੱਢੀ ਹੈ।"

ਔਰਤ ਨੇ ਡਰਾਈਵਰ ਨੂੰ ਤਲਖ਼ੀ ਨਾਲ ਕਿਹਾ, "ਜ਼ਬਾਨ ਸੰਭਾਲ ਕੇ ਗੱਲ ਕਰ।" ਪਰ ਡਰਾਈਵਰ ਨੇ ਉਸ ਨੂੰ ਝਿੜਕਦਿਆਂ ਕਿਹਾ, "ਚਲ ਹੱਟ, ਬੁੱਢੀ ਨੂੰ ਨਾਲ ਲੈ ਕੇ ਕੀ ਕਬਰਸਤਾਨ ਜਾਣਾ ਹੈ? ਸਾਹਿਬ ਨੂੰ ਖ਼ੂਬਸੂਰਤ ਜਵਾਨ ਲੜਕੀ ਦੀ ਮੁਹੱਬਤ ਚਾਹੀਦੀ ਹੈ।"

ਉਹ ਠਹਾਕਾ ਮਾਰ ਕੇ ਹੱਸੀ ਅਤੇ ਬੋਲੀ, "ਮਰ ਜਾਣਿਆ, ਕੱਲ੍ਹ ਲੜਾਈ ਸ਼ੁਰੂ ਹੋ ਜਾਵੇਗੀ। ਦੋ ਮਹੀਨੇ ਬਾਅਦ ਤੁਸੀਂ ਇਸ ਦੁਨੀਆ ਵਿੱਚ ਨਹੀਂ ਰਹੋਗੇ! ਇਨ੍ਹਾਂ ਦਿਨਾਂ ਵਿੱਚ ਕਿਤੇ ਮੁਹੱਬਤ ਮਿਲ ਸਕਦੀ ਹੈ? ਪਿਆਰ ਤਾਂ ਸ਼ਾਂਤੀ ਵਿੱਚ ਜਿਉਂਦਾ ਹੈ, ਲੜਾਈ ਦੇ ਮੈਦਾਨ ਵਿੱਚ ਨਹੀਂ।"

ਚਕ੍ਰਧਰ ਨੇ ਗੌਰ ਨਾਲ ਉਸ ਵਲ ਦੇਖਿਆ ਅਤੇ ਕਿਹਾ, "ਤੂੰ ਅੰਗ੍ਰੇਜ਼ੀ ਚੰਗੀ ਬੋਲਦੀ ਏਂ।" "ਮੈਂ ਅੰਗ੍ਰੇਜ਼ ਹਾਂ, ਸ੍ਰੀਮਾਨ ਜੀ! ਤੁਸੀਂ ਜਾਣਦੇ ਹੋ ਕੈਸੇਨੋਵਾ ਕੀ ਕਹਿੰਦਾ ਹੈ? ਪਿਆਰ ਦੇ ਖੇਲ ਵਿੱਚ ਪੰਜ ਇੰਦ੍ਰੀਆਂ ਦੀ ਸਹਾਇਤਾ ਚਾਹੀਦੀ ਹੈ"! ਇਹ ਕਹਿ ਕੇ ਉਹ ਹੱਸਦੀ ਹੋਈ ਗੱਡੀ ਵਿੱਚ ਬੈਠ ਗਈ ਅਤੇ ਚਕ੍ਰਧਰ ਨੂੰ ਆਪਣੇ ਨਾਲ ਬਿਠਾ ਕੇ ਬੋਲੀ, "ਚਲ ਓਏ, ਨੱਟਖੱਟ ਲੜਕੇ!"

ਲੱਟਿਨ ਕਵਾਰਟਰ ਦੇ ਕਿਸੇ ਹੋਟਲ ਵਿੱਚ ਚਕ੍ਰਧਰ ਉਸ ਨੂੰ ਲੈ ਗਿਆ। ਉਹ ਲਗਾਤਾਰ ਬੋਲਦੀ ਜਾ ਰਹੀ ਸੀ। ਪਰ ਚਕ੍ਰਧਰ ਨੇ ਚੁੱਪਚਾਪ ਕਮਰੇ ਦਾ ਦਰਵਾਜ਼ਾ ਖੋਲ੍ਹ ਦਿੱਤਾ। ਲਾਈਟ ਜਗਾ ਕੇ ਕੁਰਸੀ ਉਸ ਨੇ ਸਾਹਮਣੇ ਖਿੱਚ ਲਈ ਅਤੇ ਅਲਮਾਰੀ 'ਚੋਂ ਸ਼ਰਾਬ ਕੱਢ ਕੇ ਦੋ ਗਲਾਸ ਭਰ ਦਿੱਤੇ। ਇਕ ਗਲਾਸ ਉਸ ਦੇ ਅੱਗੇ ਰੱਖਦਿਆਂ ਉਸ ਨੇ ਪੁੱਛਿਆ, "ਤੂੰ ਕਦ ਤਕ ਇੱਥੇ ਠਹਿਰ ਸਕਦੀ ਏਂ?"

ਇਕ ਘੁੱਟ ਪੀ ਕੇ ਉਸ ਨੇ ਕਿਹਾ, "ਵੇਸਵਾ ਲਈ ਇਕ ਰਾਤ ਇਕ ਜ਼ਿੰਦਗੀ ਹੁੰਦੀ ਹੈ। ਇਹੀ ਸਮਝੋ ਕਿ ਇਹ ਜ਼ਿੰਦਗੀ ਤੇਰੇ ਕਦਮਾਂ 'ਤੇ ਨਿਛਾਵਰ ਹੈ।"

ਔਰਤ ਨੇ ਸ਼ਰਾਬ ਖ਼ਤਮ ਕਰਕੇ ਗਲਾਸ ਹੇਠਾਂ ਰੱਖ ਦਿੱਤਾ। ਸਿਰ ਤੋਂ ਟੋਪ ਲਾਹਿਆ ਅਤੇ ਚਕ੍ਰਧਰ ਵਲ ਪਿੱਠ ਫੇਰ ਕੇ ਬੋਲੀ, "ਤੁਸੀਂ ਇਹ ਬਟਨ ਖੋਲ੍ਹ ਦੇਵੋਗੇ?"

ਚਕ੍ਰਧਰ ਨੇ ਉਸ ਨੂੰ ਕੁਰਸੀ 'ਤੇ ਬਿਠਾ ਦਿੱਤਾ। ਸਾਹਮਣੇ ਵਾਲੀ ਖਿੜਕੀ ਖੋਲ੍ਹ ਦਿੱਤੀ। ਪਰਦਾ ਸਰਕਾ ਦਿੱਤਾ। ਚਕ੍ਰਧਰ ਨੇ ਉਥੇ ਹੀ ਖੜੇ ਨੇ ਉਸ ਨੂੰ ਪੁੱਛਿਆ, "ਮੈਂ ਸਿਰਫ਼ ਤੇਰੇ ਜੀਵਨ ਦੀ ਕਹਾਣੀ ਸੁਣਨੀ ਚਾਹੁੰਦਾ ਹਾਂ।"

ਉਹ ਉੱਚੀ-ਉੱਚੀ ਹੱਸੀ। ਚਕ੍ਰਧਰ ਨੇ ਖਿੱਝ ਕੇ ਕਿਹਾ, "ਇਸ ਵਿੱਚ ਹੱਸਣ ਵਾਲੀ ਕਿਹੜੀ ਗੱਲ ਹੈ?"

ਉਸ ਨੇ ਹਾਸਾ ਰੋਕ ਕੇ ਉੱਤਰ ਦਿੱਤਾ, "ਤੁਸੀਂ ਅਜੇ ਨਵੇਂ-ਨਵੇਂ ਦਿਖਾਈ ਦਿੰਦੇ ਹੋ। ਵੇਸਵਾ ਦੇ ਕੋਲ ਜਾਣ ਦੀ ਜਦ ਇੱਛਾ ਹੁੰਦੀ ਹੈ, ਤਾਂ ਉਸ ਸਮੇਂ ਆਦਮੀ ਆਪਣੇ ਆਪ ਨੂੰ ਧੋਖਾ ਦੇਣ ਲੱਗਦਾ ਹੈ। ਮਨ ਦੀ ਗੱਲ ਛੁਪਾ ਕੇ ਖ਼ੁਦ ਨੂੰ ਸਮਝਾਉਣ ਲੱਗਦਾ ਹੈ ਕਿ ਮੈਂ ਤਾਂ ਵੇਸਵਾ ਦੀ ਅਸਲੀ ਹਾਲਤ ਖ਼ੁਦ ਆਪਣੇ ਅੱਖੀਂ ਦੇਖਣੀ ਹੈ। ਹੋ ਸਕੇ ਤਾਂ ਕਿਸੇ ਦਾ ਭਲਾ ਵੀ ਕਰਨਾ ਹੈ।"

ਚਕ੍ਰਧਰ ਨੂੰ ਖਿੱਝਦਿਆਂ ਦੇਖ ਕੇ ਉਹ ਬੋਲੀ, "ਇਸ ਵਿੱਚ ਨਾਰਾਜ਼ ਹੋਣ ਵਾਲੀ ਕੋਈ ਗੱਲ ਨਹੀਂ! ਤੁਸੀਂ "ਸਿਰਫ਼" ਕਿਹਾ ਇਸ ਲਈ ਮੇਰਾ ਹਾਸਾ ਨਿਕਲ ਗਿਆ। ਪਰ ਮੈਂ ਪੈਸੇ

ਲੈਣ ਤੋਂ ਬਗੈਰ ਨਹੀਂ ਜਾਵਾਂਗੀ, ਹਾਂ!'

ਉਸ ਦੀ ਨਕਲੀ ਅਦਾ ਨਾਲ ਚਕ੍ਰਧਰ ਨੂੰ ਘ੍ਰਿਣਾ ਹੋ ਗਈ। ਹੁਣ ਉਸ ਔਰਤ ਦਾ ਚਿਹਰਾ ਚਕ੍ਰਧਰ ਨੂੰ ਸਪਸ਼ਟ ਦਿਖਾਈ ਦਿੱਤਾ। ਫੁੱਲੀਆਂ ਹੋਈਆਂ ਗਲ੍ਹਾਂ ਕਾਰਨ ਉਸ ਦੀਆਂ ਅੱਖਾਂ ਛੁਪੀਆਂ ਹੋਈਆਂ ਸਨ। ਠੋਡੀ 'ਤੇ ਦੋ ਝੁਰੜੀਆਂ ਸਨ। ਬੁੱਲ੍ਹਾਂ 'ਤੇ ਜ਼ਰੂਰਤ ਨਾਲੋਂ ਜ਼ਿਆਦਾ ਸੁਰਖੀ ਅਤੇ ਕਦੇ-ਕਦੇ ਬਾਹਰ ਨਿਕਲਣ ਵਾਲੀ ਜੀਭ। ਉਸ ਨੂੰ ਯਾਦ ਆਇਆ ਕਿ ਅਜਿਹੇ ਹੋਠਾਂ ਨੂੰ ਕਿਸੇ ਨੇ ਰਿਸਦੇ ਹੋਏ ਜ਼ਖ਼ਮ ਦੇ ਮੂੰਹ ਦੀ ਉਪਮਾ ਦਿੱਤੀ ਹੈ।

ਚਕ੍ਰਧਰ ਚਿੜ੍ਹ ਗਿਆ। ਪੈਂਟ ਦੀ ਜੇਬ ਵਿਚੋਂ ਸੌ ਫ੍ਰੈਂਕ ਦਾ ਇਕ ਨੋਟ ਕੱਢ ਕੇ ਉਸ ਨੇ ਸਾਹਮਣੇ ਪਏ ਪਲੰਘ 'ਤੇ ਸੁੱਟ ਦਿੱਤਾ ਅਤੇ ਕਿਹਾ, "ਜਾਓ, ਇੱਥੋਂ ਨਿਕਲ ਜਾਓ। ਆਹ ਲੈ ਆਪਣੀ ਯੂਨੀਅਨ ਦਾ ਰੇਟ। ਤੇਰੀਆਂ ਲੁਭਾਉਣੀਆਂ ਗੱਲਾਂ ਕਰਕੇ ਤੈਨੂੰ ਇੱਥੇ ਲੈ ਆਇਆ, ਤੇਰੇ ਬੁੱਢੇ ਰੂਪ ਤੇ ਲੱਟੂ ਹੋ ਕੇ ਨਹੀਂ?"

ਥੋੜ੍ਹੀ ਦੇਰ ਬਾਅਦ ਉਸ ਨੇ ਆਪਣੀ ਕਹਾਣੀ ਸੁਣਾ ਦਿੱਤੀ।

ਉਸ ਨੇ ਕਿਹਾ, "ਮੈਂ ਅੰਗ੍ਰੇਜ਼ ਹਾਂ। ਫਰਾਂਸ ਦੀ ਧਰਤੀ ਤੇ ਵੇਸਵਾ ਬਣ ਗਈ। ਹੁਣ ਇਥੇ ਹੀ ਰਹਿੰਦੀ ਹਾਂ, ਕਿਉਂਕਿ ਇੰਗਲੈਂਡ ਵਿੱਚ ਕਨੂੰਨੀ ਤਕਲੀਫ਼ ਹੈ। ਉੱਥੇ ਇਹ ਪੇਸ਼ਾ ਨਹੀਂ ਕਰਨ ਦਿੰਦੇ।"

"ਮੈਂ ਸੋਲ੍ਹਾਂ ਸਾਲ ਦੀ ਸੀ। ਸੰਨ ਚੌਦ੍ਹਾਂ ਵਿੱਚ ਯੁੱਧ ਸ਼ੁਰੂ ਹੋਇਆ। ਫਰਾਂਸ ਵਿੱਚ ਘਮਸਾਨ ਦੀ ਲੜਾਈ ਹੋਈ। ਹਜ਼ਾਰਾਂ, ਲੱਖਾਂ ਦੀ ਗਿਣਤੀ ਵਿੱਚ ਫੌਜੀ ਫਰਾਂਸ ਆਉਂਦੇ, ਮਾਰੇ ਜਾਂਦੇ। ਲੜਾਈ ਵਿੱਚ ਹਰ ਹਮਲੇ ਤੋਂ ਪਹਿਲਾਂ ਫੌਜੀਆਂ ਨੂੰ ਰੰਮ ਪਲਾਈ ਜਾਂਦੀ ਹੈ। ਯੁੱਧ-ਕਾਲ ਵਿੱਚ ਔਰਤ ਦਾ ਉਪਯੋਗ ਵੀ ਮੌਤ ਤੋਂ ਪਹਿਲਾਂ ਛਿਣ-ਮੋਕਸ਼ ਦਾ ਅਨੁਭਵ ਕਰਾ ਦੇਣ ਵਾਲੇ ਨਸ਼ੇ ਦਾ ਸਾਧਨ ਮਾਤਰ ਹੁੰਦਾ ਹੈ।"

"ਜਾਨ ਹਥੇਲੀ 'ਤੇ ਰੱਖ ਕੇ ਨਿਕਲੇ ਹੋਏ ਮਰਦ। ਸਾਰੇ ਜਵਾਨ। ਅੱਤਿਆਚਾਰ ਦੀ ਹੱਦ ਨਾ ਰਹੀ। ਸ਼ਾਇਦ ਬੈਲਜੀਅਮ ਵਿੱਚ ਜਰਮਨਾਂ ਨੇ ਔਰਤਾਂ ਤੇ ਏਨੇ ਅੱਤਿਆਚਾਰ ਨਹੀਂ ਕੀਤੇ ਹੋਣਗੇ, ਜਿੰਨੇ ਫਰਾਂਸ ਵਿੱਚ ਸਵੈ-ਇੱਛਾ ਪੂਰਬਕ ਹੋਣ ਲੱਗੇ। ਇਕ ਹੀ ਸਾਲ ਵਿੱਚ ਫਰਾਂਸ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਗ਼ੈਰ-ਕਨੂੰਨੀ ਔਲਾਦ ਦੀ ਗਿਣਤੀ ਵੱਧਣ ਲੱਗੀ। ਉਨ੍ਹਾਂ ਦੇ ਪਿਤਾ ਦਾ ਕੋਈ ਪਤਾ ਨਹੀਂ ਸੀ। ਚੁਫੇਰੇ ਅੱਗ ਦੇ ਭਾਂਬੜ ਮਚੇ ਹੋਏ ਸਨ। ਚੁਫੇਰੇ ਫੌਜੀ ਕਾਨੂੰਨ। ਕੱਲ੍ਹ ਮਰਨ ਲਈ ਨਿਕਲੇ ਹੋਏ ਜਵਾਨਾ ਨੂੰ ਕਿਹੜੀ ਸਜਾ ਡਰਾ ਸਕਦੀ ਸੀ?

"ਮੈਂ ਇੰਗਲੈਂਡ ਵਿੱਚ ਸੀ। ਘਰ ਵਿੱਚ ਕੋਈ ਨਹੀਂ ਸੀ। ਹੋਟਲ ਵਿੱਚ ਵੇਟਰ ਦਾ ਕੰਮ ਕਰਦੀ ਸੀ। ਮੇਰਾ ਪ੍ਰੇਮੀ ਲੜਾਈ ਤੇ ਚਲਾ ਗਿਆ ਸੀ। ਮੇਰੇ ਜੀਵਨ ਦਾ ਅੱਧਾ ਸੁੱਖ ਸਿਰਫ਼ ਉਸ ਦੇ ਖ਼ਤ ਸਨ।"

"ਪਤਾ ਨਹੀਂ ਕਿਵੇਂ ਅਸੀਂ ਫਰਾਂਸ ਆ ਪਹੁੰਚੇ! ਖ਼ਬਰਾਂ ਫੈਲਣ ਲੱਗੀਆਂ। ਫਰਾਂਸ ਵਿੱਚ ਫੌਜੀਆਂ ਲਈ ਜਵਾਨ ਲੜਕੀਆਂ ਦਾ ਇੰਤਜ਼ਾਮ ਕੀਤਾ ਜਾ ਰਿਹਾ ਹੈ। ਸੱਚ ਕੀ ਸੀ ਅਤੇ ਝੂਠ ਕੀ, ਭਗਵਾਨ ਹੀ ਜਾਣਦਾ ਹੈ। ਸਾਡੇ ਹੋਟਲ ਵਿੱਚ ਜਿੰਨੀਆਂ ਜਵਾਨ ਲੜਕੀਆਂ ਸਨ, ਉਹ ਸਭ ਉਨ੍ਹਾਂ ਵਿੱਚ ਸਨ। ਜਹਾਜ਼ ਸਾਡੇ ਵਰਗੀਆਂ ਲੜਕੀਆਂ ਨਾਲ ਭਰਿਆ ਹੋਇਆ ਸੀ।

"ਅਸੀਂ ਫਰਾਂਸ ਆ ਪਹੁੰਚੇ। ਥੋੜ੍ਹੇ ਹੀ ਦਿਨਾਂ ਵਿੱਚ ਮੈਂ ਵੇਸਵਾ ਬਣ ਗਈ।

"ਭੀੜ ਹੁੰਦੀ ਹੈ ਤਾਂ ਅੰਦਰ ਜਾਣ ਲਈ ਲੋਕ ਲਾਈਨ ਬਣਾਉਂਦੇ ਹਨ। ਬਿਲਕੁਲ

ਇਸ ਤਰ੍ਹਾਂ ਹੀ ਸਾਡੇ ਕਮਰੇ ਦੇ ਬਾਹਰ ਕਤਾਰਾਂ ਲੱਗੀਆਂ ਰਹਿੰਦੀਆਂ। ਵੱਡੇ-ਵੱਡੇ ਦੀਵਾਨਖ਼ਾਨੇ। ਵਿੱਚ ਕਿਤੇ ਕਿਤੇ ਪਰਦੇ। ਇਹ ਪਰਦੇ ਹੀ ਕਮਰਿਆਂ ਦਾ ਕੰਮ ਦਿੰਦੇ ਸਨ। ਫੌਜੀ ਇਕ ਦਰਵਾਜ਼ੇ ਥਾਣੀਂ ਆਉਂਦੇ, ਨਸ਼ੇ ਵਿੱਚ ਧੁੱਤ, ਉਨ੍ਹਾਂ ਨੂੰ ਇਹ ਵੀ ਪਤਾ ਨਹੀਂ ਹੁੰਦਾ ਕਿ ਉਹ ਕੀ ਕਰ ਰਹੇ ਹਨ। ਇਸ ਹਾਲਤ ਵਿੱਚ ਉਹ ਦੂਜੇ ਦਰਵਾਜ਼ੇ ਰਾਹੀਂ ਬਾਹਰ ਨਿਕਲ ਜਾਂਦੇ। ਜਦ ਵੀਹ-ਪੰਝੀ ਫੌਜੀ ਆ ਕੇ ਚਲੇ ਜਾਂਦੇ ਤਾਂ ਨਵੀਆਂ ਲੜਕੀਆਂ ਲਿਆਈਆਂ ਜਾਂਦੀਆਂ।"

"ਹੁਣ ਕੁਝ ਨਹੀਂ ਹੁੰਦਾ। ਉਸ ਸਮੇਂ ਮਨ ਵਿੱਚ ਅਜੀਬ-ਅਜੀਬ ਵਿਚਾਰ ਆਉਂਦੇ। ਅਸੀਂ ਕਦੇ ਸੋਚਦੀਆਂ ਕਿ ਇੰਗਲੈਂਡ ਦੇ ਲਈ ਹੀ ਅਸੀਂ ਸਭ ਕੁਝ ਕਰ ਰਹੀਆਂ ਹਾਂ। ਲੜਾਈ ਖ਼ਤਮ ਹੋਣ ਦੇ ਬਾਅਦ ਸਾਡਾ ਦੇਸ਼ ਸਾਨੂੰ ਇਸ ਦਾ ਇਨਾਮ ਜ਼ਰੂਰ ਦੇਵੇਗਾ। ਜਵਾਨ ਲੜਕੇ। ਉਨ੍ਹਾਂ ਦੇ ਉਤਸ਼ਾਹ ਦੀ ਕੋਈ ਸੀਮਾ ਨਹੀਂ ਸੀ। ਚੁਫੇਰੇ ਮਰਨ ਲਈ ਤਿਆਰ ਖੜੇ ਦਿਖਾਈ ਦਿੰਦੇ। ਕਈ ਵਾਰ ਮਨ ਕਿਸੇ ਵੱਲ ਖਿਚਿਆ ਜਾਂਦਾ। ਪਰ ਕਿਸੇ ਵੀ ਗੱਲ ਲਈ ਸਮਾਂ ਨਹੀਂ ਸੀ।"

"ਲੜਾਈ ਖ਼ਤਮ ਹੋਈ। ਮੈਂ ਇੰਗਲੈਂਡ ਵਾਪਸ ਆ ਗਈ। ਪਰ ਹੁਣ ਮੈਂ ਵੇਸਵਾ ਬਣ ਚੁੱਕੀ ਸੀ। ਸਮਾਜ ਵਿੱਚ ਮੇਰੇ ਲਈ ਕੋਈ ਜਗ੍ਹਾ ਨਹੀਂ ਸੀ। ਨੌਕਰੀ ਮਿਲਣ ਦੀ ਸੰਭਾਵਨਾ ਵੀ ਨਹੀਂ। ਹੁਣ ਤਾਂ ਬਸ, ਮੈਂ ਇਕ ਹੀ ਪੇਸ਼ਾ ਕਰਦੀ ਸੀ, ਇੱਥੇ ਵੀ ਉਹੀ ਸ਼ੁਰੂ ਕੀਤਾ।"

"ਦੋ ਸਾਲ ਬਾਅਦ ਇਕ ਵਾਰ ਜਦ ਮੈਂ ਗ੍ਰਿਫਤਾਰ ਹੋ ਗਈ ਤਾਂ ਮੈਨੂੰ ਪਤਾ ਲੱਗਾ ਕਿ ਇੰਗਲੈਂਡ ਵਿੱਚ ਵੇਸਵਾ-ਧੰਦਾ ਕਨੂੰਨੀ ਤੌਰ ਤੇ ਵਰਜਿਤ ਹੈ। ਖੈਰ, ਥੋੜ੍ਹੀ ਜਿਹੀ ਸਜਾ ਭੁਗਤਣ ਦੇ ਬਾਅਦ ਮੈਨੂੰ ਰਿਹਾਅ ਕਰ ਦਿੱਤਾ ਗਿਆ। ਪ੍ਰਸਥਿਤੀਆਂ ਨੇ ਹੁਣ ਤਕ ਮੈਨੂੰ ਕਾਫ਼ੀ ਚਾਲਾਕ ਬਣਾ ਦਿੱਤਾ ਸੀ। ਮੈਂ ਦੁਬਾਰਾ ਪੇਸ਼ਾ ਸ਼ੁਰੂ ਕੀਤਾ। ਫਿਰ ਸਜਾ ਹੋਈ, ਫਿਰ ਪੇਸ਼ਾ, ਇਹੀ ਸਿਲਸਿਲਾ ਬਹੁਤ ਦਿਨਾਂ ਤਕ ਚਲਦਾ ਰਿਹਾ। ਮੈਂ ਜਵਾਨ ਸੀ, ਇਸ ਲਈ ਕਿਵੇਂ ਵੀ ਪੇਟ ਭਰ ਸਕਦੀ ਸਾਂ। ਰੂਪ-ਜਵਾਨੀ ਢਲਣ ਦੇ ਬਾਅਦ ਤਾਂ ਕੌਣ ਪੁੱਛਦਾ ਹੈ! ਪਰ ਇਕ ਦਿਨ ਉਹ ਆਇਆ ਕਿ ਦੋ ਟੁੱਕ ਰੋਟੀ ਨਸੀਬ ਹੋਣੀ ਵੀ ਮੁਸ਼ਕਲ ਹੋ ਗਈ। ਲੰਡਨ ਵਿੱਚ ਪੇਸ਼ਾ ਨਹੀਂ ਚਲਦਾ ਸੀ। ਮੈਂ ਸੋਚਿਆ ਕਿ ਦੂਰ ਕਿਤੇ ਛੋਟੇ ਜਿਹੇ ਪਿੰਡ ਵਿੱਚ ਚਲੀ ਜਾਵਾਂ ਅਤੇ ਮੈਂ ਲਿਵਰਪੂਲ ਵੱਲ ਚਲੀ ਗਈ।"

"ਕੁਝ ਹੀ ਦਿਨ ਪਹਿਲਾਂ ਇਕ ਮੁਕੱਦਮਾ ਚਲਿਆ ਸੀ। ਤੁਸੀਂ ਪੜ੍ਹਿਆ ਹੋਵੇਗਾ। ਹੱਥਿਆਰਾਂ ਦੇ ਕਾਰਖ਼ਾਨਿਆਂ ਦੇ ਕੁਝ ਭੇਤ ਕਿਸੇ ਅੰਗ੍ਰੇਜ਼ ਬੇਰੁਜ਼ਗਾਰ ਨੇ ਤੀਹ ਪੌਂਡਾਂ ਦੇ ਬਦਲੇ ਵਿੱਚ ਜਰਮਨ ਜਾਸੂਸਾਂ ਨੂੰ ਵੇਚ ਦਿੱਤੇ। ਉਹ ਸਕਾਚ ਸੀ। ਪਿਛਲੀ ਲੜਾਈ ਵਿੱਚ ਜ਼ਖ਼ਮੀ ਹੋ ਕੇ ਨਿਕੰਮਾ ਹੋ ਗਿਆ ਸੀ। ਉਸ ਸਮੇਂ ਤੋਂ ਲੈ ਕੇ ਹੁਣ ਤੱਕ ਵੀਹ ਸਾਲ ਦਾ ਇਹ ਸਮਾਂ ਉਸ ਨੇ ਨੌਕਰੀ ਬਗ਼ੈਰ ਬੁਰੀ ਹਾਲਤ ਵਿੱਚ ਬਤੀਤ ਕੀਤਾ। ਇਕ ਜ਼ਮਾਨੇ ਵਿੱਚ ਇੰਗਲੈਂਡ ਲਈ ਜਰਮਨਾਂ ਵਿਰੁੱਧ ਲੜਨ ਵਾਲਾ ਇਹ ਜਵਾਨ ਅਖੀਰ ਕਮਜ਼ੋਰੀ ਦਾ ਸ਼ਿਕਾਰ ਹੋ ਗਿਆ ਅਤੇ ਅੰਗ੍ਰੇਜ਼ ਕਾਰਖ਼ਾਨਿਆਂ ਦੇ ਭੇਤ ਉਸ ਨੇ ਜਰਮਨਾਂ ਨੂੰ ਵੇਚ ਦਿੱਤੇ।"

"ਪਰ ਮੇਰੇ ਡਰ ਦਾ ਕਾਰਨ ਕੁਝ ਹੋਰ ਹੀ ਸੀ। ਅਖ਼ਬਾਰਾਂ ਵਿੱਚ ਵੱਡੀਆਂ ਵੱਡੀਆਂ ਸੁਰਖੀਆਂ ਦੇ ਕੇ ਛਾਪਿਆ ਗਿਆ ਕਿ ਇਕ ਸਕਾਚ ਨੇ ਦੇਸ਼ ਨਾਲ ਵਿਸ਼ਵਾਸਘਾਤ ਕੀਤਾ। ਲੋਕ ਕਹਿਣ ਲੱਗੇ, ਸਕਾਚ ਘਰ ਦੇ ਭੇਤੀ ਹਨ। ਅੱਜ ਆਇਰਸ਼ਾਂ ਪ੍ਰਤੀ ਇੰਗਲੈਂਡ ਵਿੱਚ

ਦੂਜ-ਭਾਵ ਦਾ ਵਾਤਾਵਰਣ ਹੈ। ਯਹੂਦੀਆਂ ਪ੍ਰਤੀ ਜਰਮਨੀ ਵਿੱਚ ਹੈ। ਇਹੀ ਹਾਲਤ ਅੱਗੇ ਜਾ ਕੇ ਸਕਾਚ ਲੋਕਾਂ ਦੀ ਹੋਵੇਗੀ। ਮੈਂ ਮੂਲ ਰੂਪ ਵਿੱਚ ਸਕਾਚ ਹਾਂ। ਮੇਰੇ ਰਸਤੇ ਵਿੱਚ ਇਹ ਜਰਮਨ ਜਾਸੂਸੀ ਦੇ ਜਾਲ ਕਈ ਵਾਰ ਵਿਛਾਏ ਗਏ ਸਨ। ਮੈਂ ਤਰ੍ਹਾਂ-ਤਰ੍ਹਾਂ ਦੇ ਪਾਪ ਕਰ ਚੁੱਕੀ ਸੀ। ਹੁਣ ਦੇਸ਼ ਦੇ ਨਾਲ ਵਿਸ਼ਵਾਸਘਾਤ ਦਾ ਇਕ ਹੋਰ ਪਾਪ ਮੈਂ ਆਪਣੇ ਜ਼ਿੰਮੇ ਨਹੀਂ ਲੈਣਾ ਚਾਹੁੰਦੀ ਸੀ। ਇਸ ਲਈ ਪੈਰਿਸ ਆ ਗਈ। ਇੱਥੇ ਆਰਾਮ ਨਾਲ ਪੇਟ ਭਰ ਸਕਦੀ ਹਾਂ। ਇਥੇ ਕਾਨੂੰਨ ਦੀ ਤਕਲੀਫ਼ ਨਹੀਂ।"

ਹਨੇਰਾ ਹੋ ਗਿਆ। ਖਾਣ ਦਾ ਵੇਲਾ ਹੋ ਗਿਆ ਸੀ। "ਖਾਣਾ ਤਿਆਰ ਹੈ' ਕਹਿੰਦਾ ਅਤੇ ਇਕ ਛੋਟੀ ਜਿਹੀ ਘੰਟੀ ਵਜਾਉਂਦਾ ਹੋਇਆ ਬਹਿਰਾ ਕਾਰੀਡੋਰ ਵਿੱਚੋਂ ਦੀ ਹੋ ਕੇ ਚਲਾ ਗਿਆ। ਚਕ੍ਰਧਰ ਨੂੰ ਜਿਵੇਂ ਹੁਣ ਹੋਸ਼ ਆਈ। ਉਸ ਦੇ ਡੱਬੇ ਦਾ ਦਰਵਾਜ਼ਾ ਖੁਲ੍ਹਿਆ ਅਤੇ ਇਕ ਹਿੰਦੁਸਤਾਨੀ ਲੜਕੀ ਅੰਦਰ ਆਈ। ਪਰ ਉਸ ਨੇ ਬਹੁਤ ਉੱਚੀ ਆਵਾਜ਼ ਵਿੱਚ ਕਿਹਾ, "ਮੁਆਫ਼ ਕਰਨਾ। ਮੈਂ ਗਲਤੀ ਨਾਲ ਇਸ ਡੱਬੇ ਵਿੱਚ ਆ ਗਈ।" ਅਤੇ ਉਹ ਵਾਪਸ ਜਾਣ ਲਈ ਮੁੜੀ।

ਚਕ੍ਰਧਰ ਉੱਠਿਆ। ਉਹ ਔਰਤ ਉਸ ਨੂੰ ਬਹੁਤ ਕਾਲੀ ਦਿਖਾਈ ਦਿੱਤੀ। ਇੱਥੇ ਹੀ ਬਸ ਨਹੀਂ, ਉਸ ਨੇ ਆਪਣੇ ਬੁੱਲ੍ਹ ਵੀ ਰੰਗੇ ਹੋਏ ਸਨ। ਇਸ ਕਰੂਪਤਾ ਨੇ ਚਕ੍ਰਧਰ ਨੂੰ ਬਚਪਨ ਵਿੱਚ ਸੁਣੀ ਕਹਾਣੀ ਦੀ ਬੱਚੇ ਖਾਣ ਵਾਲੀ ਡੈਣ ਦੀ ਯਾਦ ਦਿਲਾ ਦਿੱਤੀ। ਉਸ ਦੇ ਮਗਰੋਂ ਦੀ ਲਤੀਫ਼ ਅੰਦਰ ਆਇਆ ਅਤੇ ਬੋਲਿਆ, "ਉੱਠੋ, ਉੱਠੋ, ਖਾਣਾ ਖਾਣ ਚਲਦੇ ਹੋ ਕਿ ਨਹੀਂ?"

ਚਕ੍ਰਧਰ ਨੇ ਉਸ ਵਲ ਦੇਖ ਕੇ ਕਿਹਾ, "ਇਸ ਕਾਲੀ ਲੜਕੀ ਨੇ ਪਿੱਛਾ ਕਰਨਾ ਅਜੇ ਨਹੀਂ ਛੱਡਿਆ?" ਲਤੀਫ਼ ਨੇ ਹੱਸ ਕੇ ਜਵਾਬ ਦਿੱਤਾ, "ਦੇਖ ਯਾਰ, ਮੇਰਾ ਪੇਸ਼ਾ ਦਲਾਲੀ ਹੈ। ਦਲਾਲੀ ਕੋਇਲੇ ਦੀ ਵੀ ਕਰਦਾ ਹਾਂ ਅਤੇ ਸੋਨੇ ਦੀ ਵੀ। ਚਲੋ, ਖਾਣਾ ਖਾਣ ਚਲੋ।"

ਦੋਵੇਂ ਖਾਣੇ ਦੇ ਡੱਬੇ ਵਲ ਚਲ ਪਏ।

ਅਬਦੁਲ ਲਤੀਫ਼ ਇਕ ਅਜੀਬ ਆਦਮੀ ਸੀ। ਲੰਡਨ ਵਿੱਚ ਈਸਟ ਸੈਂਟਰਲ ਦੀ ਇਕ ਸੜਕ 'ਤੇ ਮੇਥਾ ਐਂਡ ਕੰਪਨੀ ਵਾਲਿਆਂ ਦੀ ਦਲਾਲੀ ਦੀ ਦੁਕਾਨ ਹੈ। ਚਕ੍ਰਧਰ ਨੇ ਲਤੀਫ਼ ਨੂੰ ਪਹਿਲੀ ਵਾਰ ਇੱਥੇ ਹੀ ਦੇਖਿਆ ਸੀ। ਇੰਗਲੈਂਡ ਛੱਡਣ ਸਮੇਂ ਉਹ ਮੇਥਾ ਤੋਂ ਵਿਦਾ ਲੈਣ ਗਿਆ ਤਾਂ ਸੰਕਰੀ ਗਲੀ ਵਿੱਚ ਸਥਿਤ ਇਕ ਇਕ ਕਮਰੇ ਵਾਲੇ ਘਰ ਦੀਆਂ ਪੌੜੀਆਂ ਚੜ੍ਹਦਿਆਂ ਉਸ ਨੂੰ ਖ਼ਿਆਲ ਆਇਆ ਕਿਉਂ ਨਾ ਮੇਥਾ ਨੂੰ ਪੈਰਿਸ ਤਕ ਨਾਲ ਲਿਜਾਇਆ ਜਾਵੇ। ਉਸ ਨੇ ਆਖ਼ਰੀਂ ਦਰਵਾਜ਼ਾ ਖੋਲ੍ਹ ਕੇ ਅੰਦਰ ਦਾਖ਼ਲ ਹੁੰਦਿਆਂ ਕਿਹਾ, "ਮੇਥਾ, ਤੂੰ ਵਾਅਦਾ ਕੀਤਾ ਸੀ ਕਿ ਇਕ ਵਾਰ ਤੂੰ ਪੈਰਿਸ ਜਾਵੇਂਗੀ –"

ਮੇਥਾ ਦਾ ਇਸ਼ਾਰਾ ਦੇਖ ਕੇ ਉਹ ਵਿਚਾਲਿਓਂ ਹੀ ਰੁਕ ਗਿਆ। ਉਸ ਨੂੰ ਬਿਠਾ ਕੇ ਮੇਥਾ ਨੇ ਇਕ ਵਿਅਕਤੀ ਵਲ ਇਸ਼ਾਰਾ ਕਰਦਿਆਂ ਹੌਲੀ ਜਿਹੀ ਆਵਾਜ਼ ਵਿੱਚ ਕਿਹਾ, "ਜ਼ਰਾ ਠਹਿਰੋ। ਅੰਟਵਰਪ ਨਾਲ ਗੱਲ ਹੋ ਰਹੀ ਸੀ। ਅਸੀਂ ਫਿਰ ਗੱਲਾਂ ਕਰਾਂਗੇ।"

ਟੈਲੀਫੋਨ 'ਤੇ ਲਤੀਫ਼ ਹੀ ਜਲਦੀ-ਜਲਦੀ ਫਰੈਂਚ ਵਿੱਚ ਗੱਲਾਂ ਕਰ ਰਿਹਾ ਸੀ। ਉਸ ਦੀ ਉਮਰ ਦਾ ਅਨੁਮਾਨ ਲਾਉਣਾ ਮੁਸ਼ਕਲ ਸੀ। ਕਾਲੀਆਂ ਅੱਖਾਂ, ਈਜਿਪਸ਼ੀਅਨ ਚਿਹਰਾ, ਕੀਮਤੀ ਸੂਟ। ਜਦ ਉਸ ਦੀ ਗੱਲਬਾਤ ਖ਼ਤਮ ਹੋ ਗਈ ਤਾਂ ਬਾਅਦ ਵਿੱਚ ਮੇਥਾ

ਨੇ ਚਕ੍ਰਧਰ ਦਾ ਪਰਿਚਯ ਉਸ ਨਾਲ ਕਰਾ ਦਿੱਤਾ ਅਤੇ ਕਿਹਾ, "ਤੈਨੂੰ ਸਫ਼ਰ 'ਚ ਕੋਈ ਸਾਥੀ ਹੀ ਚਾਹੀਦਾ ਹੈ ਨਾ?" ਮੈਂ ਤਾਂ ਇੱਥੋਂ ਕਿਤੇ ਜਾ ਨਹੀਂ ਸਕਦੀ। ਪਰ ਇਹ ਪੈਰਿਸ ਜਾ ਰਹੇ ਹਨ। ਤੂੰ ਚਾਹੇਂ ਤਾਂ ਜਿਨੇਵਾ ਤਕ ਵੀ ਸਾਥ ਦੇ ਦੇਣਗੇ।"

ਲਤੀਫ਼ ਨੇ ਪੁੱਛਿਆ, "ਤੁਸੀਂ ਹਿੰਦੁਸਤਾਨ ਜਾ ਰਹੇ ਹੋ?" ਮੇਥਾ ਨੇ ਹੱਸ ਕੇ ਕਿਹਾ, "ਜੀ ਹਾਂ, ਲੜਾਈ ਲੱਗਣ ਵਾਲੀ ਹੈ ਨਾ। ਡਰ ਗਿਆ ਹੈ!" ਚਕ੍ਰਧਰ ਨੇ ਉੱਤਰ ਦਿੱਤਾ, "ਤੇਰਾ ਤਾਂ ਠੀਕ ਹੈ, ਯਾਰ! ਗੋਰੀ ਬੀਵੀ ਹੈ। ਘਰ-ਬਾਰ ਇੱਥੇ ਹੀ ਹੈ। ਲੜਾਈ ਹੋਵੇ ਜਾਂ ਨਾ, ਤੁਹਾਨੂੰ ਕੀ।"

ਮੇਥਾ ਨੇ ਲਤੀਫ਼ ਵੱਲ ਦੇਖਦਿਆਂ ਕਿਹਾ, "ਜਾਨ, ਕਿਸ ਨੂੰ ਪਿਆਰੀ ਨਹੀਂ। ਜੇਕਰ ਇਨ੍ਹਾਂ ਨੇ ਪੱਕੇ ਤੌਰ ਤੇ ਦੱਸਿਆ ਕਿ ਲੜਾਈ ਹੋਵੇਗੀ ਤਾਂ ਮੈਂ ਵੀ ਅਮਰੀਕਾ ਨੱਸ ਜਾਵਾਂਗੀ।"

"ਕੀ ਇਹ ਜਰਮਨੀ ਦੇ ਵਿਦੇਸ਼ ਮੰਤਰੀ ਬਣਨ ਵਾਲੇ ਨੇ?"

ਮੇਥਾ ਨੇ ਸ਼ਰਾਰਤ ਭਰੀ ਆਵਾਜ਼ ਵਿੱਚ ਕਿਹਾ, "ਉਸ ਨਾਲੋਂ ਵੀ ਵੱਡੇ। ਇਹ ਹੱਥਿਆਰਾਂ ਦੇ ਕਾਰਖ਼ਾਨੇ ਦਾ ਮਾਲ ਵੇਚਣ ਵਾਲੇ ਦਲਾਲ ਹਨ। ਯੁੱਧ ਨਾ ਹੁੰਦਾ ਹੋਵੇ ਤਾਂ ਯੁੱਧ ਕਰਾਉਣਾ, ਇਨ੍ਹਾਂ ਦੇ ਵਸ ਦੀ ਹੀ ਗੱਲ ਹੈ।"

ਲਤੀਫ਼ ਨੇ ਸਿਗਰਟ ਸੁਲਗਾਈ ਅਤੇ ਧੂਆਂ ਛੱਡਦਿਆਂ ਕਿਹਾ, "ਮੇਥਾ, ਤੂੰ ਮਜ਼ਾਕ ਕਰ ਰਹੀ ਏਂ ਨਾ? ਪਰ ਇਹ ਗੱਲ ਝੂਠ ਨਹੀਂ ਹੈ। ਮਾਲ ਇਕੱਠਾ ਹੋ ਜਾਵੇ ਤਾਂ ਬਾਜ਼ਾਰ ਵਿੱਚ ਲਿਆਉਣਾ ਹੀ ਚਾਹੀਦਾ ਹੈ। ਜੋ ਦੇਸ਼ ਖਰੀਦਣਾ ਚਾਹੁੰਦੇ ਹਨ ਉਨ੍ਹਾਂ ਪਾਸ ਵੇਚਣਾ ਚਾਹੀਦਾ ਹੈ ਅਤੇ ਫਿਰ ਜਦ ਤੋਪਾਂ ਅਤੇ ਗੋਲਾ-ਬਾਰੂਦ ਵੇਚਣਾ ਹੈ ਤਾਂ ਉਸ ਲਈ ਲੜਾਈ ਵੀ ਜ਼ਰੂਰ ਹੋਣੀ ਚਾਹੀਦੀ ਹੈ। ਜ਼ਿਆਦਾ ਮੁਨਾਫ਼ਾ ਕਮਾਉਣ ਲਈ ਲੜਾਈ ਜਾਰੀ ਰਹੇ, ਇਹ ਵੀ ਜ਼ਰੂਰੀ ਹੈ। ਬਿਜ਼ਨੈਸ ਦਾ ਇਹੀ ਸਿਧਾਂਤ ਹੈ। ਬਿਜ਼ਨੈਸ ਨਾ ਰਿਹਾ ਤਾਂ ਦੇਸ਼ ਦੀ ਦੌਲਤ ਘੱਟ ਜਾਏਗੀ, ਲੋਕ ਭੁੱਖੇ ਮਰ ਜਾਣਗੇ।"

ਚਕ੍ਰਧਰ ਨੇ ਹੱਸ ਕੇ ਕਿਹਾ, "ਜੀ ਹਾਂ, ਅਤੇ ਤੁਹਾਡੇ ਕਾਰਖ਼ਾਨੇ ਚਲਦੇ ਰਹੇ ਤਾਂ ਅਖ਼ੀਰ ਜਿੰਦਾ ਰਹਿਣਗੇ ਸਿਰਫ਼ ਦਲਾਲ ਅਤੇ ਕਾਰਖ਼ਾਨਿਆਂ ਦੇ ਮਾਲਕ।"

ਇਨ੍ਹਾਂ ਸਭ ਗੱਲਾਂ ਵਿੱਚ ਸੱਚ ਦਾ ਅੰਸ਼ ਹੋਵੇ ਜਾਂ ਨਾ, ਲੋਕਾਂ ਨੂੰ ਪੂਰਾ ਵਿਸ਼ਵਾਸ ਹੋ ਗਿਆ ਸੀ ਕਿ ਹੱਥਿਆਰ ਬਣਾਉਣ ਵਾਲੇ ਕਾਰਖ਼ਾਨਿਆਂ ਦੇ ਸੰਚਾਲਕ ਹੀ ਯੁੱਧ ਕਰਵਾਉਂਦੇ ਹਨ। ਅਮਰੀਕਾ ਨੇ ਇਸ ਲਈ ਹੀ ਸਾਰੇ ਕਾਰਖ਼ਾਨਿਆਂ ਦੇ ਕੰਮ-ਕਾਜ ਦੀ ਸਰਕਾਰੀ ਜਾਂਚ-ਪੜਤਾਲ ਕਰਵਾਈ ਸੀ। ਬ੍ਰਿਟੇਨ ਵਿੱਚ ਇਕ ਰਾਇਲ ਕਮਿਸ਼ਨ ਵੀ ਇਸ ਲਈ ਹੀ ਕਾਇਮ ਕੀਤਾ ਗਿਆ ਸੀ। ਕੁਝ ਲੋਕਾਂ ਦਾ ਕਹਿਣਾ ਹੈ ਕਿ ਇਨ੍ਹਾਂ ਕਾਰਖ਼ਾਨਿਆਂ 'ਤੇ ਸਰਕਾਰ ਦਾ ਅਧਿਕਾਰ ਹੋਣਾ ਚਾਹੀਦਾ ਹੈ। ਪਰ ਇਸ ਤਰ੍ਹਾਂ ਹੋਣ ਨਾਲ ਵੀ ਕੀ ਫ਼ਰਕ ਪੈਂਦਾ ਹੈ? ਮੁਨਾਫ਼ਾਖੋਰੀ ਚੁਫੇਰੇ ਫੈਲ ਗਈ ਹੈ। ਯੁੱਧ ਦਾ ਤਰੀਕਾ ਅਸਾਨੀ ਨਾਲ ਅਮੀਰ ਬਣਨ ਲਈ ਬਹੁਤ ਹੀ ਅਨੁਕੂਲ ਹੁੰਦਾ ਹੈ। ਪਿੱਛਲੇ ਯੁੱਧ ਵਿੱਚ ਯਹੂਦੀਆਂ ਨੇ ਜਰਮਨੀ ਵਿੱਚ ਜੋ ਵੀ ਕੀਤਾ, ਉਸ ਵਿੱਚੋਂ ਕੁਝ ਵੀ ਇੰਗਲੈਂਡ, ਫਰਾਂਸ ਜਾਂ ਹੋਰ ਮਿੱਤਰ ਰਾਸ਼ਟਰਾਂ ਦੇ ਮੁਨਾਫ਼ਾਖੋਰਾਂ ਨੇ ਕਰਨ ਲਈ ਬਾਕੀ ਨਹੀਂ ਰੱਖਿਆ ਸੀ।

ਤਿੰਨੋਂ ਉੱਠ ਕੇ ਚਾਹ ਪੀਣ ਲੱਗੇ। ਮੇਥਾ ਨੇ ਚਕ੍ਰਧਰ ਨੂੰ ਕਿਹਾ, "ਮੇਰਾ ਧੰਨਵਾਦ ਕਰ ਕਿ ਪੈਰਿਸ ਜਾਣ ਦੇ ਲਈ ਤੈਨੂੰ ਐਨਾ ਚੰਗਾ ਸਾਥੀ ਦੇ ਰਹੀ ਹਾਂ। ਇਨ੍ਹਾਂ ਦਲਾਲਾਂ

ਦੇ ਬਾਰੇ ਵੀ ਦੱਸ ਦਿੰਦਾ ਹਾਂ। ਪਰ ਬਿਲਕੁਲ ਪ੍ਰਾਈਵੇਟ ਹੈ. ਹਾਂ! ਗੋਰੀਆਂ ਲੜਕੀਆਂ ਦੁਨੀਆ ਭਰ ਵਿੱਚ ਵੇਚਣ ਦਾ, ਕੈਬਰੇ, ਥਿਏਟਰਾਂ, ਨਾਚ-ਘਰਾਂ, ਵੇਸਵਾ-ਘਰਾਂ ਲਈ ਸਪਲਾਈ ਕਰਨ ਦਾ ਇਕ ਵਿਉਪਾਰ ਚਲਦਾ ਹੈ। ਉਸ ਦਾ ਨਾਂ ਹੈ ਵਾਈਟ ਸਲੇਵ ਟਰੈਫਿਕ। ਦੂਰ ਦਾ ਕਹੋ ਜਾਂ ਨਜ਼ਦੀਕ ਦਾ, ਪਰ ਉਸ ਦੇ ਨਾਲ ਇਨ੍ਹਾਂ ਦਾ ਸੰਬੰਧ ਜ਼ਰੂਰ ਹੈ।"

ਸਾਰਿਆਂ ਨੇ ਖਾਣਾ ਖਾ ਲਿਆ। ਕਾਫ਼ੀ ਦੇ ਪਿਆਲੇ ਆ ਗਏ। ਲਤੀਫ਼ ਨੇ ਸਿਗਰਟ ਸੁਲਗਾਉਂਦਿਆਂ ਕਿਹਾ, "ਆਈ ਐਮ ਵੈਰੀ ਹੈਪੀ! ਬਚਪਨ ਵਿੱਚ ਗ਼ਰੀਬ ਸੀ ਤਾਂ ਅਮੀਰ ਹੋਣ ਦੀ ਬਾਜ਼ੀ ਲਾਈ ਸੀ। ਹੁਣ ਇਹ ਨਿਸ਼ਚਿਤ ਹੈ ਕਿ ਯੁੱਧ ਜ਼ਰੂਰ ਹੋਵੇਗਾ। ਇਕ ਯੁੱਧ ਹੋਇਆ ਤਾਂ ਬੇਸਿਲ ਝਾਰਾਫ਼ ਨਾਲੋਂ ਵੀ ਅਮੀਰ ਬਣ ਕੇ ਦਿਖਾ ਦੇਵਾਂਗਾ!"

ਚਕ੍ਰਧਰ ਨੇ ਕਿਹਾ, "ਝਾਰਾਫ਼ ਦਾ ਨਾਂ ਮੈਂ ਨਹੀਂ ਸੁਣਿਆ। ਕੌਣ ਹੈ ਇਹ?"

ਉਹ ਹੱਸਿਆ। ਚਕ੍ਰਧਰ ਨੇ ਪੁੱਛਿਆ. "ਤੁਸੀਂ ਹੱਸਦੇ ਕਿਉਂ ਹੋ?" ਉਸ ਦੀ ਨਜ਼ਰ ਥੋੜ੍ਹੀ ਅੰਤਰਮੁਖੀ ਜਿਹੀ ਹੋ ਗਈ। ਉਸ ਨੇ ਕਿਹਾ, "ਹੱਥਿਆਰਾਂ ਦੇ ਕਾਰਖ਼ਾਨਿਆਂ ਦੇ ਵਿਵਹਾਰ ਸੰਦੇਹਜਨਕ ਹੁੰਦੇ ਹਨ। ਉਨ੍ਹਾਂ ਦੀ ਜਾਂਚ-ਪੜਤਾਲ ਕਰਨ ਲਈ ਇੰਗਲੈਂਡ ਵਿੱਚ ਰਾਇਲ ਕਮਿਸ਼ਨ ਨਿਯੁਕਤ ਕੀਤਾ ਗਿਆ ਸੀ। ਯੁੱਧ ਦੌਰਾਨ ਵਰਤੀ ਜਾਣ ਵਾਲੀ ਸਮਗ੍ਰੀ ਬਣਾਉਣ ਵਾਲਾ ਸੰਸਾਰ ਦਾ ਸੱਭ ਤੋਂ ਵੱਡਾ ਕਾਰਖ਼ਾਨਾ ਹਾਇਕਰਸ ਹੈ। ਉਸ ਦੇ ਪ੍ਰਮੁੱਖ ਡਾਇਰੈਕਟਰ ਦੀ ਗਵਾਹੀ ਸੀ। ਇਕ ਮੈਂਬਰ ਨੇ ਪੁੱਛਿਆ. "ਸਰ ਵੇਸਿਲ ਝਾਰਾਫ਼ ਨਾਲ ਤੁਹਾਡਾ ਕੀ ਸੰਬੰਧ ਹੈ?" ਗਵਾਹ ਨੇ ਜਵਾਬ ਦਿੱਤਾ. "ਝਾਰਾਫ਼ ਦਾ ਨਾਂ ਮੈਂ ਨਹੀਂ ਸੁਣਿਆ। ਕੌਣ ਹੈ. ਇਹ?' ਮੈਨੂੰ ਉਸ ਦੀ ਗੱਲ ਯਾਦ ਆ ਗਈ।"

ਸਰ ਬੇਸਿਲ ਝਾਰਾਫ਼ ਸ਼ਸ਼ਤਰ-ਸਮਗ੍ਰੀ ਵੇਚਣ ਵਾਲਾ ਸੰਸਾਰ ਦਾ ਸਭ ਤੋਂ ਵੱਡਾ ਦਲਾਲ ਸੀ, ਜਿਸ ਨੇ ਬਹੁਤ ਜ਼ਿਆਦਾ ਧਨ ਇਕੱਠਾ ਕਰ ਲਿਆ ਸੀ। ਕੋਈ ਦੇਸ਼ ਅਜਿਹਾ ਨਹੀਂ ਸੀ. ਜਿੱਥੋਂ ਦੀ ਸਰਕਾਰ ਤੱਕ ਉਸ ਦੀ ਪਹੁੰਚ ਨਾ ਹੋਵੇ। ਜਦ ਵੀ ਉਹ ਦਿਖਾਈ ਦਿੰਦਾ ਤਾਂ ਭਵਿੱਖਬਾਣੀ ਕੀਤੀ ਜਾਂਦੀ ਕਿ ਹੁਣ ਥੋੜ੍ਹੇ ਹੀ ਦਿਨਾਂ ਤਕ ਯੁੱਧ ਸ਼ੁਰੂ ਹੋਏਗਾ ਅਤੇ ਅਕਸਰ ਇਹ ਭਵਿੱਖਵਾਣੀ ਸਹੀ ਹੁੰਦੀ। ਮਞੂਕਿਯੋ. ਚੀਨ, ਅਬਿਸੀਨੀਆ, ਹਰ ਜਗ੍ਹਾ ਲੜਾਈਆਂ ਦੀ ਸ਼ੁਰੂਆਤ ਇਸ ਤਰ੍ਹਾਂ ਦੇ ਦਲਾਲਾਂ ਦੇ ਆਉਣ-ਜਾਣ ਨਾਲ ਹੀ ਸ਼ੁਰੂ ਹੋਈ ਸੀ।

ਚਕ੍ਰਧਰ ਨੇ ਚਿੜ੍ਹ ਕੇ ਕਿਹਾ. "ਆਈ ਹੇਟ ਦਿਸ ਬਿਜ਼ਨੈਸ ਆਫ ਵਾਰ!" ਲਤੀਫ਼ ਨੇ ਉੱਤਰ ਦਿੱਤਾ, "ਓਹ! ਇਟਸ ਏ ਲਵਲੀ ਬਿਜ਼ਨੈਸ! ਤੁਹਾਨੂੰ ਯੁੱਧ ਤੋਂ ਨਫ਼ਰਤ ਹੈ? ਪਰ ਇਹ ਯੁੱਧ ਕਿੱਥੇ ਨਹੀਂ? ਫ਼ਿਲਹਾਲ ਸ਼ਾਂਤੀ ਹੈ ਨਾ? ਤੋਪਾਂ ਦੀਆਂ ਆਵਾਜ਼ਾਂ ਸੁਣਾਈ ਨਹੀਂ ਦੇਂਦੀਆਂ, ਇਸ ਲਈ ਤੁਹਾਨੂੰ ਲੱਗਦਾ ਹੈ ਕਿ ਸਭ ਠੀਕ ਚਲ ਰਿਹੈ? ਮਾਈ ਡੀਅਰ ਫੈਲੋ, ਆਲ ਇਜ਼ ਵਾਰ ਅੰਡਰ ਮਾਸਕ!"

ਸਵੇਰ ਸਾਰ ਗੱਡੀ ਮਦਾਨ ਫਰੰਟੀਅਰ ਪਹੁੰਚ ਗਈ। ਫਰਾਂਸ ਦੀ ਸਰਹੱਦ ਹੈ, ਇਹ। ਬਾਹਰੋਂ ਹੱਸਮੁਖ ਦਿਖਾਈ ਦੇਂਦੇ ਫਰੈਂਚ ਲੋਕ, ਉਨ੍ਹਾਂ ਦੇ ਛੋਟੇ ਛੋਟੇ ਖ਼ੂਬਸੂਰਤ ਘਰ, ਦਰੱਖ਼ਤਾਂ ਦੀਆਂ ਸੁੰਦਰ ਕਤਾਰਾਂ, ਇਨ੍ਹਾਂ ਸਭ ਚੀਜ਼ਾਂ ਦੇ ਇਹ ਅੰਤਿਮ ਦਰਸ਼ਨ ਸਨ। ਸਟੇਸ਼ਨ ਦਾ ਪੋਰਟਰ ਹੋਵੇ, ਮਾਸਟਰ ਹੋਏ ਜਾਂ ਸਿਪਾਹੀ, ਸਭ ਦੇ ਵਤੀਰੇ ਵਿੱਚ ਇਕ ਸਹਿਜਤਾ ਅਤੇ ਖੁੱਲ੍ਹਾਪਨ ਸੀ। ਉੱਚੀ ਆਵਾਜ਼ ਵਿੱਚ ਗੱਲਬਾਤ. ਵਾਰ-ਵਾਰ ਹਿੱਲਣ ਵਾਲੇ ਮੋਢੇ, ਬਾਰ-

ਬਾਰ ਗੂੰਜ ਉੱਠਣ ਵਾਲੇ ਕਹਿਕਹੇ, ਗੱਲਬਾਤ ਕਰਦਿਆਂ ਪਰਦਾ ਨਹੀਂ, ਮੇਰਸੀ ਮਾਦਮਾਯਸੇਲ ਵਰਗੇ ਸੰਬੋਧਨਾਂ ਨਾਲ ਇਕ ਦੂਜੇ ਨਾਲ ਫਰੈਂਚ ਭਾਸ਼ਾ ਦੀ ਮਿੱਠੀ ਜ਼ਬਾਨ ਵਿੱਚ ਗੱਲਬਾਤ ਕਰਦੇ – ਸਾਰਾ ਕੁਝ ਅੱਧੇ ਘੰਟੇ ਵਿੱਚ ਹੀ ਪਿੱਛੇ ਰਹਿ ਗਇਆ। ਗੱਡੀ ਨੇ ਇਟਲੀ ਸ਼ਹਿਰ ਵਿੱਚ ਪ੍ਰਵੇਸ਼ ਕੀਤਾ। ਇਟਲੀ ਸੁੰਦਰ ਸ਼ਹਿਰ ਹੈ ਪਰ ਫਰਾਂਸ ਦੇ ਮੁਕਾਬਲੇ ਗ਼ਰੀਬ ਹੈ। ਕੁਦਰਤੀ ਨਜ਼ਾਰਿਆਂ ਦੀ ਕੋਈ ਘਾਟ ਨਹੀਂ ਪਰ ਇਨਸਾਨਾਂ ਦੀਆਂ ਬਸਤੀਆਂ ਪੁਰਾਣੀਆਂ ਸਨ। ਇਨ੍ਹਾਂ ਬਸਤੀਆਂ ਵਿੱਚ ਜਿਧਰ ਵੀ ਨਜ਼ਰ ਮਾਰੋ, ਕਾਹੀ ਹੀ ਕਾਹੀ ਦਿਖਾਈ ਦਿੰਦੀ। ਗੱਡੀ ਸਟੇਸ਼ਨ 'ਤੇ ਖੜੀ ਸੀ। ਇਰਦ-ਗਿਰਦ ਆਲਪਸ ਦੀਆਂ ਪਰਬਤ-ਲੜੀਆਂ ਦਿਖਾਈ ਦਿੰਦੀਆਂ ਸਨ। ਉਨ੍ਹਾਂ ਦੀਆਂ ਚੋਟੀਆਂ ਬਰਫ਼ ਨਾਲ ਲੱਦੀਆਂ ਹੋਈਆਂ ਸਨ। ਪਿੱਛਲੇ ਪਾਸੇ ਸੁੰਦਰ ਝਰਨਾ ਵਹਿ ਰਿਹਾ ਸੀ। ਸ਼ਾਨਦਾਰ ਪਰ ਪੁਰਾਣੇ ਟੁੱਟੇ-ਫੁੱਟੇ ਮਕਾਨ। ਬੌਨੇ ਲੋਕ। ਚੁਫੇਰੇ ਬਹਾਰ ਹੀ ਬਹਾਰ। ਪਰ ਥਾਂ-ਥਾਂ ਇਸ਼ਤਿਹਾਰਾਂ ਦੇ ਬੋਰਡ, ਜਿਨ੍ਹਾਂ 'ਤੇ ਮੁਸੋਲਿਨੀ ਦੇ ਦਸਤਖ਼ਤਾਂ ਸਹਿਤ ਉਸ ਦੇ ਸੰਦੇਸ਼ ਲਿਖੇ ਹੋਏ ਸਨ। ਲੋਕ ਮਿਲਦੇ ਤਾਂ ਹੱਥ ਉੱਪਰ ਉਠਾਉਂਦੇ ਅਤੇ ਫਾਸਿਸਟ ਸਲਾਮ ਦਿੰਦੇ।

ਫਰਾਂਸ ਦੀ ਭਾਸ਼ਾ ਉਸ ਦੀ ਸਮਝ ਵਿੱਚ ਨਹੀਂ ਆਉਂਦੀ ਸੀ ਅਤੇ ਇਥੇ ਵੀ ਉਹੀ ਸਵਾਲ। ਪਰ ਫਰਾਂਸ ਵਿੱਚ ਉਹ ਆਜ਼ਾਦੀ ਮਹਿਸੂਸ ਕਰਦਾ। ਇੱਥੇ ਉਸ ਨੂੰ ਪੂਰਨ ਆਜ਼ਾਦੀ ਮਹਿਸੂਸ ਨਾ ਹੁੰਦੀ। ਇਸ ਸ਼ਹਿਰ ਦੀ ਹੱਦ ਦੇ ਸਟੇਸ਼ਨ ਉੱਤੇ ਹੀ ਉਸ ਨੂੰ ਇਹ ਗੱਲ ਅਨੁਭਵ ਹੋਈ। ਸਵੇਰ ਦੇ ਪੰਜ-ਛੇ ਵਜੇ ਦਾ ਸਮਾਂ ਹੋਵੇਗਾ। ਚਾਰ ਘੰਟੇ ਬਾਅਦ ਉਹ ਜਿਨੇਵਾ ਪਹੁੰਚਣ ਵਾਲਾ ਸੀ ਅਤੇ ਛੇ ਘੰਟੇ ਦੇ ਅੰਦਰ ਹਿੰਦੁਸਤਾਨ ਦੇ ਜਹਾਜ਼ 'ਤੇ। ਸਾਮਾਨ ਤੇ ਜਹਾਜ਼ ਦੇ ਲੇਬਲ ਸਨ ਪਰ ਉਸ ਦੇ ਸਾਮਾਨ ਨੂੰ ਚੰਗੀ ਤਰ੍ਹਾਂ ਚੈੱਕ ਕੀਤਾ ਗਿਆ। ਅਧਿਕਾਰੀਆਂ ਦੀ ਭਾਸ਼ਾ ਉਸ ਦੀ ਸਮਝ ਵਿੱਚ ਨਹੀਂ ਸੀ ਆ ਰਹੀ। ਉਨ੍ਹਾਂ ਦਾ ਵਤੀਰਾ ਠੀਕ ਸੀ ਪਰ ਉਨ੍ਹਾਂ ਦੀਆਂ ਨਜ਼ਰਾਂ ਸ਼ੱਕੀ ਸਨ। ਉਸ ਕੋਲ ਇਟਲੀ ਦੇ ਮਿੱਤਰ-ਰਾਸ਼ਟਰਾਂ ਦਾ ਪਾਸਪੋਰਟ ਨਹੀਂ ਸੀ। ਇੰਗਲੈਂਡ ਦਾ ਸੀ। ਸਭ ਜਗ੍ਹਾ ਇਹੀ ਸ਼ੱਕ। ਯੁੱਧ ਦੀ ਸੰਭਾਵਨਾ ਲੋਕਾਂ ਵਿੱਚ ਚਰਚਾ ਦਾ ਵਿਸ਼ਾ ਬਣੀ ਹੋਈ ਸੀ। ਬਾਹਰ ਦਰੱਖ਼ਤਾਂ 'ਤੇ, ਮਕਾਨਾਂ 'ਤੇ, ਤਾਰ ਦੇ ਖੰਭਿਆਂ 'ਤੇ, ਖੇਤਾਂ ਵਿੱਚ ਮੁਸੋਲਿਨੀ ਦੇ ਦਸਤਖ਼ਤਾਂ ਹੇਠ ਸੰਦੇਸ਼ ਪੜ੍ਹਨ ਨੂੰ ਮਿਲਦੇ। ਕਿਤੇ ਕਿਤੇ ਖੇਤ ਵਿੱਚ ਇਕ ਅੱਧ ਬੁੱਢਾ ਆਦਮੀ ਘਾਹ ਕੱਟਦਾ ਦਿਖਾਈ ਦਿੰਦਾ। ਘਾਹ ਦੇ ਛੋਟੇ ਛੋਟੇ ਢੇਰ ਕਤਾਰ ਵਿੱਚ ਰੱਖੇ ਹੋਏ ਦਿਖਾਈ ਦਿੰਦੇ। ਸਿਰਫ ਉਸ ਸਮੇਂ ਲਈ ਸੰਦੇਹ ਦਾ, ਅਸੁਰੱਖਿਆ ਦਾ ਵਾਤਾਵਰਣ ਭੁੱਲ ਜਾਂਦਾ। ਚੁਫੇਰੇ ਇਹੀ ਹਾਲਤ।

ਸਾਰਾ ਯੂਰਪ ਗੋਰਾ ਹੈ। ਸਿਰਫ ਇਟਾਲੀਅਨਜ਼ ਹੀ ਸਾਂਵਲੇ ਹੋਣਗੇ। ਉਨ੍ਹਾਂ ਦੇ ਵਾਲ ਵੀ ਸਾਡੇ ਵਾਂਗ ਹੀ ਕਾਲੇ। ਅੱਖਾਂ ਵੀ ਸਾਡੇ ਨਾਲ ਮੇਲ ਖਾਂਦੀਆਂ। ਸਿਸਿਲੀ ਦੀਆਂ ਔਰਤਾਂ ਤਾਂ ਬਿਲਕੁਲ ਹਿੰਦੁਸਤਾਨੀ ਔਰਤਾਂ ਵਾਂਗ ਦਿਖਾਈ ਦਿੰਦੀਆਂ ਹਨ। ਪਰ ਫਰਾਂਸ ਜਾਂ ਇੰਗਲੈਂਡ ਨਾਲੋਂ ਜਿਆਦਾ ਬੇਚੈਨੀ, ਉਸ ਨੂੰ ਇਟਲੀ ਵਿੱਚ ਮਹਿਸੂਸ ਹੋਈ। ਗੱਡੀ ਹੌਲੀ ਹੌਲੀ ਆਲਪਸ ਨੇੜੇ ਆ ਪਹੁੰਚੀ। ਇਥੋਂ ਦੀ ਧਰਤੀ ਮੈਦਾਨੀ ਹੈ। ਜਿਨੇਵਾ ਆ ਗਿਆ।

ਜਦ ਉਹ ਜਹਾਜ਼ 'ਤੇ ਪਹੁੰਚਿਆ ਤਾਂ ਦੋ ਵਜੇ ਸਨ। ਲੰਚ ਦਾ ਸਮਾਂ ਲੰਘ ਗਿਆ ਸੀ। ਜਹਾਜ਼ ਤਿੰਨ ਵਜੇ ਚਲੇਗਾ। ਹੁਣ ਫਿਰ ਬਾਹਰ ਜਾ ਕੇ ਥੋੜ੍ਹਾ ਖਾ-ਪੀ ਆਉਣ ਦਾ ਸਮਾਂ ਨਹੀਂ ਰਹਿ ਗਿਆ ਸੀ। ਉਹ ਸਿੱਧਾ ਕੈਬਨ ਵਿੱਚ ਚਲਾ ਗਿਆ। ਥੱਕਿਆ ਹੋਇਆ

ਤਾਂ ਉਹ ਸੀ ਹੀ, ਕੱਪੜੇ ਉਤਾਰ ਕੇ ਬਿਸਤਰੇ ਤੇ ਨਿਢਾਲ ਪੈ ਗਿਆ ਅਤੇ ਇਕਦਮ ਸੌਂ ਗਿਆ। ਨੀਂਦ ਖੁਲ੍ਹਣ ਤਕ ਜਿਨੇਵਾ ਪਿਛੇ ਰਹਿ ਗਿਆ। ਜਹਾਜ਼ ਜਿਨੇਵਾ ਦੀ ਖਾੜੀ ਵਿੱਚ ਸੀ। ਸਮੁੰਦਰ ਵਿੱਚ ਅਦਭੁੱਤ ਸ਼ਾਂਤੀ। ਉਹ ਵੀ ਸ਼ਾਤ ਚਿੱਤ ਹੋ ਗਿਆ। ਉਸ ਨੇ ਮਨ ਹੀ ਮਨ ਵਿੱਚ ਕਿਹਾ ਕਿ ਹੁਣ ਦਸ ਦਿਨ ਆਰਾਮ। ਮਨ ਵਿਚ ਵਿਚਾਰ ਨਹੀਂ, ਤੂਫਾਨ ਨਹੀਂ। ਜੀ ਭਰ ਕੇ ਖਾਣਾ, ਘੁੰਮਣਾ, ਖੇਲਣਾ ਅਤੇ ਹੱਸਦਿਆਂ-ਹੱਸਦਿਆਂ ਬੰਬਈ ਉਤਰਨਾ।

## 3

ਚਾਹ ਦੀ ਘੰਟੀ ਹੁਣੇ-ਹੁਣੇ ਵੱਜੀ ਸੀ। ਮੇਰੀ ਨੀਂਦ ਖੁਲ੍ਹ ਗਈ। ਮੇਰਾ ਪੇਟ ਖ਼ਾਲੀ ਸੀ। ਜਲਦੀ-ਜਲਦੀ ਉੱਠ ਕੇ ਹੇਠਾਂ ਉੱਤਰਿਆ, ਮੂੰਹ ਧੋਤਾ, ਕੰਘੀ ਕੀਤੀ, ਟਾਈ ਲਗਾਈ, ਜੈਕਟ ਪਹਿਣੀ ਅਤੇ ਕੈਬਨ 'ਚੋਂ ਬਾਹਰ ਨਿਕਲ ਆਇਆ।

ਹੁੰਮਸ ਬਹੁਤ ਜ਼ਿਆਦਾ ਸੀ। ਰੈਸਟੋਰੈਂਟ ਵਿੱਚ ਤਾਂ ਹੱਦ ਹੋ ਗਈ। ਭੀੜ, ਸਿਗਰਟਾਂ ਦਾ ਧੂਆਂ, ਅਤੇ ਪੱਖੇ ਬਿਲਕੁਲ ਨਹੀਂ। ਮੈਂ ਹੇਠਾਂ ਉੱਤਰਿਆ। ਖਾਣੇ ਦਾ ਹਾਲ ਖ਼ਾਲੀ ਸੀ। ਇਕ ਵੱਡੀ ਟੇਬਲ ਦੇ ਆਲੇ-ਦੁਆਲੇ ਕਈ ਹਿੰਦੁਸਤਾਨੀ ਬੈਠੇ ਸਨ। ਕਈ ਲੋਕਾਂ ਦੀ ਚਾਹ ਵੀ ਖ਼ਤਮ ਹੋ ਚੁੱਕੀ ਸੀ। ਕੁਝ ਲੋਕ ਆ ਰਹੇ ਸਨ। ਮੈਂ ਕੁਰਸੀ ਖਿੱਚ ਲਈ। ਡਿੱਸ਼ ਵਿੱਚ ਰੱਖਿਆ ਹੱਥ ਪੂੰਝਣ ਵਾਲਾ ਪੱਤਲਾ ਕਾਗਜ਼ ਵਿਛਾ ਕੇ ਵੇਟਰ ਨੂੰ ਕਿਹਾ, "ਚਾਹ, ਦੁੱਧ ਅਤੇ ਖੰਡ।"

ਇੱਥੇ ਬੈਠਿਆਂ ਕਿਸੇ ਨੇ ਮੇਰੇ ਮੋਢੇ 'ਤੇ ਹੱਥ ਰੱਖਿਆ। ਮੈਂ ਮੁੜ ਕੇ ਦੇਖਿਆ। ਇਕ ਮਰਾਠਾ ਨੌਜਵਾਨ ਸੀ। ਉਸ ਦੀ ਉਮਰ 25 ਸਾਲ ਦੀ ਹੋਵੇਗੀ। ਉਸ ਨੇ ਹੱਸਦਿਆਂ ਆਪਣਾ ਹੱਥ ਅੱਗੇ ਵੱਲ ਵਧਾਉਂਦਿਆਂ ਆਪਣੇ ਬਾਰੇ ਜਾਣਕਾਰੀ ਦਿੱਤੀ, "ਮੇਰਾ ਨਾਂ ਸ਼ਿੰਦੇ ਹੈ। ਤੁਹਾਡਾ ਸ਼ੁਭ ਨਾਂ?"

ਜਦ ਮੈਂ ਉਸ ਵੱਲ ਦੇਖਿਆ ਤਾਂ ਮੈਨੂੰ ਚੰਗਾ ਲੱਗਾ। ਕਈ ਲੋਕਾਂ ਦਾ ਵਿਅਕਤਿਤਵ ਹੀ ਅਜਿਹੇ ਵਿਸ਼ਵਾਸ ਵਾਲਾ ਹੁੰਦਾ ਹੈ ਕਿ ਉਨ੍ਹਾਂ ਨੂੰ ਦੇਖਦਿਆਂ ਹੀ ਹੱਠੀ ਮਨ ਵਿੱਚ ਮਿੱਤਰਤਾ ਦੇ ਭਾਵ ਜਾਗ ਪੈਂਦੇ ਹਨ। ਮੈਂ ਆਪਣੀ ਜਾਣਕਾਰੀ ਦਿੱਤੀ। ਦੂਜੇ ਪਾਸੇ ਇਕ ਮੁਸਲਮਾਨ ਲੜਕਾ ਸੀ। ਉਸ ਨਾਲ ਵੀ ਜਾਣ-ਪਛਾਣ ਹੋ ਗਈ। ਉਸ ਨੇ ਹੱਥ ਮਿਲਾਇਆ ਅਤੇ ਕਿਹਾ, "ਮੇਰਾ ਨਾਂ ਮੰਨਾਨ ਹੈ। ਤੁਹਾਡੀ ਤਾਰੀਫ਼?" ਮੈਂ ਆਪਣਾ ਨਾਂ ਦੱਸਿਆ। ਸੁਣਦਿਆਂ ਹੀ ਉਸ ਦੇ ਮੱਥੇ 'ਤੇ ਤਿਊੜੀਆਂ ਪੈ ਗਈਆਂ। ਉਹ ਬੋਲਿਆ, "ਆਈ ਐਮ ਏਫਰੇਡ, ਇਟ ਇਜ਼ ਏ ਬਿਟ ਡਿਫੀਕਲਟ ਫਾਰ ਮੀ। ਹਾਊ ਡੂ ਯੂ ਸਪੈੱਲ ਇਟ?"

ਸ਼ਿੰਦੇ ਚਾਹ ਪੀ ਰਿਹਾ ਸੀ। ਉਹ ਇਕਦਮ ਜ਼ੋਰ ਨਾਲ ਹੱਸਿਆ ਅਤੇ ਬੋਲਿਆ, "ਪ੍ਰੇਸ਼ਾਨ ਹੋ ਗਿਆ ਹਾਂ ਇਸ ਸਪੈਲਿੰਗ ਤੋਂ। ਆਈ ਹੋਪ ਯੂ ਆਰ ਨਾਟ ਏ ਜਰਮਨ ਆਲਸੋ। ਹੁਣੇ-ਹੁਣੇ ਮੈਂ ਡੈੱਕ 'ਤੇ ਖੜਾ ਸੀ। ਨਾਲ ਹੀ ਇਕ ਜਰਮਨ ਆਦਮੀ ਖੜਾ ਸੀ। ਉਹ ਅੰਗ੍ਰੇਜ਼ੀ ਸਿੱਖਣਾ ਚਾਹੁੰਦਾ ਹੈ। ਉਹ ਇਸ ਲਈ ਬਹੁਤ ਕੋਸ਼ਿਸ਼ ਕਰ ਰਿਹਾ ਹੈ। ਉਸ ਨਾਲ ਗੱਲ

ਕਰਨਾ ਵੀ ਇਕ ਮੁਸੀਬਤ ਹੈ। ਸ਼ਬਦ ਮੂੰਹ 'ਚੋਂ ਨਿਕਲਦਿਆਂ ਹੀ ਪੁੱਛਦਾ ਹੈ- ਆਂ? ਕੀ ਕਿਹਾ? ਇਸ ਦੇ ਸਪੈਲਿੰਗ ਕੀ ਹਨ? ਇਸ ਦੇ ਮਾਅਨੇ ਕੀ ਹਨ?"

ਮੈਂ ਡਬਲਰੋਟੀ ਕੱਟ ਰਿਹਾ ਸੀ। ਡਬਲਰੋਟੀ ਤੇ ਮੱਖਣ ਲਗਾਉਂਦਿਆਂ ਮੈਂ ਕਿਹਾ, "ਆਈ ਐਮ ਗਲੈਡ ਯੂ ਡੌਂਟ ਲਾਈਕ ਜਰਮਨਜ਼। ਆਈ ਹੈਵ ਏ ਗਰੱਜ ਅਗੇਨਸਟ ਦੈਮ, ਟੂ। ਅੱਜ ਪਾਸਪੋਰਟ ਸਮੇਂ ਵੀ ਇਨ੍ਹਾਂ ਜਰਮਨਾਂ ਦੇ ਕਾਰਨ ਹੀ ਮੈਂ ਅੱਧ-ਮੋਇਆ ਜਿਹਾ ਹੋ ਗਿਆ ਸਾਂ।"

ਸ਼ਿੰਦੇ ਨੇ ਹੱਸ ਕੇ ਕਿਹਾ, "ਉਨ੍ਹਾਂ ਕੋਲ ਖੜੇ ਰਹਿਣਾ ਵੀ ਇਕ ਮੁਸੀਬਤ ਹੈ। ਮੌਕਾ ਮਿਲਦੇ ਸਾਰ ਹੀ ਬੋਲਣਾ ਸ਼ੁਰੂ ਕਰ ਦਿੰਦੇ ਹਨ। ਜਹਾਜ਼ ਚਲਣ ਤੇ ਮੈਂ ਕਿਹਾ - "ਬਿਊਟੀਫੁਲ ਜਿਨੇਵਾ!" ਤੁਰੰਤ ਉਸ ਨੇ ਪੁੱਛਿਆ, "ਬਿਊਟੀਫੁਲ ਦਾ ਕੀ ਮਤਲਬ?" ਹੁਣ ਮੈਂ ਉਸ ਨੂੰ ਸੁੰਦਰ ਦੇ ਮਾਅਨੇ ਕੀ ਦੱਸਾਂ, ਆਪਣਾ ਸਿਰ? ਅਤੇ ਫਿਰ ਸਪੈਲਿੰਗ! ਅੱਧੇ ਘੰਟੇ ਵਿੱਚ ਹੀ ਮੈਂ ਇਤਨਾ ਪ੍ਰੇਸ਼ਾਨ ਹੋ ਗਿਆ ਕਿ ਮੈਂ ਉਸ ਤੋਂ ਚਿੜ੍ਹ ਗਿਆ। ਕਿਸੇ ਖ਼ਲਾਸੀ ਨੇ ਇਕ ਲੜਕੀ ਵਲ ਦੇਖ ਕੇ ਛੇੜਖ਼ਾਨੀ ਕੀਤੀ ਤਾਂ ਮੈਂ ਉਂਜ ਹੀ ਕਹਿ ਦਿੱਤਾ, 'ਇੰਪਯੂਡੈਂਟ ਬ੍ਰਟ', ਤਾਂ ਉਸ ਨੇ ਇਕਦਮ ਆਪਣਾ ਕਾਗ਼ਜ਼ ਪੈਨਸਲ ਅੱਗੇ ਵਧਾਇਆ। 'ਬ੍ਰਟ ਮਾਅਨੇ? ਉਸ ਨੂੰ ਕੀ ਦੱਸਦਾ? ਦੱਸੋ?"

ਮੈਂ ਹੱਸਦਿਆਂ ਪੁੱਛਿਆ, "ਤੁਸੀਂ ਕੀ ਦੱਸਿਆ?"

ਕਾਗਜ਼ ਨਾਲ ਮੂੰਹ ਸਾਫ਼ ਕਰਦਿਆਂ ਸ਼ਿੰਦੇ ਨੇ ਕਿਹਾ, "ਮੈਨੂੰ ਕੁਝ ਨਹੀਂ ਸੀ ਸੁੱਝ ਰਿਹਾ ਅਤੇ ਉਹ ਪਿੱਛਾ ਨਹੀਂ ਸੀ ਛੱਡ ਰਿਹਾ। ਆਖਰ ਮੈਂ ਖਿੱਝ ਕੇ ਕਿਹਾ, 'ਬ੍ਰਟ ਮਾਅਨੇ ਇਟਾਲੀਅਨ!' ਪਰ ਉਹ ਫਿਰ ਪੁੱਛਣ ਲੱਗਾ, 'ਕੀ, ਇਟਾਲੀਅਨ?' ਮੈਂ ਕਿਹਾ, 'ਜੀ ਹਾਂ, ਅਤੇ ਜਰਮਨ ਵੀ!'

ਸਭ ਜ਼ੋਰ ਨਾਲ ਹੱਸੇ। ਛੁਰੀਆਂ ਅਤੇ ਚਮਚਿਆਂ ਦੀਆਂ ਆਵਾਜ਼ਾਂ ਹੌਲੀ-ਹੌਲੀ ਘੱਟ ਰਹੀਆਂ ਸਨ। ਚਾਹ ਪੀ ਕੇ ਅਸੀਂ ਉੱਠੇ। ਮੈਂ ਅਜੇ ਵੀ ਜਰਮਨੀ ਬਾਰੇ ਹੀ ਸੋਚ ਰਿਹਾ ਸਾਂ।

ਰੈਸਟੋਰੈਂਟ ਦੀ ਚਹਿਲ-ਪਹਿਲ। ਨਵੇਂ ਲੋਕਾਂ ਨਾਲ ਜਾਣਕਾਰੀ। ਇਕ ਟੇਬਲ ਨੇੜੇ ਬਹੁਤ ਸਾਰੇ ਹਿੰਦੂ-ਮੁਸਲਮਾਨ, ਕਾਲੇ-ਗੋਰੇ ਮਿਲ-ਜੁੱਲ ਕੇ ਬੈਠੇ ਸਨ। ਹੱਥ ਮਿਲਾਉਣਾ, ਹਾਸਾ-ਮਜ਼ਾਕ, ਗੱਲਬਾਤ ਅਤੇ ਬਹਿਸ ਦਾ ਬਾਜ਼ਾਰ ਗਰਮ ਸੀ। ਕਿਤੇ ਬੀਅਰ ਦੇ ਗਲਾਸ, ਕਿਤੇ ਸ਼ਤਰੰਜ, ਡਰਾਫ਼ਟਸ ਜਾਂ ਤਾਸ਼। ਜਹਾਜ਼ 'ਤੇ ਗਿਆਰ੍ਹਾਂ ਦਿਨ ਦਾ ਨਿਵਾਸ। ਕਲਪਨਾ ਵਿੱਚ ਇਹ ਸਦਾ ਸੁੰਦਰ ਲੱਗਦਾ ਹੈ। ਪਰ ਸੁੰਦਰਤਾ ਇਕ ਬਹੁਤ ਵੱਡਾ ਸਰਾਪ ਹੈ। ਅਕਸਰ ਉਸ ਨਾਲ ਜੀ ਭਰ ਜਾਂਦਾ ਹੈ। ਸਿਰਫ਼ ਉਸ ਸਥਿਤੀ ਤੋਂ ਬਚਣ ਲਈ ਹੀ ਸਭ ਦੀ ਕੋਸ਼ਿਸ਼।

ਮੈਂ ਕਾਊਂਟਰ ਤੇ ਗਿਆ ਸਟੂਅਰਡ ਤੋਂ ਸਿਗਰਟ ਮੰਗੀ। ਡੱਬਾ ਲਿਆ ਅਤੇ ਪੈਸੇ ਬਦਲੇ ਰਸੀਦ ਤੇ ਦਸਤਖ਼ਤ ਕਰ ਦਿੱਤੇ। ਫਿਰ ਭੀੜ 'ਚੋਂ ਲੰਘਦਿਆਂ ਮੈਂ ਕੋਨੇ 'ਚ ਪਈ ਇਕ ਟੇਬਲ ਵੱਲ ਵੱਧਿਆ। ਉੱਧਰ ਹਵਾ ਆ ਰਹੀ ਸੀ, ਇਸ ਲਈ ਉੱਥੇ ਹੀ ਬੈਠ ਗਿਆ ਅਤੇ ਸਿਗਰਟ ਸੁਲਗਾ ਕੇ ਚੁਫੇਰੇ ਦੇਖਿਆ।

ਸੌ, ਸਵਾ-ਸੌ ਯਾਤਰੀ ਹੋਣਗੇ। ਅੱਧੇ ਕਾਲੇ ਅਤੇ ਅੱਧੇ ਗੋਰੇ। ਇਨ੍ਹਾਂ ਸਭ ਯਾਤਰੀਆਂ ਨੇ ਇਕ ਹੀ ਤਰ੍ਹਾਂ ਦੇ ਕੱਪੜੇ ਪਾਏ ਹੋਏ ਸਨ। ਬੂਟ, ਪੈਂਟ, ਸ਼ਰਟ, ਟਾਈ। ਮੈਂ ਹਿੰਦੁਸਤਾਨੀਆਂ ਨੂੰ ਪਹਿਚਾਣ ਸਕਦਾ ਸਾਂ। ਇਹ ਬੰਗਾਲੀ, ਇਹ ਪੰਜਾਬੀ, ਇਹ ਮਦਰਾਸੀ। ਪਰ ਗੋਰੀ ਚਮੜੀ

ਵਿੱਚ ਫ਼ਰਕ ਨਜ਼ਰ ਨਹੀਂ ਸੀ ਆਉਂਦਾ। ਕੁਝ ਜਵਾਨ ਲੜਕੀਆਂ, ਕੁਝ ਅੱਧਖੜ ਉਮਰ ਦੀਆਂ ਅਤੇ ਇਕ-ਦੋ ਬੁੱਢੀਆਂ ਔਰਤਾਂ। ਆਦਮੀ ਸਨ, ਉਹ ਵੀ ਉਸ ਹੀ ਤਰ੍ਹਾਂ ਦੇ। ਪਰ ਉਨ੍ਹਾਂ ਦੀ ਜਾਤ, ਉਨ੍ਹਾਂ ਦਾ ਦੇਸ਼, ਪਹਿਚਾਣ ਵਿੱਚ ਨਾ ਆਉਂਦੇ। ਸਾਹਮਣੇ ਹੀ ਇਕ ਲੜਕੀ ਸਿਗਰਟ ਪੀ ਰਹੀ ਸੀ। ਉਸ ਦੀਆਂ ਵੱਡੀਆਂ-ਵੱਡੀਆਂ ਅੱਖਾਂ, ਗਲ੍ਹਾਂ ਜ਼ਰਾ ਫੁੱਲੀਆਂ ਹੋਈਆਂ, ਗੋਰਾ ਰੰਗ, ਚੌੜਾ ਮੱਥਾ ਅਤੇ ਲਹਿਰਾਉਂਦੇ ਵਾਲ। ਅੱਖਾਂ ਵਿੱਚ ਲਾਲਸਾ ਸੀ -ਜੀਭ ਕੱਢ ਕੇ ਦੌੜਦੀ ਹੋਈ ਸ਼ੇਰਨੀ ਦੇ ਵਾਂਗ। ਮਨ ਹੀ ਮਨ ਵਿੱਚ ਮੈਂ ਕਿਹਾ, ਇਹ ਸ਼ਾਇਦ ਪੋਲ ਹੋਵੇਗੀ, ਅੰਗ੍ਰੇਜ਼ ਤਾਂ ਹੋ ਨਹੀਂ ਸਕਦੀ। ਬਾਅਦ ਵਿੱਚ ਪਤਾ ਲੱਗਾ ਕਿ ਉਸ ਦਾ ਨਾਂ ਮਾਰਥਾ ਸੀ।

ਕੋਲ ਬੈਠੇ ਇਕ ਨੌਜਵਾਨ ਨੇ ਕਿਹਾ, "ਮੁਆਫ਼ ਕਰਨਾ, ਮੈਂ ਐਸ਼ ਟ੍ਰੇ ਲੈ ਸਕਦਾ ਹਾਂ?" ਮੈਂ ਐਸ਼ ਟ੍ਰੇ ਉਸ ਵਲ ਸਰਕਾ ਦਿੱਤੀ, ਪਰ ਮੇਰੀ ਨਜ਼ਰ ਉਸ ਲੜਕੀ ਵਲ ਹੀ ਸੀ। ਨੌਜਵਾਨ ਨੇ ਹੱਸ ਕੇ ਕਿਹਾ, "ਸ਼ੀ ਇਜ਼ ਏ ਪੀਚ! - ਇਜ਼ੰਟ ਸ਼ੀ?" ਮੈਂ ਸ਼ਰਮਿੰਦਾ ਨਹੀਂ ਹੋਇਆ। ਯਾਤਰੀਆਂ ਲਈ ਸ਼ਰਮਿੰਦਾ ਹੋਣ ਵਾਲੀ ਕੋਈ ਗੱਲ ਨਹੀਂ ਹੁੰਦੀ। ਮੈਂ ਜਾਣਦਾ ਸੀ। ਇੰਗਲੈਂਡ ਜਾਂਦਿਆਂ ਹੀ ਇਕ ਅਜੀਬ ਤਰ੍ਹਾਂ ਦਾ ਅਨੁਭਵ ਹੁੰਦਾ ਹੈ। ਰਿਸ਼ਤੇ-ਨਾਤਿਆਂ ਦਾ, ਜਾਣ-ਪਹਿਚਾਣ ਦਾ, ਸਮਾਜਿਕ ਨਿਯਮਾਂ ਦਾ ਦਬਾਅ ਖ਼ਤਮ ਹੋ ਜਾਂਦਾ ਹੈ। ਜਿਨ੍ਹਾਂ ਵਾਸਨਾਵਾਂ, ਲਾਲਸਾਵਾਂ ਦੀ ਗੱਲ ਅਸੀਂ ਨਜ਼ਦੀਕੀ ਮਿੱਤਰਾਂ ਦੇ ਸਾਹਮਣੇ ਵੀ ਨਹੀਂ ਕਰ ਸਕਦੇ ਉਹੀ ਗੱਲਾਂ ਸਹਿਜ ਭਾਵ ਨਾਲ ਅਸੀਂ ਨਾ-ਵਾਕਫ਼ ਵਿਅਕਤੀਆਂ ਨਾਲ ਕਰਨ ਲੱਗਦੇ ਹਾਂ। ਜਿਉਣ ਦੀ ਗਤੀ ਪ੍ਰਚੰਡ, ਉਪਭੋਗ ਦੇ ਅਵਸਰ ਬਹੁਤ ਜ਼ਿਆਦਾ ਅਤੇ ਸਮਾਂ ਬਹੁਤ ਘੱਟ। ਝੂਠੀ ਸ਼ਿਸ਼ਟਤਾ ਦਾ ਬੋਝ ਇੱਥੇ ਸਹਿਆ ਨਹੀਂ ਜਾਂਦਾ। ਸਿਗਰਟ-ਕੇਸ ਖੋਲ੍ਹ ਕੇ ਮੈਨੂੰ ਇਕ ਸਿਗਰਟ ਦਿੰਦਿਆਂ ਉਸ ਨੇ ਕਿਹਾ, "ਬੋਲੋ, ਕੀ ਰਾਏ ਹੈ?"

ਮੈਂ ਸਿਗਰਟ ਸੁਲਗਾਈ। ਉਸ ਦੇ ਪ੍ਰਸ਼ਨ ਦਾ ਮੰਤਵ ਮੈਂ ਸਮਝ ਗਿਆ। ਉਸ ਲੜਕੀ ਨੂੰ ਭਰਮਾਉਣ ਦੇ ਬਾਰੇ ਵਿੱਚ ਉਹ ਮੇਰੀ ਰਾਏ ਜਾਣਨਾ ਚਾਹੁੰਦਾ ਸੀ। ਮੈਂ ਕਿਹਾ, "ਰਾਏ ਕਾਹਦੀ? ਕੋਸ਼ਿਸ਼ ਜਾਰੀ ਰੱਖ। ਦਸ ਕੁ ਦਿਨਾਂ ਦੀ ਗੱਲ ਹੈ।"

ਦਸ ਦਿਨ ਦਾ ਸਫ਼ਰ। ਸੁਖ-ਸਾਧਨਾਂ ਦੀ ਕੋਈ ਕਮੀ ਨਹੀਂ। ਖਾਣਾ, ਪੀਣਾ, ਨੱਚਣਾ। ਕਮੀ, ਸਿਰਫ਼ ਇਕ ਚੀਜ਼ ਦੀ ਸੀ - ਔਰਤ ਦੀ। ਔਰਤ ਮਿਲ ਜਾਵੇ, ਫਿਰ ਤਾਂ ਯਾਤਰਾ ਪੂਰਨ ਸਫ਼ਲ ਹੋ ਜਾਵੇਗੀ। ਸਭ ਦੀ ਇਕੋ ਹੀ ਰਾਏ ਸੀ। ਉਹ ਜ਼ੋਰ ਦੀ ਹੱਸ ਕੇ ਬੋਲਿਆ, "ਭਰਾਵਾ ਤੂੰ ਤਾਂ ਇਹ ਨਾ ਦੱਸਿਆ ਕਿ ਮੈਂ ਪੰਜਾਬੀ ਨਹੀਂ ਹਾਂ। ਇਸ ਤੋਂ ਬਾਅਦ ਕੁਝ ਹੋਰ ਗੱਲਾਂ ਕੀਤੀਆਂ। ਉਹ ਸਿੰਧੀ ਸੀ। ਉਸ ਦਾ ਨਾ ਮਦਨਾਨੀ ਸੀ। ਉਸ ਨੇ ਪੁੱਛਿਆ ਕਿ ਲੜਕੀਆਂ ਵਿੱਚੋਂ ਕੋਈ ਮੈਨੂੰ ਪਸੰਦ ਆਈ ਹੈ ਜਾਂ ਨਹੀਂ। ਮੈਂ ਕਿਹਾ ਕਿ ਮੈਂ ਹੁਣ ਥੱਕ ਗਿਆ ਹਾਂ। ਦੋ ਸਾਲ ਯੂਰਪ ਵਿੱਚ ਰਿਹਾ ਹਾਂ। ਵਾਪਸੀ ਤੇ ਪੰਦਰ੍ਹਾ ਦਿਨ ਪੈਰਿਸ ਵਿਚ। ਹਾਲ ਦੀ ਘੜੀ ਮੇਰਾ ਸ਼ੌਕ ਪੂਰਾ ਹੋ ਗਿਆ ਹੈ। ਉਸ ਨੇ ਜ਼ੋਰ ਨਾਲ ਧੌਣ ਹਿਲਾਉਂਦਿਆ ਕਿਹਾ, "ਜਨਾਬ, ਇਹ ਤਾਂ ਹੋ ਹੀ ਨਹੀਂ ਸਕਦਾ। ਤੂੰ ਇਸ ਕੰਮ ਵਿੱਚ ਮਾਹਰ ਏਂ, ਸਾਡਾ ਸਾਥ ਦੇਣਾ ਹੋਵੇਗਾ। ਬਸ ਇਨ੍ਹਾਂ ਵਿੱਚੋਂ ਹੀ ਇਕ ਅੱਧ ਨੂੰ ਪਸੰਦ ਕਰ ਲਵੋ। ਉਸ ਦੇ ਪਿੱਛੇ ਪੈ ਜਾਵਾਂਗੇ।"

ਮੈਂ ਚੁਫੇਰੇ ਦੇਖਿਆ। ਹਰ ਇਕ ਆਪਣੇ ਆਪਣੇ ਕੰਮ ਵਿੱਚ ਮਗਨ ਸੀ। ਉੱਥੇ ਕੁੱਲ ਦਸ-ਬਾਰ੍ਹਾਂ ਲੜਕੀਆਂ ਹੋਣਗੀਆਂ। ਇਨ੍ਹਾਂ ਵਿੱਚੋਂ ਕੁਝ ਲੜਕੀਆਂ ਕੋਲ ਬੈਠੇ ਆਦਮੀਆਂ ਨਾਲ ਹੱਸ ਹੱਸ ਕੇ ਗੱਲਾਂ ਕਰ ਰਹੀਆਂ ਸਨ। ਇਕ ਲੜਕੀ ਪੱਖਾ ਝੱਲ ਰਹੀ ਸੀ। ਲਾਊਡ-

ਸਪੀਕਰ ਵੱਜਣ ਕਾਰਨ ਸੰਗੀਤ ਸੁਣਾਈ ਦੇ ਰਿਹਾ ਸੀ। ਦੋ-ਤਿੰਨ ਲੜਕੀਆਂ ਆਪਣੀ ਥਾਂ ਤੇ ਹੀ ਬੈਠ ਕੇ ਤਾਲੀਆਂ ਵਜਾ ਰਹੀਆਂ ਸਨ, ਝੂਮ ਰਹੀਆਂ ਸਨ। ਉਨ੍ਹਾਂ ਦੀ ਵਲ ਖਾਂਦੀ ਕਮਰ, ਲਚਕਦੀ ਧੌਣ, ਬੜੇ ਅੰਦਾਜ਼ ਨਾਲ ਬਾਰ-ਬਾਰ ਵਾਲ ਪਿੱਛੇ ਕਰਨ ਦੀ ਅਦਾ, ਸਭ ਕੁਝ ਲੁਭਾਉਣਾ ਸੀ। ਪਰ ਕਿਸੇ ਵੀ ਲੜਕੀ ਵਲ ਕਿਸੇ ਦਾ ਮਨ ਆਕਰਸ਼ਕ ਨਾ ਹੋਇਆ। ਮੈਂ ਆਪਣੇ ਦੋਸਤ ਤੋਂ ਪੁੱਛਿਆ, "ਆਖਿਰ ਇਹ ਹੈ, ਕੌਣ?" ਉਸ ਨੇ ਕਿਹਾ, "ਓਹ! ਦੇ ਆਰ ਆਲ ਜਰਮਨਜ਼। ਬਟ ਦੈਟ ਇਜ਼ ਨਾਈਦਰ ਹੀਅਰ ਨਾਰ ਦੇਅਰ!"

ਮੈਂ ਉਸ ਨੂੰ ਕਿਹਾ, "ਐਕਸਕਿਊਜ਼ ਮੀ। ਆਈ ਹੈਵ ਏ ਗਰੱਜ ਅਗੇਨਸਟ ਜਰਮਨਜ਼। ਆਈ ਡੌਂਟ ਫੀਲ ਫਾਰ ਐਨੀ ਆਫ਼ ਦੀਜ਼ ਗਰਲਜ਼।"

ਉਸ ਦੇ ਬਾਅਦ ਅੱਧੇ ਹੀ ਘੰਟੇ ਅੰਦਰ ਇਕ ਜਰਮਨ ਨਾਲ ਮੇਰੀ ਦੋਸਤੀ ਹੋ ਗਈ। ਮੈਂ ਜਲਪਾਨ-ਗ੍ਰਹਿ ਵਿੱਚ ਬੈਠਾ ਸੀ। ਮੈਨੂੰ ਲੱਭਦਾ-ਲੱਭਦਾ ਸ਼ਿੰਦੇ ਇੱਥੇ ਆ ਪਹੁੰਚਾ। ਮੈਂ ਉਸ ਨੂੰ ਸਿਗਰਟ ਦੇਣ ਦੀ ਕੋਸ਼ਿਸ਼ ਕੀਤੀ। ਧੰਨਵਾਦ ਕਰਦਿਆਂ ਉਸ ਨੇ ਕਿਹਾ, "ਮੁਆਫ਼ ਕਰਨਾ! ਮੈਂ ਸਿਗਰਟ ਨਹੀਂ ਪੀਂਦਾ" ਮੇਰੇ ਕੋਲ ਸੁਪਾਰੀ ਸੀ। ਉਸ ਨੇ ਇਹ ਵੀ ਨਾ ਲਈ। ਮੈਨੂੰ ਹੈਰਾਨੀ ਹੋਈ। ਮੈਂ ਜਾਣ-ਬੁੱਝ ਕੇ ਕਿਹਾ, "ਅੱਕ ਗਿਆ ਹਾਂ। ਚਲੋ, ਥੋੜ੍ਹੀ ਜਿਹੀ ਵਿਸਕੀ ਪੀਵੀਏ।" ਉਸ ਨੇ ਹੱਸਦਿਆਂ ਕਿਹਾ, "ਜਦ ਮੈਂ ਬਿਮਾਰ ਹੋਵਾਂ ਤਦ ਹੀ ਸ਼ਰਾਬ ਪੀਂਦਾ ਹਾਂ।" ਮੇਰੀ ਹੈਰਾਨਗੀ ਦੀ ਹੱਦ ਨਾ ਰਹੀ। ਮੈਂ ਆਪਣੀ ਹੈਰਾਨਗੀ ਜ਼ਾਹਰ ਨਾ ਕੀਤੀ ਅਤੇ ਕਿਹਾ, "ਤਾਂ ਯੂਰਪ ਦੀਆਂ ਲੜਕੀਆਂ ਤੋਂ ਇਲਾਵਾ ਤੈਨੂੰ ਹੋਰ ਕਿਸੇ ਗੱਲ ਵਿੱਚ ਰਸ ਨਹੀਂ ਹੈ?" ਇਹ ਸੁਣ ਕੇ ਉਹ ਜ਼ੋਰ ਦੀ ਹੱਸੇ ਅਤੇ ਬੋਲੇ, "ਵਿਧਵੰਸ ਚਕ੍ਰਧਰ, ਮੈਂ ਡਾਕਟਰ ਹਾਂ। ਇਕ ਸਾਧਾਰਨ ਹਿੰਦੁਸਤਾਨੀ। ਮਨ ਨੂੰ ਗੋਰੀ ਚਮੜੀ ਦੀ ਜੋ ਖਿੱਚ ਹੁੰਦੀ ਹੈ, ਉਹ ਮੈਨੂੰ ਹੁਣ ਬਿਲਕੁਲ ਨਹੀਂ ਹੈ।"

ਆਦਮੀ ਝੂਠ ਨਹੀਂ ਬੋਲ ਰਿਹਾ ਸੀ। ਇੱਥੇ ਝੂਠ ਬੋਲਣ ਦੀ ਜ਼ਰੂਰਤ ਵੀ ਨਹੀਂ ਸੀ। ਮਹਾਰਾਸ਼ਟਰ ਦੇ ਲੜਕਿਆਂ ਦੀ ਇਹ ਗੱਲ ਮੈਂ ਇੰਗਲੈਂਡ ਵਿੱਚ ਕਈ ਵਾਰ ਦੇਖ ਚੁੱਕਾ ਹਾਂ। ਪਤਾ ਨਹੀਂ ਕਿਉਂ ਉਨ੍ਹਾਂ ਵਿੱਚ ਅਨਾਚਾਰ ਬਹੁਤ ਘੱਟ ਹੁੰਦਾ ਹੈ। ਮੇਰੇ ਵਰਗਾ ਸ਼ਾਇਦ ਇਕ ਅੱਧ ਹੀ ਹੋਵੇ। ਮੇਰੇ ਕੋਲ ਪੈਸਾ ਸੀ, ਰਸਿਕਤਾ ਸੀ। ਰਸਿਕਤਾ ਦਾ ਅੰਤ ਇਸਤ੍ਰੀ ਪੂਜਾ ਵਿੱਚ ਹੁੰਦਾ ਹੈ। ਮੇਰੀ ਰਸਿਕਤਾ ਦੀ ਚਰਮ ਸੀਮਾ ਵੀ ਇਹੀ ਸੀ ਅਤੇ ਮੈਂ ਇੰਗਲੈਂਡ ਗਿਆ ਵੀ ਇਸ ਮਾਨਸਿਕ ਸਥਿਤੀ ਵਿੱਚ ਹੀ ਸੀ – ਪਰ ਛੱਡੋ ਇਹ ਸਭ ਗੱਲਾਂ।

ਸ਼ਿੰਦੇ ਖ਼ੁਸ਼ ਸੀ। ਮੈਂ ਕਿਹਾ, "ਹੈਰਾਨਗੀ ਦੀ ਗੱਲ ਹੈ! ਤੈਨੂੰ ਕੋਈ ਬੁਰੀ ਆਦਤ ਨਹੀਂ ਹੈ। ਸਦਗੁਣਾਂ ਦਾ ਗਲਾ ਘੁੱਟ ਦੇਣ ਵਾਲਾ ਇੱਥੋਂ ਦਾ ਇਹ ਵਾਤਾਵਰਣ ਅਤੇ ਇਹ ਵੀ ਤੁਹਾਨੂੰ ਪਾਗ਼ਲ ਨਹੀਂ ਬਣਾ ਸਕਦਾ? ਉੱਪਰ ਤੋਂ ਇਹ ਸੁਣਨ ਨੂੰ ਕਿ ਤੂੰ ਖ਼ੁਸ਼ ਹੈ। ਆਈ ਐਨਵੀ ਯੂ।"

ਟੇਬਲ 'ਤੇ ਹੱਥ ਰੱਖ ਕੇ ਉਹ ਝੁਕ ਗਏ। ਬੋਲੇ, "ਵਿਧਵੰਸ ਚਕ੍ਰਧਰ, ਆਈ ਹੈਵ ਮੇਡ ਏ ਫਰੈਂਡ। ਆਈ ਐਮ ਵੈਰੀ ਹੈਪੀ। ਤੁਹਾਡੇ ਨਾਲ ਮਿਲਾ ਦੇਵਾਂ? ਆਓ!" ਮੈਂ ਪੁੱਛਿਆ, "ਪਰ ਹੈ ਕੌਣ?" "ਜਰਮਨ" ਸ਼ਿੰਦੇ ਨੇ ਕਿਹਾ। ਮੈਂ ਜਾਣ-ਬੁੱਝ ਕੇ ਭਰਵੱਟੇ ਚੜ੍ਹਾਏ ਅਤੇ ਕਿਹਾ, "ਪਰ ਸ਼ਿੰਦੇ, ਤੇਰੀ ਅਤੇ ਸਾਡੀ ਦੋਸਤੀ ਵਿੱਚ ਇਕ ਹੀ ਗੱਲ ਸਮਾਨ ਸੀ – ਜਰਮਨਾਂ ਨਾਲ ਨਫ਼ਰਤ, ਅਤੇ ਅੱਜ . . . "

ਉਨ੍ਹਾਂ ਨੇ ਮੇਰਾ ਹੱਥ ਫੜ੍ਹ ਕੇ ਖਿੱਚਦੇ ਹੋਏ ਕਿਹਾ, "ਉਸ ਨੂੰ ਅੰਗਰੇਜ਼ੀ ਸਿੱਖਣ ਤੋਂ ਨਫ਼ਰਤ ਹੈ। ਜਰਮਨ ਤੋਂ ਇਲਾਵਾ ਉਸ ਨੂੰ ਕੁਝ ਨਹੀਂ ਚਾਹੀਦਾ। ਦੇਖੋ ਨਾ -" ਉਸ ਦਾ ਹੱਥ ਫੜ ਕੇ ਮੈਂ ਸਮੋਕਿੰਗ ਰੂਮ 'ਚੋਂ ਬਾਹਰ ਨਿਕਲਿਆ।

ਬਾਹਰ ਲਿਖਣ ਦੇ ਟੇਬਲਾਂ 'ਤੇ ਦੋ ਲੜਕੀਆਂ ਪੱਤਰ ਲਿਖ ਰਹੀਆਂ ਸਨ। ਉਨ੍ਹਾਂ ਵਿੱਚੋਂ ਕੁਝ ਦੀਵਾਰ ਨਾਲ ਪਈਆਂ ਆਰਾਮ ਕੁਰਸੀਆਂ ਤੇ ਝੱਪਕੀ ਲੈ ਰਹੀਆਂ ਸਨ। ਦੂਜੇ ਪਾਸੇ ਪੌੜੀਆਂ ਤੇ ਮੁਸਾਫ਼ਰ ਹੇਠਾਂ-ਉੱਪਰ ਆ ਜਾ ਰਹੇ ਸਨ। ਖੱਬੇ ਪਾਸੇ ਇਕ ਵੱਡੀ ਖਿੜਕੀ ਸੀ। ਖਿੜਕੀ ਨਹੀਂ, ਦਰਵਾਜ਼ਾ ਹੀ ਸਮਝੋ। ਲੋਹੇ ਦੇ ਮਜ਼ਬੂਤ ਤਖ਼ਤੇ। ਇਨ੍ਹਾਂ ਤਖ਼ਤਿਆਂ ਨੂੰ ਖੋਲ੍ਹ ਕੇ ਦੀਵਾਰ ਨਾਲ ਟਿਕਾ ਦਿੱਤਾ ਗਿਆ ਸੀ। ਬਾਹਰ ਭੂ ਮਧਸਾਗਰ। ਜਹਾਜ਼ ਚਲਣ ਤੇ ਪਾਣੀ ਉੱਛਲਦਾ ਅਤੇ ਨਾਲ ਹੀ ਸੁੰਦਰ ਝੱਗ ਵੀ। ਫੁਹਾਰ ਸਰੀਰ ਨੂੰ ਰੁਮਾਂਚਿਤ ਕਰਦੀ। ਦਰਵਾਜ਼ੇ ਵਿੱਚ ਟੇਢੇ ਢੰਗ ਨਾਲ ਲੱਗੀਆਂ ਸੀਖਾਂ ਦਾ ਰੇਲਿੰਗ ਸੀ। ਨਾਲ ਹੀ ਇਕ ਨੌਜਵਾਨ ਲੜਕੀ ਬੈਠੀ ਸੀ। ਕਮਜ਼ੋਰ ਸਰੀਰ। ਮੈਲੇ ਕਪੜੇ। ਵਾਲ ਬਿਖਰੇ ਹੋਏ। ਕੱਪੜਿਆਂ ਤੋਂ ਗਰੀਬੀ ਸਪਸ਼ਟ ਦਿਖਾਈ ਦੇਂਦੀ ਸੀ। ਰੇਲਿੰਗ ਤੇ ਇਕ ਬੱਚਾ ਚੜ੍ਹ ਰਿਹਾ ਸੀ। ਬੱਚੇ ਨੂੰ ਰੋਕਣ ਲਈ ਹੇਠਾਂ ਖਿੱਚਦਿਆਂ ਹੋਇਆਂ ਉਹ ਪ੍ਰੇਸ਼ਾਨ ਜਿਹੀ ਦਿਖਾਈ ਦੇ ਰਹੀ ਸੀ।

ਸ਼ਿੰਦੇ ਨੇ ਆਵਾਜ਼ ਮਾਰੀ, 'ਲੁਈ,'' ਪਰ ਉਸ ਬੱਚੇ ਨੇ ਮੁੜ ਕੇ ਨਹੀਂ ਦੇਖਿਆ। ਲਹਿਰਾਂ ਉੱਛਲਦੀਆਂ, ਹੇਠਾਂ ਜਾਂਦੀਆਂ; ਛੋਟੀਆਂ-ਛੋਟੀਆਂ ਪਹਾੜੀਆਂ ਜਿਹੀਆਂ ਬਣ ਜਾਂਦੀਆਂ, ਬਾਅਦ ਵਿੱਚ ਲਹਿਰਾਂ ਸ਼ਾਂਤ ਹੋ ਜਾਂਦੀਆਂ। ਲਹਿਰਾਂ ਵਲ ਲਗਾਤਾਰ ਦੇਖਣ ਤੇ ਇਸ ਤਰ੍ਹਾਂ ਲੱਗਦਾ ਜਿਵੇਂ ਅਸੀਂ ਝੂਲੇ 'ਤੇ ਬੈਠੇ ਹੋਈਏ, ਜਦ ਲਹਿਰਾਂ ਸ਼ਾਂਤ ਹੋ ਜਾਂਦੀਆਂ ਤਾਂ ਇੰਜ ਲੱਗਦਾ ਜਿਵੇਂ ਨੀਲੇ ਘੋੜੇ ਦੇ ਮੂੰਹ 'ਚੋਂ ਝੱਗ ਨਿਕਲ ਰਹੀ ਹੋਵੇ। ਉਸ ਝੂਲੇ ਵੱਲ ਲੁਈ ਬੜੀ ਦਿਲਚਸਪੀ ਨਾਲ ਦੇਖ ਰਿਹਾ ਸੀ। ਉਸ ਦੀ ਮਾਂ ਨੇ ਸ਼ਿੰਦੇ ਵਲ ਦੇਖਿਆ। ਮੁਸਕਰਾ ਕੇ ਸਵਾਗਤ ਕੀਤਾ ਅਤੇ ਲੁਈ ਨੂੰ ਖਿੱਚਦੇ ਹੋਏ ਬੋਲੀ, "ਲੁਈ! ਲੁਈ! ਅੰਕਲ!"

ਪਰ ਲੁਈ ਨੂੰ ਸ਼ਿੰਦੇ ਚਾਚਾ ਦੀ ਪ੍ਰਵਾਹ ਨਹੀਂ ਸੀ। ਫਿਰ ਵੀ ਅੰਕਲ ਸ਼ਬਦ ਦੇ ਕਾਰਣ ਉਹ ਮੁੜਿਆ। ਆਪਣੇ ਪਿਆਰੇ ਚਿਹਰੇ 'ਤੇ ਘੋਰ ਅਪ੍ਰਸੰਨਤਾ ਦਾ ਭਾਵ ਦਰਸਾਉਂਦਿਆ ਬੋਲਿਆ, "Nien, Nien, no uncle! Deutsch!"

ਸ਼ਿੰਦੇ ਨੇ ਮੇਰੇ ਵਲ ਮੁੜ ਕੇ ਕਿਹਾ, "ਦੇਖਿਆ, ਉਸ ਨੂੰ ਅੰਗ੍ਰੇਜ਼ੀ ਅੰਕਲ ਨਹੀਂ ਚਾਹੀਦਾ। ਡਾਈਸ਼ (ਜਰਮਨ) ਸ਼ਬਦ ਚਾਹੀਦਾ ਹੈ 'ਚਾਚਾ' ਦੇ ਲਈ।" ਬਾਅਦ ਵਿੱਚ ਉਨ੍ਹਾਂ ਨੇ ਉਸ ਨੂੰ ਗੋਦ ਵਿੱਚ ਲੈ ਲਿਆ।

ਲੁਈ ਦੇ ਮਨ ਵਿੱਚ ਸ਼ਿੰਦੇ ਲਈ ਹਮਦਰਦੀ ਪੈਦਾ ਹੋਈ ਹੋਵੇਗੀ। ਉਸ ਨੇ ਸ਼ਿੰਦੇ ਦੇ ਹੌਲੀ ਜਿਹੀ ਦੋ ਚਪੇੜਾਂ ਮਾਰ ਦਿੱਤੀਆਂ। ਫਿਰ ਗਲ੍ਹ ਤੇ ਚੂੰਢੀ ਵੱਢ ਕੇ ਜਰਮਨ ਵਿੱਚ ਬੋਲਿਆ, "ਚਾਚਾ, ਚਾਚਾ!"

ਉਸ ਦੇ ਬਾਅਦ ਇਕ ਘੰਟੇ ਤਕ ਮੈਂ, ਸ਼ਿੰਦੇ ਅਤੇ ਲੁਈ ਖੂਬ ਖੇਡਦੇ ਰਹੇ। ਨਾ ਅਸੀਂ ਉਸ ਦੀ ਭਾਸ਼ਾ ਸਮਝ ਸਕਦੇ ਸਾਂ ਅਤੇ ਨਾ ਉਹ ਸਾਡੀ। ਜੇ ਉਸ ਨੂੰ ਅੰਗ੍ਰੇਜ਼ੀ ਨਾਲ ਨਫ਼ਰਤ ਸੀ ਤਾਂ ਸਾਨੂੰ ਡਾਈਸ਼ ਤੋਂ ਪ੍ਰਹੇਜ। ਹੱਥਾਂ ਦੇ ਇਸ਼ਾਰੇ, ਅੱਖਾਂ ਦੇ ਇਸ਼ਾਰੇ। ਅਰਥ ਸਮਝਣ ਤੇ ਬਹੁਤ ਮਜ਼ਾ ਆਉਂਦਾ। ਨਾ ਸਮਝ ਆਉਣ ਤੇ ਉਸ ਤੋਂ ਵੀ ਵੱਧ ਮਜ਼ਾ। ਅਸੀਂ ਵਿਭਿੰਨ ਦੇਸ਼ਾਂ ਦੇ ਯਾਤਰੀ ਸਾਂ। ਪਰ ਸਾਡਾ ਆਪਸੀ ਸਨੇਹ ਸੁਆਰਥ ਰਹਿਤ ਸੀ। ਹੋਰ ਯਾਤਰੀਆਂ

ਵਾਂਗ ਸਾਡੀ ਮਿੱਤਰਤਾ ਵਿਚ, ਗੱਲਬਾਤ ਵਿਚ, ਖੇਡਣ ਵਿਚ, ਹੱਸਣ ਵਿੱਚ ਅਪ੍ਰਿਯ (ਬੁਰੇ) ਅਨੁਭਵਾਂ ਦੀ ਚਰਚਾ ਨਹੀਂ ਸੀ। ਮਨ ਵਿੱਚ ਕੋਈ ਈਰਖਾ ਭਾਵਨਾ ਨਹੀਂ ਸੀ, ਨਾ ਹੀ ਗ਼ਲਤ ਧਾਰਨਾ, ਬੌਧਿਕ ਬਹਿਸ ਦਾ ਹੱਠ ਨਹੀਂ ਸੀ, ਥਕਾਵਟ ਨਹੀਂ ਸੀ। ਡੈੱਕ ਦਾ ਸਫ਼ੈਦ ਰੇਲਿੰਗ, ਕੁਰਸੀ ਤੇ ਬੈਠ ਕੇ ਉਤਸੁਕਤਾ ਨਾਲ ਦੇਖਦੇ ਯਾਤਰੀ, ਉਸ ਦੀ ਉੱਛਲ-ਕੁੱਦ ਤੇ ਕੇਂਦ੍ਰਿਤ ਇਸਤ੍ਰੀਆਂ ਦੀ ਪਿਆਰ ਭਰੀ ਨਜ਼ਰ, ਪਾਣੀ ਦੀ ਕਲਕਲ, ਝੱਗ ਅਤੇ ਫੁਹਾਰ ਅਤੇ ਉਨ੍ਹਾਂ ਤੋਂ ਉੱਭਰ ਕੇ ਗੂੰਜਣ ਵਾਲਾ ਲੁਈ ਦਾ ਸੀਟੀ ਵਰਗਾ ਮਧੁਰ, ਥੋੜ੍ਹਾ ਜਿਹਾ ਤਿੱਖਾ ਪਰ ਬਹੁਤ ਹੀ ਖੁਲ੍ਹਾ ਹਾਸਾ! ਯਾਦ ਆਉਂਦੀ ਹੈ ਤਾਂ ਮਨ ਉਦਾਸ ਹੋ ਜਾਂਦਾ ਹੈ। ਪਲ ਭਰ ਲਈ ਭਰਮ ਹੁੰਦਾ ਹੈ ਕਿ ਮਨੁੱਖ ਦੇ ਲਈ ਯਾਦਾਂ ਸਰਾਪ ਹਨ ਜਾਂ ਵਰਦਾਨ!

ਸ਼ਾਮ ਤਕ ਅਸੀਂ ਦੋਵੇਂ ਉਸ ਦੇ ਪਿੱਛੇ ਪਾਗ਼ਲ ਹੋ ਗਏ। ਉਹ ਵੀ ਦੂਰ ਨਹੀਂ ਜਾਂਦਾ ਸੀ। ਖਾਣੇ ਦਾ ਸਮਾਂ ਹੋ ਗਿਆ ਸੀ। ਮੈਂ ਕਪੜੇ ਪਹਿਨਣੇ ਸਨ। ਲੁਈ ਨੂੰ ਗੋਦ ਵਿੱਚ ਲੈ ਕੇ ਮੈਂ ਡੈੱਕ ਤੋਂ ਹੇਠਾਂ ਉੱਤਰਿਆ। ਰਸਤੇ ਵਿੱਚ ਮਿਲਣ ਵਾਲੇ ਹਰ ਵਿਅਕਤੀ ਨੇ ਸਾਡੇ ਨਾਲ ਗੱਲਬਾਤ ਕੀਤੀ। ਉਹ ਇਸਤ੍ਰੀਆਂ ਜੋ ਬਗ਼ੈਰ ਕਿਸੇ ਨਜ਼ਦੀਕੀ ਪਹਿਚਾਣ ਤੋਂ ਬੋਲਣਾ ਪਸੰਦ ਨਹੀਂ ਸੀ ਕਰਦੀਆਂ, ਉਹ ਬਿਨਾਂ ਇੱਧਰ-ਉੱਧਰ ਦੇਖੇ ਨੱਕ ਦੀ ਸੇਧ ਵਿੱਚ ਤੁਰੀਆਂ ਜਾ ਰਹੀਆਂ ਸਨ। ਇਨ੍ਹਾਂ ਵਿੱਚ ਇਕ-ਦੋ ਐਂਗਲੋ-ਇੰਡੀਅਨ ਔਰਤਾਂ ਵੀ ਸਨ। ਉਨ੍ਹਾਂ ਨੂੰ ਹਿੰਦੁਸਤਾਨੀ ਕਾਲਾਪਨ ਕੰਡੇ ਵਾਂਗ ਚੁੱਭਦਾ ਪਰ ਉਨ੍ਹਾਂ ਵਿੱਚੋਂ ਵੀ ਇਕ ਔਰਤ ਮੁਸਕਰਾਈ। ਮਾਰਥਾ ਆਈ ਤਾਂ ਉਸ ਨੇ ਰਸਤੇ ਵਿੱਚ ਸਾਨੂੰ ਦੋਵਾਂ ਨੂੰ ਰੋਕ ਲਿਆ। ਲੁਈ ਨੂੰ ਗੋਦ ਵਿੱਚ ਲੈਣ ਦੀ ਕੋਸ਼ਿਸ਼ ਕੀਤੀ, ਪਿਆਰ ਨਾਲ ਚੂੰਢੀਆਂ ਵੱਢੀਆਂ, ਗੁਦਗੁਦੀ ਕੀਤੀ ਅਤੇ ਜ਼ੋਰ ਨਾਲ ਖਿੱਚਿਆ ਵੀ। ਪਰ ਲਾਲਸਾ ਤੋਂ ਅਛੂਤਾ ਉਸ ਦਾ ਮਨ। ਮਧੁਰਤਾ ਅਤੇ ਸੁੰਦਰਤਾ ਵਿੱਚ ਉਹ ਮਾਰਥਾ ਤੋਂ ਕਿੱਤੇ ਅੱਗੇ ਸੀ। ਉਸ ਨੇ ਮਾਰਥਾ ਦਾ ਵਿਰੋਧ ਕੀਤਾ। ਮੇਰੇ ਗਲੇ ਦੁਆਲੇ ਵਲੇ ਉਸ ਦੇ ਹੱਥ ਠੰਡੇ ਨਹੀਂ ਪਏ ਅਤੇ ਉਹ ਲੜਕੀ ਵੀ ਉਸ ਨੂੰ ਛੱਡ ਨਹੀਂ ਸੀ ਰਹੀ। ਅਖ਼ੀਰ ਸ਼ਿੰਦੇ ਨੇ ਉਸ ਨੂੰ ਆਪਣੀ ਗੋਦ ਵਿੱਚ ਲਿਆ ਅਤੇ ਮੈਂ ਢਿੱਲੀ ਪਈ ਟਾਈ ਦੀ ਗੰਢ ਠੀਕ ਕਰਨ ਲੱਗਾ। ਇਤਨੇ ਵਿੱਚ ਕਿਸੇ ਨੇ ਪਿੱਛੇ ਤੇਜੀ ਨਾਲ ਮੇਰੇ ਮੋਢੇ ਤੇ ਹੱਥ ਰਖਿਆ। ਮੁੜ ਕੇ ਦੇਖਿਆ ਤਾਂ ਉਸ ਲੜਕੀ ਦਾ ਪਿੱਛਾ ਕਰਨ ਵਾਲਾ ਮਦਨਾਨੀ ਸੀ। ਮੇਰਾ ਹੱਥ ਦਬਾਉਂਦਿਆਂ ਉਹ ਬੋਲਿਆ, "ਦੈਟ ਇਜ਼ ਦੀ ਸਟੱਫ਼। ਯੂ ਕੈਚ ਦੀ ਚਾਈਲਡ, ਦੀ ਚਾਈਲਡ ਕੈਚਜ ਦੀ ਲਵਲੀਜ਼ ਫਾਰ ਯੂ।"

ਮੈਨੂੰ ਅਜੀਬ ਲੱਗਿਆ। ਪਰ ਮੈਂ ਬਿਨਾਂ ਕੁਝ ਬੋਲੇ ਹੇਠਾਂ ਚਲਾ ਗਿਆ। ਸ਼ਿੰਦੇ ਲੁਈ ਦੀ ਮਾਂ ਨਾਲ ਗੱਲਾਂ ਕਰ ਰਿਹਾ ਸੀ। ਉਹ ਵਿਚਾਰੀ ਖ਼ੁਸ਼ ਸੀ। ਮੈਂ ਮੁੜ ਕੇ ਦੇਖਿਆ। ਕੋਲ ਮੁਖ ਸਟੂਅਰਡ ਖੜਾ ਸੀ। ਉਸ ਨੇ ਗਲੇ ਦੀ ਬੋਅ ਠੀਕ ਕਰਕੇ ਥੋੜ੍ਹਾ ਜਿਹਾ ਮੂੰਹ ਖੋਲ੍ਹਿਆ ਅਤੇ ਅੱਖਾਂ ਝੱਪਕੀਆਂ। ਮੈਂ ਉਸ ਵੱਲ ਦੇਖ ਕੇ ਪੁੱਛਿਆ, "ਯੈਸ ਸਟੂਅਰਡ?"

ਉਹ ਅੱਗੇ ਵਧਿਆ। ਸ਼ਿੰਦੇ ਲੁਈ ਨਾਲ ਗੱਲਾਂ ਕਰ ਰਿਹਾ ਸੀ। ਲੁਈ ਨੂੰ ਗੁਦਗੁਦੀ ਕਰਕੇ ਉਹ ਹੌਲੀ ਜਿਹੀ ਆਵਾਜ਼ ਵਿੱਚ ਕਹਿੰਦਾ ਹੈ, "ਗੁੱਡਬਾਈ, ਬੈਟਰ ਮੰਮੀ, ਕਲੈਵਰ ਫੈਲੋਜ਼ ਯੂ ਟੂ।"

ਸ਼ਿੰਦੇ ਗੁੱਸੇ ਨਾਲ ਲਾਲ ਹੋ ਗਿਆ। ਉਨ੍ਹਾਂ ਨੇ ਸੱਜੇ ਹੱਥ ਦੀ ਮੁੱਠੀ ਘੁੱਟ ਕੇ ਉੱਪਰ ਉਠਾਈ ਅਤੇ ਹੌਲੀ ਆਵਾਜ਼ ਵਿੱਚ ਉਸ ਨੂੰ ਕਿਹਾ, "ਸੀ ਦਿਸ? ਡੌਂਟ ਰੀਪੀਟ ਇਟ ਅਗੇਨ – ਨਾਟ ਟ ਮੀ!"

ਲੁਈ ਦੀ ਮਾਂ ਹੱਸ ਰਹੀ ਸੀ। ਸ਼ਾਇਦ ਅਰਥ ਉਸ ਦੀ ਸਮਝ ਵਿੱਚ ਨਹੀਂ ਆਇਆ ਹੋਵੇਗਾ!

ਜਹਾਜ਼ ਹੌਲੀ ਹੌਲੀ ਚਲ ਰਿਹਾ ਸੀ। ਜਿਨੇਵਾ ਦੀ ਖਾੜੀ। ਇਥੇ ਸਮੁੰਦਰ ਵਿੱਚ ਅਕਸਰ ਤੂਫਾਨ ਰਹਿੰਦਾ ਹੈ। ਪਰ ਅੱਜ ਚੁਫੇਰੇ ਖ਼ਾਮੋਸ਼ੀ ਸੀ। ਨਾ ਹਿਲਣਾ, ਨਾ ਡੋਲਣਾ। ਸਭ ਯਾਤਰੀ ਖ਼ੁਸ਼ ਸਨ। ਦਿਲ ਬਹਿਲਾਉਣ ਲਈ ਜਹਾਜ਼ ਤੇ ਕਈ ਤਰ੍ਹਾਂ ਦੇ ਪ੍ਰੋਗਰਾਮ ਹੁੰਦੇ ਹਨ। ਪਰ ਅੱਜ ਪਹਿਲਾ ਹੀ ਦਿਨ ਸੀ। ਅਜੇ ਇਹ ਪ੍ਰੋਗਰਾਮ ਸ਼ੁਰੂ ਨਹੀਂ ਹੋਏ ਸਨ।

ਬਾਰ ਵਿੱਚ ਨੇੜੇ ਹੀ ਚਾਰ ਆਦਮੀ ਬ੍ਰਿਜ ਖੇਡ ਰਹੇ ਸਨ। ਮੇਰਾ ਧਿਆਨ ਉੱਧਰ ਗਿਆ। ਦੋ-ਇਕ ਬਗ਼ਲ 'ਚ ਬੈਠੇ ਉਸ ਖੇਲ ਨੂੰ ਦੇਖ ਰਹੇ ਸਨ। ਉਨ੍ਹਾਂ ਵਿੱਚ ਇਕ ਜਵਾਨ ਲੜਕੀ ਵੀ ਸੀ। ਉੱਨ ਵਰਗੇ ਵਾਲ, ਨੀਲੇ ਰੀਬਨ ਨਾਲ ਬੰਨ੍ਹੇ ਹੋਏ। ਰੰਗ ਗੋਰਾ। ਚੌੜਾ ਮੱਥਾ। ਬਹੁਤ ਵੱਡੀਆਂ ਤਾਂ ਨਹੀਂ, ਪਰ ਚਮਕੀਲੀਆਂ ਗਹਿਰੀਆਂ ਅੱਖਾਂ। ਤਿੱਖਾ ਨੱਕ। ਉਸ ਦੇ ਹੋਠਾਂ ਦੀ ਇਕ ਵਿਸ਼ੇਸ਼ਤਾ ਸੀ। ਹੋਠ ਬੰਦ ਹੁੰਦੇ ਤਾਂ ਸਿਰਫ਼ ਇਕ ਹੀ ਮਹੀਨ ਰੇਖਾ ਦਿਖਾਈ ਦਿੰਦੀ। ਅਲੱਗ ਹੁੰਦਿਆਂ ਹੀ ਉਸ ਦਾ ਸਿਆਣਾ ਬਚਪਨ ਸਾਫ਼ ਨਜ਼ਰ ਆਉਂਦਾ। ਉਸ ਦੇ ਅਗਲੇ ਦੋ ਦੰਦ ਸੋਨੇ ਦੇ ਸਨ। ਇਹ ਦੋਵੇਂ ਦੰਦ ਚਮਕ ਰਹੇ ਸਨ।

ਇਤਨਾ ਵਰਣਨ ਮੈਂ ਕਰ ਰਿਹਾ ਹਾਂ। ਪਰ ਮੈਨੂੰ ਵਿਸ਼ਵਾਸ ਨਹੀਂ ਕਿ ਤੁਹਾਡੀਆਂ ਅੱਖਾਂ ਸਾਹਮਣੇ ਕਲਪਨਾ ਵਿੱਚ ਉਹ ਹੂ-ਬਹੂ ਖੜੀ ਹੋ ਗਈ ਹੋਵੇਗੀ। ਉਸ ਦੀਆਂ ਅੱਖਾਂ ਦੇ ਸਾਹਮਣੇ ਉਸ ਦਾ ਉਹ ਸਾਰਾ ਰੂਪ ਉਵੇਂ ਦਾ ਉਵੇਂ ਅੱਜ ਵੀ ਹੈ। ਫਿਰ ਵੀ ਏਨਾ ਯਾਦ ਹੈ ਕਿ ਜਦ ਪਹਿਲੀ ਵਾਰ ਮੈਂ ਉਸ ਨੂੰ ਦੇਖਿਆ ਤਾਂ ਉਸ ਦੇ ਚਿਹਰੇ ਦੀਆਂ ਵਿਸ਼ੇਸ਼ਤਾਵਾਂ ਮੇਰੇ ਮਨ ਤੇ ਠੀਕ ਤਰ੍ਹਾਂ ਅੰਕਿਤ ਨਹੀਂ ਹੋਈਆਂ ਸਨ। ਕਦੀ ਕਦੀ ਉਸ ਦਾ ਚਿਹਰਾ ਉਦਾਸ, ਬਹੁਤ ਹੀ ਪ੍ਰੇਸ਼ਾਨ ਦਿਖਾਈ ਦਿੰਦਾ। ਦ੍ਰਿਸ਼ਟੀ ਵਿੱਚ ਬੁੱਧੀ ਦੀ ਚਮਕ ਦਿਖਾਈ ਦਿੰਦੀ। ਮੈਂ ਉਸ ਵਲ ਦੇਖਿਆ। ਉਸ ਸਮੇਂ ਉਸ ਦੀ ਨਜ਼ਰ ਵੀ ਮੇਰੇ ਵੱਲ ਸੀ। ਫਿਰ ਵੀ ਜਦ ਨਜ਼ਰਾਂ ਮਿਲੀਆਂ ਉਹ ਝਿੱਜਕੀ ਨਹੀਂ; ਸਗੋਂ ਉਸ ਦੀਆਂ ਅੱਖਾਂ ਵਿੱਚ ਹੈਰਾਨਗੀ ਦੇ ਭਾਵ ਦਿਖਾਈ ਦੇ ਰਹੇ ਸਨ। ਉਹ ਦੇਖਦੀ ਰਹੀ। ਅਖ਼ੀਰ ਮੈਂ ਨਜ਼ਰ ਦੂਜੇ ਪਾਸੇ ਫੇਰ ਲਈ। ਮੈਂ ਸਿਗਰਟ ਪੀ ਰਿਹਾ ਸੀ। ਸਿਗਰਟ ਦੇ ਬੁੱਝਣ ਦਾ ਬਹਾਨਾ ਕਰਕੇ ਮੈਂ ਤੀਲਾਂ ਦੀ ਡੱਬੀ ਲੱਭਣ ਲੱਗਾ।

ਫਿਰ ਉੱਪਰ ਦੇਖਿਆ। ਅਣਜਾਣੇ ਨਜ਼ਰ ਫਿਰ ਵੀ ਉਸ ਵੱਲ ਗਈ। ਮੈਂ ਹੈਰਾਨ ਹੋਇਆ ਕਿ ਉਹ ਅਜੇ ਵੀ ਮੇਰੀ ਵੱਲ ਦੇਖ ਰਹੀ ਸੀ। ਇਤਨੇ ਵਿੱਚ ਮੰਨਾਨ ਉਸ ਕੋਲ ਆਇਆ। ਉਸ ਨੇ ਉਸ ਦੇ ਮੋਢੇ ਤੇ ਹੱਥ ਰੱਖਿਆ ਅਤੇ ਝੁੱਕ ਕੇ ਉਸ ਦੇ ਕੰਨਾਂ ਵਿੱਚ ਕੁਝ ਕਿਹਾ। ਇਕ ਗੱਲ ਤਾਂ ਸਾਫ਼ ਸੀ ਕਿ ਉਸ ਨਾਲ ਦੋਸਤੀ ਕਰਨ ਵਿੱਚ ਮੰਨਾਨ ਸਫ਼ਲ ਹੋਇਆ ਸੀ। ਪਰ ਮੰਨਾਨ ਨਾਲ ਗੱਲ ਕਰਨ ਸਮੇਂ ਵੀ ਉਹ ਮੇਰੇ ਵੱਲ ਹੀ ਦੇਖ ਰਹੀ ਸੀ। ਹੌਲੀ-ਹੌਲੀ ਮੇਰੀ ਝਿਜਕ ਵੀ ਜਾਂਦੀ ਰਹੀ। ਉਸ ਦੀ ਢੀਠਾਂ ਵਾਲੀ ਚੁਣੌਤੀ ਨੂੰ ਸਵੀਕਾਰ ਕਰਕੇ ਮੈਂ ਉਸ ਵਲ ਨਿਰੰਤਰ ਦੇਖਦਾ ਰਿਹਾ।

ਪਰ ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ ਕਿ ਉਹ ਇਸ ਤਰ੍ਹਾਂ ਕਿਉਂ ਦੇਖ ਰਹੀ ਸੀ। ਅੱਗੇ ਚਲ ਕੇ ਸਾਡੀ ਦੋਸਤੀ ਹੋ ਗਈ, ਤਾਂ ਮੈਂ ਹਰਟਾ ਤੋਂ ਪੁੱਛਿਆ। ਪਰ ਉਹ ਵੀ ਉਸ ਤਰ੍ਹਾਂ ਦੇਖਣ ਦਾ ਅਰਥ ਨਾ ਦੱਸ ਸਕੀ। ਉਸ ਦੀ ਨਜ਼ਰ ਵਿੱਚ ਚੋਰੀ ਦਾ ਭਾਵ

ਨਹੀਂ ਸੀ। ਪਹਿਲਾਂ ਸਿਰਫ ਹੈਰਾਨੀ ਦਾ ਭਾਵ ਰਿਹਾ ਹੋਵੇਗਾ, ਕੋਈ ਵੀ ਸੰਕੇਤ ਨਹੀਂ ਸੀ। ਇਸ ਤਰ੍ਹਾਂ ਸਮਝੋ ਕਿ ਉਸ ਨੂੰ ਹੋਸ਼ ਹੀ ਨਹੀਂ ਸੀ।

ਬਾਅਦ ਵਿੱਚ ਇਕ ਤਰ੍ਹਾਂ ਨਾਲ ਸਿਰਫ਼ ਦੇਖਣ ਦਾ ਲਾਲਚ। ਹੈਰਾਨੀ ਦੀ ਗੱਲ ਇਹ ਹੈ ਕਿ ਚਿਹਰੇ ਤੇ ਹੋਰ ਕੋਈ ਭਾਵ ਹੀ ਨਹੀਂ ਸੀ। ਹੋਠਾਂ ਤੇ ਮੁਸਕਰਾਹਟ ਵੀ ਨਹੀਂ ਸੀ। ਉਸ ਨੇ ਨਾ ਭਰਵੱਟੇ ਹਿਲਾਏ, ਨਾ ਹੀ ਮੱਥੇ ਤੇ ਕੋਈ ਤਿਊੜੀ ਸੀ। ਹਰਟਾ ਦੀ ਗੱਲ ਤੋਂ ਲੱਗਦਾ ਸੀ ਕਿ ਉਹ ਉਸ ਦੀ ਪਹਿਲੀ ਪ੍ਰੇਮ-ਦ੍ਰਿਸ਼ਟੀ ਸੀ। ਪਰ ਮੈਂ ਆਪਣੇ ਮਨ ਦੀ ਗੱਲ ਦੱਸਾਂ? ਉਸ ਦੇ ਦੇਖਣ ਦੇ ਢੰਗ ਕਾਰਨ ਮੈਂ ਹੈਰਾਨ ਹੋਇਆ ਸੀ, ਉਸ ਵੱਲ ਥੋੜ੍ਹਾ ਖਿੱਚਿਆ ਵੀ ਗਿਆ ਸਾਂ। ਇਸ ਤੋਂ ਵੱਧ ਕੇ ਕੋਈ ਭਾਵਨਾ ਮੇਰੇ ਮਨ ਵਿੱਚ ਨਹੀਂ ਸੀ। ਇਕ ਹੀ ਗੱਲ ਅਜੀਬ ਲੱਗਦੀ ਹੈ। ਬਹੁਤ ਦੇਰ ਤਕ ਉਸ ਵੱਲ ਦੇਖ ਕੇ ਵੀ ਉਸ ਕੋਲ ਜਾਣ ਦਾ, ਗੱਲ ਕਰਨ ਦਾ ਸਾਹਸ ਮੇਰੇ ਤੋਂ ਨਾ ਹੋਇਆ। ਮੈਂ ਬਿਲਕੁਲ ਸਮਝ ਨਹੀਂ ਸਕਿਆ ਕਿ ਉਸ ਦੀ ਨਜ਼ਰ ਵਿੱਚ ਸਵਾਗਤ ਅਤੇ ਸੱਦਾ ਸੀ ਜਾਂ ਨਫ਼ਰਤ ਅਤੇ ਘ੍ਰਿਣਾ ਸੀ। ਉਸ ਦੇ ਖੋਹੇ ਹੋਏ ਚਿਹਰੇ ਕਾਰਨ ਕੋਈ ਫੈਸਲਾ ਕਰਨਾ ਮੇਰੇ ਲਈ ਮੁਸ਼ਕਲ ਹੋ ਰਿਹਾ ਸੀ। ਦਰਅਸਲ ਇਸ ਤਰ੍ਹਾਂ ਦੇ ਖੇਲ ਵਿੱਚ ਮੈਂ ਨਿਪੁੰਨ ਹੋ ਗਿਆ ਸੀ। ਦੋ ਸਾਲ ਪਹਿਲਾਂ ਮੇਰੇ ਪਹਿਲੇ ਪਿਆਰ ਦੇ ਟੁੱਕੜੇ-ਟੁੱਕੜੇ ਹੋ ਗਏ ਸਨ। ਮੈਂ ਇਕ ਲੜਕੀ ਨਾਲ ਪਿਆਰ ਕੀਤਾ। ਉਹ ਵੀ ਮੈਨੂੰ ਚਾਹੁੰਦੀ ਸੀ। ਪਿਆਰ ਤੋੜ ਚੜ੍ਹਾਉਣ ਦੇ ਵਾਅਦੇ ਕੀਤੇ। ਬਾਅਦ ਵਿੱਚ ਨੌਕਰੀ ਖਾਤਰ ਸਾਲ ਭਰ ਉਹ ਬੰਬਈ ਰਹੀ। ਉਸ ਦੇ ਪਿਤਾ ਜੀ ਦੀ ਇਥੇ ਹੀ ਮੌਤ ਹੋਈ। ਉਹ ਇਕੱਲੀ ਰਹਿ ਗਈ। ਅਸੀਂ ਇਕ ਦੂਜੇ ਨੂੰ ਪ੍ਰੇਮ-ਪੱਤਰ ਲਿਖੇ। ਘੱਟੋ-ਘੱਟ ਮੈਨੂੰ ਤਾਂ ਇਨ੍ਹਾਂ ਪ੍ਰੇਮ-ਪੱਤਰਾਂ ਬਾਰੇ ਯਾਦ ਹੈ। ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਦੀ ਹਰ ਗੱਲ ਇਨ੍ਹਾਂ ਪੱਤਰਾਂ ਵਿੱਚ ਲਿਖੀ। ਪੱਤਰਾਂ ਵਿੱਚ ਉਸ ਦੀਆਂ ਮਿੰਨਤਾਂ ਕੀਤੀਆਂ। ਉਸ ਨੇ ਵੀ ਆਪਣੇ ਪੱਤਰਾਂ ਵਿੱਚ ਮੇਰੇ ਬਾਰੇ ਕਦੀ ਅਸੰਤੋਸ਼ ਪ੍ਰਗਟ ਨਾ ਕੀਤਾ। ਮੇਰੇ ਕੋਲ ਪੈਸਾ ਸੀ, ਦੋਸਤ ਸਨ। ਮੇਰੇ ਕੋਲ ਸੁਖ ਦੇ ਸਾਰੇ ਸਾਧਨ ਸਨ, ਸੰਭਾਵਨਾਵਾਂ ਸਨ। ਇਸ ਸਥਿਤੀ ਵਿੱਚ ਉਸ ਦੀ ਇਕ ਚਿੱਠੀ ਮਿਲੀ, ਜਿਸ ਦਾ ਅਰਥ ਮੈਂ ਸਮਝ ਨਾ ਸਕਿਆ। "ਮੇਰਾ ਪ੍ਰੇਮ ਝੂਠਾ ਨਹੀਂ ਸੀ ਅਤੇ ਨਾ ਹੁਣ ਹੈ। ਪਰ ਇਕੱਲਤਾ ਨੂੰ ਸਹਿਣਾ ਮੁਸ਼ਕਲ ਹੁੰਦਾ ਹੈ। ਮੇਰਾ ਇਕ ਦੂਜੇ ਲੜਕੇ ਨਾਲ ਪ੍ਰੇਮ ਹੋ ਗਿਆ ਹੈ। ਪਿੱਛਲੇ ਕੁਝ ਮਹੀਨਿਆਂ ਵਿੱਚ ਮੈਂ ਬਹੁਤ ਮਾਨਸਿਕ ਪੀੜ ਸਹੀ। ਦੇਖਦੇ, ਤਾਂ ਤੁਸੀਂ ਮੁਆਫ਼ ਕਰ ਦਿੰਦੇ। ਮੈਂ ਉਸ ਨਾਲ ਵਿਆਹ ਕਰ ਰਹੀ ਹਾਂ।" ਇਹ ਸੀ, ਉਸ ਪੱਤਰ ਦਾ ਅਰਥ।

ਉਮਾ ਨੂੰ ਦਗ਼ਾਬਾਜ਼ ਜਾਂ ਮਤਲਬੀ ਕਹਿਣਾ ਮੁਸ਼ਕਲ ਸੀ। ਉਸ ਦੇ ਪਤੀ ਕੋਲ ਮੇਰੇ ਨਾਲੋਂ ਘੱਟ ਪੈਸਾ ਸੀ। ਪੜ੍ਹਾਈ ਵਿੱਚ ਵੀ ਕੋਈ ਖ਼ਾਸ ਫ਼ਰਕ ਨਹੀਂ ਸੀ। ਉਸ ਦੀ ਚਿੱਠੀ ਪੜ੍ਹ ਕੇ ਮੇਰੇ ਮਨ ਨੂੰ ਬਹੁਤ ਠੇਸ ਪਹੁੰਚੀ। ਸ਼ੁਰੂ ਵਿੱਚ ਉਸ ਲੜਕੀ ਨਾਲ ਨਫ਼ਰਤ ਨਾ ਕਰਨਾ ਅਸੰਭਵ ਸੀ। ਉਸ ਨਾਲ ਹੀ ਨਹੀਂ, ਪ੍ਰੀਤ ਦੇ ਅਨੁਭਵਾਂ ਨਾਲ ਵੀ। ਮਿੱਠੀਆਂ ਮਿੱਠੀਆਂ ਮੁਲਾਕਾਤਾਂ, ਮਨ ਨੂੰ ਲੁਭਾਉਣ ਵਾਲੀਆਂ ਗੱਲਾਂ, ਪਾਗ਼ਲ ਕਰ ਦੇਣ ਵਾਲੀਆਂ ਨਜ਼ਰਾਂ, ਸਭ ਨਾਲ ਨਫ਼ਰਤ ਹੋ ਗਈ। ਕੋਈ ਵੀ ਜਵਾਨ ਲੜਕੀ ਦਿਖਾਈ ਦਿੰਦੀ, ਉਸ ਦੇ ਵਿਵਹਾਰ ਵਿੱਚ ਖਿੱਚ ਦਿਖਾਈ ਦਿੰਦੀ ਤਾਂ ਲੱਗਦਾ, ਇਹ ਨਖ਼ਰਾ ਹੈ, ਨਾਟਕ ਹੈ, ਸਰਾਸਰ ਧੋਖਾ ਹੈ; ਸ਼ਿਕਾਰ ਦੀ ਤਿਆਰੀ ਹੈ। ਇਸਤ੍ਰੀਆਂ ਦੀ ਮੁਲਾਇਮ ਆਵਾਜ਼, ਉਨ੍ਹਾਂ ਦੀ ਨਜ਼ਾਕਤ,

ਲੁਭਾਉਣੀਆਂ ਅਦਾਵਾਂ, ਮੈਨੂੰ ਇਹ ਸਭ ਕੁਝ ਢੌਂਗ ਲਗਦਾ। ਜੀਣਾ ਮੁਸ਼ਕਲ ਹੋ ਗਿਆ। ਅਖ਼ੀਰ ਫ਼ੈਸਲਾ ਕੀਤਾ ਅਤੇ ਸਿੱਧਾ ਲੰਡਨ ਪਹੁੰਚ ਗਿਆ। ਦੋ ਸਾਲ ਅਨੁਭਵੀ ਅਤੇ ਕੁਸ਼ਲ ਬਣਨ ਲਈ ਕਾਫ਼ੀ ਸਨ। ਪੈਸਾ ਸੀ, ਸ਼ੌਕ ਸੀ ਅਤੇ ਤਲਖ਼ ਅਨੁਭਵਾਂ ਦਾ ਜ਼ਹਿਰ ਮਨ ਵਿੱਚ ਸੀ। ਚਾਹੇ ਜਿਤਨਾ ਮਰਜ਼ੀ ਉਪਯੋਗ ਕਰੋ ਪਰ ਮਨ ਤੋਂ ਨਿਰਲਿਪਤ ਰਹੋ। ਇਹ ਵੀ ਸਿੱਖਿਆ। ਹੁਣ ਮੈਨੂੰ ਕੋਈ ਵੀ ਗੱਲ ਅਨੋਖੀ ਨਾ ਲੱਗਦੀ, ਕਿਸੇ ਗੱਲ ਵਿੱਚ ਰੁੱਚੀ ਵੀ ਨਹੀਂ। ਮਨ ਵਿੱਚ ਹੱਸ ਨਹੀਂ ਸੀ ਸਕਦਾ, ਨਾ ਹੀ ਰੋ ਸਕਦਾ ਸਾਂ। ਇਹ ਸਮਝ ਲਵੋ ਕਿ ਭਾਵਨਾਵਾਂ ਦੀ ਝੀਲ ਯੂਰਪ ਦੀ ਠੰਢ ਨਾਲ ਜੰਮ ਗਈ, ਬਰਫ਼ ਬਣ ਗਈ ਹੈ।

ਹਰਟਾ ਦੇਖ ਰਹੀ ਸੀ। ਮੈਂ ਵੀ ਇਕ ਟੱਕ ਦੇਖ ਰਿਹਾ ਸੀ। ਪਰ, ਮਨ ਫ਼ੈਸਲਾ ਕਰਨ ਤੋਂ ਅਸਮਰਥ ਸੀ। ਉੱਠ ਕੇ ਗੱਲਬਾਤ ਕਰਨ ਦੀ ਹਿੰਮਤ ਨਹੀਂ ਹੋ ਰਹੀ ਸੀ। ਬ੍ਰਿਜ ਦਾ ਖੇਲ ਸਮਾਪਤ ਹੋ ਗਿਆ। ਤਦ ਮੰਨਾਨ ਫਿਰ ਹਰਟਾ ਦੇ ਕੋਲ ਆਇਆ। ਮੰਨਾਨ ਨੇ ਹਰਟਾ ਨੂੰ ਸੁਝਾਅ ਦਿੱਤਾ ਕਿ ਡੈੱਕ 'ਤੇ ਚਲਿਆ ਜਾਵੇ। ਪਰ ਹਰਟਾ ਨੇ ਇਨਕਾਰ ਕਰ ਦਿੱਤਾ। ਟੇਬਲ 'ਤੇ ਖੇਲ ਦੇ ਬਾਰੇ ਬਹਿਸ ਚਲ ਰਹੀ ਸੀ। ਮੇਰੇ ਕੋਲ ਹੀ ਮਾਈਕਲ ਬੈਠਿਆ ਸੀ। ਉਹ ਖੇਲ ਦੇ ਨੰਬਰ ਲਿਖ ਰਿਹਾ ਸੀ। ਉਸ ਨੇ ਪੁੱਛਿਆ, "ਜੈਂਟਲਮੈਨ, ਔਨਰਸ?"

ਸਾਹਮਣੇ ਸਹਾਏ ਬੈਠਾ ਸੀ। ਉਹ ਬੋਲਿਆ, "ਜਾਣ ਦੇ, ਭਰਾਵਾ! ਪੰਜ-ਸਤ ਨੰਬਰ ਕੀ ਲਿਖਦੇ ਹੋ?" ਮਾਈਕਲ ਨੇ ਗਰਦਨ ਹਿਲਾ ਕੇ ਕਿਹਾ, "ਪੰਜ-ਸੱਤ ਕਰਦੇ ਕਰਦੇ ਹੀ ਸੌ ਹੋ ਜਾਂਦੇ ਹਨ ਅਤੇ ਸੌ ਨੰਬਰ ਮਤਲਬ ਤਿੰਨ ਪੋਨੀ।" ਮਸਟ ਪੁਟ ਡਾਊਨ ਔਨਰਜ।" ਮੈਂ ਜ਼ੋਰ ਨਾਲ ਕਿਹਾ, "ਆਹ, ਮਾਈਕਲ! ਯੂ ਆਰ ਵਰਸ ਦੈਨ ਏ ਜਯੂ!"

ਸਭ ਲੋਕ ਉੱਚੀ ਉੱਚੀ ਹੱਸੇ, ਪਰ ਮੇਰਾ ਧਿਆਨ ਉੱਧਰ ਨਹੀਂ ਸੀ। ਹਰਟਾ ਇਕਦਮ ਉੱਠੀ ਅਤੇ ਮੰਨਾਨ ਦਾ ਹੱਥ ਫੜ ਕੇ ਡੈੱਕ ਵੱਲ ਚਲ ਪਈ। ਜਾਂਦੇ ਸਮੇਂ ਦਰਵਾਜ਼ੇ ਦੇ ਕੋਲ ਉਹ ਥੋੜ੍ਹੀ ਦੇਰ ਲਈ ਰੁਕੀ ਅਤੇ ਮੇਰੇ ਵੱਲ ਦੇਖ ਕੇ ਬਾਹਰ ਨਿਕਲ ਗਈ।

ਉਸ ਨਜ਼ਰ ਦਾ ਮਤਲਬ ਸਮਝਣਾ ਮੁਸ਼ਕਲ ਨਹੀਂ ਸੀ। ਨਿਰਾਸ਼ਾ, ਵੇਦਨਾ ਅਤੇ ਕ੍ਰੋਧ। ਮੇਰੇ ਮਨ ਵਿੱਚ ਵਿਚਾਰ ਆਇਆ, ਇਹ ਲੜਕੀ ਕਿਤੇ ਯਹੂਦੀ ਤਾਂ ਨਹੀਂ ਹੈ?

ਇਕ ਜਰਮਨ ਸਿੱਧਾ ਮੇਰੇ ਟੇਬਲ ਵਲ ਆ ਰਿਹਾ ਸੀ। ਮੈਨੂੰ ਡਰ ਸੀ ਕਿ ਕਿਤੇ ਇਹ ਮੇਰੇ ਕੋਲ ਹੀ ਨਾ ਆ ਜਾਵੇ। ਇਸ ਲਈ ਇਕ ਕਿਤਾਬ ਖੋਲ੍ਹ ਕੇ ਮੈਂ ਪੜ੍ਹਨਾ ਸ਼ੁਰੂ ਕਰ ਦਿੱਤਾ। ਪਰ ਫਿਰ ਵੀ ਉਹ ਆ ਹੀ ਗਿਆ ਅਤੇ ਮੇਰੀ ਟੇਬਲ ਕੋਲ ਬੈਠ ਕੇ ਜਬਰਦਸਤੀ ਗੱਲਬਾਤ ਸ਼ੁਰੂ ਕਰਨ ਲਈ ਬੋਲਿਆ, "ਗੁੱਡਨਾਈਟ, ਸਰ!"

ਮੈਂ ਉੱਪਰ ਦੇਖਿਆ। ਸਿਰ 'ਤੇ ਛੋਟੀ ਜਿਹੀ ਬੋਦੀ, ਸਥੂਲ, ਸੁਖ ਨਾਲ ਪਲਿਆ ਸਰੀਰ ਅਤੇ ਸੁੰਦਰ ਚਿਹਰਾ। ਉਸ ਨੇ ਸਾਦੇ ਕਪੜੇ ਪਾਏ ਹੋਏ ਸਨ। ਹਾਫ਼ ਪੈਂਟ ਅਤੇ ਅੱਧੀਆਂ ਬਾਹਾਂ ਦੀ ਕਮੀਜ਼। ਮੇਰੇ ਵੱਲ ਦੇਖ ਕੇ ਉਸ ਨੇ ਸਿਰ ਥੋੜ੍ਹਾ ਜਿਹਾ ਝੁਕਾ ਦਿੱਤਾ ਅਤੇ ਫਿਰ ਬੋਲਿਆ, "ਗੁੱਡਨਾਈਟ ਸਰ! ਨਾਈਸ ਨਾਈਟ!"

ਉਸ ਦੀ ਨਜ਼ਰ ਵਿੱਚ ਸਨੇਹ ਅਤੇ ਆਸ਼ਾ ਸੀ। ਉਸ ਨੂੰ ਨਿਰਾਸ਼ ਕਰਨਾ ਸੰਭਵ ਨਹੀਂ ਸੀ। ਜਦ ਉਸ ਨੇ 'ਗੁੱਡਨਾਈਟ' ਕਿਹਾ ਤਾਂ ਮੈਂ ਥੋੜ੍ਹਾ ਹੱਸਿਆ। ਮੈਂ ਅਭਿਵਾਦਨ ਸਵੀਕਾਰਦਿਆਂ ਉੱਤਰ ਦਿੱਤਾ, "ਈਵਨਿੰਗ ਸਰ, ਯੱਸ, ਵੇਰੀ ਪਲੈਜ਼ੈਂਟ ਨਾਈਟ। ਇੰਜ਼ਟ ਇਟ?"

ਸੁਣਦਿਆਂ ਹੀ ਉਸ ਦਾ ਚਿਹਰਾ ਚਿੰਤਾ ਗ੍ਰਸਤ ਹੋ ਗਿਆ।

"ਈਵਨਿੰਗ? ਗੁੱਡਨਾਈਟ ਨਹੀਂ? ਮੈਂ ਸਮਝਿਆ ਕਿ ਗੁੱਡਨਾਈਟ ਕਹਿਣਾ ਚਾਹੀਦਾ ਹੈ।"

ਮੈਂ ਦੱਸਿਆ, "ਗੁੱਡਨਾਈਟ ਅਕਸਰ ਵਿਦਾਈ ਦੇ ਸਮੇਂ ਕਿਹਾ ਜਾਂਦਾ ਹੈ। ਸ਼ਾਮ ਨੂੰ ਜਦ ਪਹਿਲੀ ਵਾਰ ਮੁਲਾਕਾਤ ਹੁੰਦੀ ਹੈ ਤਾਂ ਗੁੱਡ ਈਵਨਿੰਗ ਕਹਿ ਕੇ ਸਵਾਗਤ ਕਰਨਾ ਚਾਹੀਦਾ ਹੈ।"

"ਇਸ ਤਰ੍ਹਾਂ?" ਇਤਨਾ ਕਹਿ ਕੇ ਉਸ ਨੇ ਕਮੀਜ਼ ਦੀ ਜੇਬ ਵਿੱਚੋਂ ਨੋਟ-ਬੁੱਕ ਕੱਢੀ ਅਤੇ ਇਹ ਅੰਤਰ ਲਿਖ ਲਿਆ। ਫਿਰ ਉਸ ਨੇ ਪੁੱਛਿਆ, "ਮੈਂ ਨਾਈਸ ਨਾਈਟ ਕਿਹਾ ਸੀ। ਤੁਸੀਂ ਕੀ ਕਿਹਾ?" ਮੈਂ ਕਿਹਾ, "ਪਲੈਜ਼ੈਂਟ ਨਾਈਟ।" "ਜੀ ਹਾਂ, ਜੀ ਹਾਂ। ਪਲੈਜ਼ੈਂਟ। ਪਲੈਜ਼ੈਂਟ ਦਾ ਕੀ ਮਤਲਬ ਹੈ? ਉਸ ਦੇ ਸਪੈਲਿੰਗ ਕੀ ਹਨ? ਤੁਸੀਂ ਦੱਸੋਗੇ? ਮੈਂ ਲਿਖ ਲੈਂਦਾ ਹਾਂ।"

ਮੈਂ ਹਤਾਸ਼ ਹੋਇਆ। ਹੁਣ ਮੇਰੀ ਸਮਝ ਵਿੱਚ ਆਇਆ ਕਿ ਸ਼ਿੰਦੇ ਉਠ ਕੇ ਕਿਉਂ ਚਲਾ ਗਿਆ ਸੀ। ਤਾਂ ਇਹੀ ਉਹ ਜਰਮਨ ਹੈ ਜੋ ਅੰਗ੍ਰੇਜ਼ੀ ਸਿੱਖਣ ਦੀ ਕੋਸ਼ਿਸ਼ ਕਰ ਰਿਹਾ ਹੈ। ਪੋਰਟ ਹੋਲ ਵਿੱਚੋਂ ਦੀ ਮੈਂ ਬਾਹਰ ਦੇਖਿਆ। ਆਕਾਸ਼ ਦਾ ਇਕ ਗੋਲਾਕਾਰ ਟੁੱਕੜਾ ਦਿਖਾਈ ਦੇ ਰਿਹਾ ਸੀ। ਅਣਗਿਣਤ ਸਿਤਾਰੇ। ਰਾਤ ਸੱਚਮੁਚ ਬਹੁਤ ਸੁਹਾਵਣੀ ਸੀ ਅਤੇ ਨੀਲੀ। ਪਰ ਇਸ ਆਦਮੀ ਨੂੰ ਉਸ ਦੀ ਸੁੰਦਰਤਾ ਪ੍ਰਤੀ ਕੋਈ ਰੁਚੀ ਨਹੀਂ ਸੀ। ਜੇਕਰ ਕਿਸੇ ਚੀਜ਼ ਵਿੱਚ ਉਸ ਦੀ ਰੁਚੀ ਸੀ ਤਾਂ ਉਹ ਅੰਗ੍ਰੇਜ਼ੀ ਜਰਮਨ ਡਿਕਸ਼ਨਰੀ ਲਿਆਉਣੀ ਹੀ ਚਾਹੀਦੀ ਹੈ। ਪਲੀਜ਼ਿੰਗ ਦੇ ਮਾਅਨੇ ਕੀ? ਤੁਸੀਂ ਦੱਸਣ ਦੀ ਕ੍ਰਿਪਾ ਕਰੋਗੇ?" ਮੈਂ ਉਸ ਨੂੰ ਸਮਝਾ ਨਾ ਸਕਿਆ।

ਮੈਂ ਉਦਾਹਰਣ ਦੇ ਕੇ ਅਰਥ ਸਮਝਾਉਣ ਦਾ ਯਤਨ ਕੀਤਾ। ਅਖ਼ੀਰ ਉਹ ਸਮਝ ਗਿਆ। ਮੈਨੂੰ ਵੀ ਥੋੜ੍ਹਾ ਅਭਿਆਸ ਹੋਇਆ। ਉਸ ਦੀ ਟੁੱਟੀ-ਫੁੱਟੀ ਅੰਗ੍ਰੇਜ਼ੀ ਸਮਝ ਵਿੱਚ ਆਉਣ ਲੱਗੀ। ਮੈਂ ਇਹ ਵੀ ਸਮਝ ਗਿਆ ਕਿ ਉਸ ਨਾਲ ਕਿਵੇਂ ਗੱਲਬਾਤ ਕਰਨੀ ਹੈ। ਹੌਲੀ-ਹੌਲੀ, ਸਰਲ ਸ਼ਬਦਾਂ ਅਤੇ ਸਰਲ ਵਾਕਾਂ ਦਾ ਪ੍ਰਯੋਗ ਕਰਨਾ ਚਾਹੀਦਾ ਹੈ। ਬੋਲਦੇ ਸਮੇਂ ਉਸ ਦੇ ਚਿਹਰੇ ਤੇ ਨਜ਼ਰ ਟਿਕੀ ਰਹੇ। ਜਦ ਸ਼ਬਦ ਸਮਝ ਵਿੱਚ ਨਾ ਆਉਂਦਾ ਤਾਂ ਉਹ ਪ੍ਰੇਸ਼ਾਨੀ ਮਹਿਸੂਸ ਕਰਦਾ। ਤੁਰੰਤ ਪਰਿਆਇਵਾਚੀ ਸ਼ਬਦ, ਹੋਰ ਸ਼ਬਦ, ਉਦਾਹਰਣ, ਹੱਥ ਦੇ ਇਸ਼ਾਰੇ, ਤਰ੍ਹਾਂ ਤਰ੍ਹਾਂ ਦੀਆਂ ਉਪਮਾਵਾਂ ਨੂੰ ਕੰਮ ਵਿੱਚ ਲਿਆਉਣ ਦਾ ਮੈਂ ਯਤਨ ਕਰਦਾ। ਮੈਂ ਬੀਅਰ ਆਫ਼ਰ ਕੀਤੀ, ਪਰ ਉਸ ਨੇ ਨਾ ਲਈ। ਸਿਗਰਟ ਲੈਣ ਤੋਂ ਵੀ ਇਨਕਾਰ ਕੀਤਾ। ਪਰ ਇਨਕਾਰ ਕਰਦਿਆਂ ਉਸ ਨੇ ਸ਼ਿਸ਼ਟਾਚਾਰ ਦਾ ਪੱਲਾ ਨਾ ਛੱਡਿਆ। ਮੈਨੂੰ ਉਹ ਚੰਗਾ ਲੱਗਣ ਲੱਗਾ। ਉਸ ਦਾ ਨਾਂ ਕਾਇਟੇਲ ਸੀ।

ਉਸ ਦਾ ਗੱਲਬਾਤ ਕਰਨ ਦਾ ਖ਼ਾਸ ਅੰਦਾਜ਼ ਸੀ। ਗੱਲ ਕਰਦਿਆਂ ਉਸ ਦੀਆਂ ਅੱਖਾਂ ਵਿੱਚ ਪ੍ਰਸੰਨਤਾ ਦਿਖਾਈ ਦਿੰਦੀ, ਨਾਲ ਹੀ ਇਕ ਤਰ੍ਹਾਂ ਦੀ ਦਇਆ ਵੀ। ਇਸ ਵਿੱਚ ਸ਼ੱਕ ਨਹੀਂ ਕਿ ਉਸ ਨੇ ਦੁਨੀਆ ਦੇਖੀ ਸੀ। ਅਸੀਂ ਬਹੁਤ ਦੇਰ ਗੱਲਾਂ ਕਰਦੇ ਰਹੇ।

ਮੈਂ ਕਿਹਾ, "ਤੁਸੀਂ ਸ਼ੰਘਾਈ ਜਾ ਰਹੇ ਹੋ ਤਾਂ ਅੰਗ੍ਰੇਜ਼ੀ ਸਿੱਖਣ ਦੀ ਕੋਸ਼ਿਸ਼ ਕਿਉਂ ਕਰ ਰਹੇ ਹੋ? ਤੁਹਾਨੂੰ ਤਾਂ ਚੀਨੀ ਭਾਸ਼ਾ ਸਿੱਖਣੀ ਚਾਹੀਦੀ ਹੈ!"

ਉਸ ਨੇ ਜਵਾਬ ਦਿੱਤਾ, "ਮੈਂ ਸ਼ੰਘਾਈ ਰੋਟੀ ਕਮਾਵਾਂਗਾ। ਜੋ ਮਹੱਤਵ ਅੰਗ੍ਰੇਜ਼ੀ ਦਾ ਹੈ ਉਹ ਚੀਨੀ ਦਾ ਨਹੀਂ। ਤੁਹਾਨੂੰ ਸ਼ੰਘਾਈ ਬਾਰੇ ਥੋੜ੍ਹੀ ਜਾਣਕਾਰੀ ਹੈ?"

ਮੈਨੂੰ ਬਿਲਕੁਲ ਜਾਣਕਾਰੀ ਨਹੀਂ ਸੀ। ਪਰ ਮੈਂ ਕਿਹਾ, "ਥੋੜ੍ਹੀ ਜਿਹੀ ਸੁਣੀ-ਸੁਣਾਈ ਜਾਣਕਾਰੀ ਜ਼ਰੂਰ ਹੈ। ਉਸ ਤੋਂ ਲੱਗਦਾ ਹੈ ਕਿ ਮਹੱਤਵ ਹੋਵੇ ਜਾਂ ਨਾ ਹੋਵੇ, ਪਰ ਚੀਨੀ ਭਾਸ਼ਾ ਬੋਲਣ ਦੇ ਬਿਨ੍ਹਾਂ ਤੁਹਾਨੂੰ ਬਹੁਤ ਤਕਲੀਫ਼ ਹੋਵੇਗੀ।"

ਉਸ ਨੇ ਹੱਸ ਕੇ ਪੁੱਛਿਆ, "ਤੁਸੀਂ ਚੀਨੀ ਜਾਣਦੇ ਹੋ?" ਮੇਰੇ ਇਨਕਾਰ ਕਰਨ ਤੇ ਉਸ ਨੇ ਕਿਹਾ, "ਮੇਰਾ ਵਿਚਾਰ ਹੈ ਕਿ ਚੀਨੀ ਭਾਸ਼ਾ ਹੀ ਨਹੀਂ ਹੋ ਸਕਦੀ। ਬਾਜ਼ਾਰ ਵਿੱਚ ਕੁੱਤੇ ਬਿਲੀਆਂ ਦੇ ਖਿਡੌਣੇ ਮਿਲਦੇ ਹਨ। ਤੁਸੀਂ ਦੇਖੇ ਹਨ? ਸਿਰ 'ਤੇ ਮਾਰਦਿਆਂ ਸਾਰ ਹੀ ਜਾਂ ਪੇਟ ਦਬਾਉਂਦੇ ਸਾਰ ਹੀ ਚੀਂ-ਚੀਂ, ਚੂੰ-ਚੂੰ ਕਰਦੇ ਹਨ। ਮੈਂ ਸਮਝਦਾ ਹਾਂ ਇਹੀ ਚੀਨੀ ਭਾਸ਼ਾ ਹੈ।" ਇਹ ਕਹਿ ਕੇ ਉਹ ਹੱਸਿਆ, ਮੈਂ ਵੀ ਹੱਸਿਆ! ਉਸ ਦਾ ਹਾਸਾ ਬਹੁਤ ਅਜੀਬ ਸੀ। ਮੈਂ ਕਿਹਾ, "ਤੁਹਾਡਾ ਹਾਸਾ ਬਹੁਤ ਲੁਭਾਉਣਾ ਹੈ!" ਥੋੜ੍ਹਾ ਗੰਭੀਰ ਹੋ ਕੇ ਉਸ ਨੇ ਉੱਤਰ ਦਿੱਤਾ, "ਜੀ ਹਾਂ, ਹੁਣ ਲੱਗਦਾ ਹੈ ਕਿ ਗਲਾ ਖੁਲ੍ਹ ਗਿਆ ਹੈ। ਚਾਰ ਸਾਲ ਹੋਏ, ਹੱਸਣਾ ਭੁੱਲ ਗਿਆ ਸੀ।"

ਉਸ ਦੇ ਇਨ੍ਹਾਂ ਸ਼ਬਦਾਂ ਤੋਂ, ਖ਼ਾਸ ਕਰਕੇ ਉਸ ਦੇ ਬੋਲਣ ਢੰਗ ਤੋਂ ਮੈਂ ਚੌਂਕਿਆ। ਪਰ ਉਸ ਦੇ ਵਿਅਕਤੀਗਤ ਦੁੱਖਾਂ ਦੇ ਵਿਸ਼ੇ ਵਿੱਚ ਗੱਲ ਕਰਨਾ ਮੇਰੇ ਲਈ ਸੰਭਵ ਨਹੀਂ ਸੀ। ਇਸ ਲਈ ਵਿਸ਼ਾ ਬਦਲਣ ਦੇ ਵਿਚਾਰ ਨਾਲ ਮੈਂ ਕਿਹਾ, "ਤੁਹਾਡਾ ਵਿਚਾਰ ਸੱਚਮੁਚ ਬਹੁਤ ਅੱਛਾ ਹੈ। ਇਸ ਤਰ੍ਹਾਂ ਚੀਨੀ ਬੋਲਣ ਵਾਲੇ ਕਾਗ਼ਜ਼ੀ ਖਿਡੌਣਿਆਂ ਦੇ ਕੁੱਤੇ-ਬਿਲੀਆਂ ਨੂੰ ਤੁਸੀਂ ਢੂੰਡ ਲਿਆ ਤਾਂ ਤੁਹਾਡੀਆਂ ਕਿੰਨੀਆਂ ਤਕਲੀਫ਼ਾਂ ਘੱਟ ਹੋ ਜਾਣਗੀਆਂ!"

"ਮੈਨੂੰ ਇਕੱਲਿਆਂ ਹੀ ਕਿਉਂ, ਹਜ਼ਾਰਾਂ ਦੀ ਗਿਣਤੀ ਵਿੱਚ ਅਸੀਂ ਜਰਮਨ ਵਾਲੇ ਚੀਨ ਜਾ ਰਹੇ ਹਾਂ। ਇਹ ਸਭ ਲਈ ਉਪਯੋਗੀ ਹੋਵੇਗਾ।" ਉਸ ਨੇ ਅੱਗੇ ਕਿਹਾ, "ਸੱਚਮੁਚ ਇਸ ਖੋਜ ਨੂੰ ਪੇਟੈਂਟ ਕਰਾ ਲਵਾਂ ਤਾਂ ਮੈਂ ਅਮੀਰ ਬਣ ਜਾਵਾਂਗਾ। ਰੋਟੀ ਦਾ ਫ਼ਿਕਰ ਖ਼ਤਮ ਹੋ ਜਾਵੇਗਾ ਅਤੇ ਅੰਗ੍ਰੇਜ਼ੀ ਸਿੱਖਣ ਦੀ ਮੁਸੀਬਤ ਟੱਲ ਜਾਵੇਗੀ ਤਾਂ ਤੁਹਾਡੇ ਵਰਗਿਆਂ ਨਾਲ ਮੇਰੇ ਲਈ ਵੀ ਇਹ ਖ਼ੁਸ਼ੀ ਦੀ ਗੱਲ ਹੋਵੇਗੀ। ਪਰ ਤੁਹਾਨੂੰ ਅੰਗ੍ਰੇਜ਼ੀ ਚੰਗੀ ਨਹੀਂ ਲੱਗਦੀ?"

ਉਸ ਨੇ ਕਿਹਾ, "ਬਿਲਕੁਲ ਨਹੀਂ!"

"ਫਿਰ ਕਿਹੜੀ ਭਾਸ਼ਾ ਤੁਹਾਨੂੰ ਪਸੰਦ ਹੈ?"

"ਮੇਰੀ ਮਾਤਭਾਸ਼ਾ ਡਾਈਸ਼ (ਜਰਮਨ)।"

"ਤਾਂ ਬੇਕਾਰ ਇਹ ਕੋਸ਼ਿਸ਼ ਕਿਉਂ ਕਰ ਰਹੇ ਹੋ?"

"ਸ਼ੰਘਾਈ ਵਿੱਚ ਜਰਮਨ ਦੀ ਕੋਈ ਕੀਮਤ ਨਹੀਂ?"

"ਪਰ ਇਤਨੀ ਵੱਡੀ ਮੁਸੀਬਤ ਵਿੱਚ ਆਪਣੇ ਆਪ ਨੂੰ ਪਾਉਣਾ, ਜਰਮਨੀ ਛੱਡਣਾ, ਅੰਗ੍ਰੇਜ਼ੀ ਸਿੱਖਣਾ, ਇਹ ਸਾਰੀ ਜ਼ਿੱਦ ਕਿਸ ਲਈ?" ਮੈਂ ਪੁੱਛਿਆ।

ਉਸ ਨੇ ਹੌਲੀ ਆਵਾਜ਼ ਵਿੱਚ ਪੁੱਛਿਆ, "ਮੈਂ ਆਪਣੇ ਆਪ ਨੂੰ ਜਰਮਨ ਮੰਨਦਾ ਹਾਂ। ਜਰਮਨੀ ਮੇਰੀ ਮਾਤ-ਭੂਮੀ ਹੈ। ਡਾਈਸ਼ ਮਾਤਭਾਸ਼ਾ। ਪਰ ਜਰਮਨੀ ਮੈਨੂੰ ਆਪਣਾ ਪੁੱਤਰ ਨਹੀਂ ਸਮਝਦਾ। ਮੈਂ ਯਹੂਦੀ ਹਾਂ। ਨਿਸ਼ਕਾਸ਼ਤ ਹੋ ਕੇ ਸ਼ੰਘਾਈ ਜਾ ਰਿਹਾ ਹਾਂ। ਹੁਣ ਕੋਈ ਆਸ਼ਾ ਨਹੀਂ ਕਿ ਫਿਰ ਜਰਮਨੀ ਦੇ ਦਰਸ਼ਨ ਹੋਣਗੇ। ਹੁਣ ਕੋਈ ਆਸ਼ਾ ਨਹੀਂ ਕਿ ਓਟਰ ਡੇਨ ਲਿੰਡਨ ਵਿੱਚ ਬੋਲੀ ਜਾਣ ਵਾਲੀ ਵਿਸ਼ੁੱਧ ਜਰਮਨ ਫਿਰ ਕਦੇ ਸੁਣਾਈ ਦੇਵੇਗੀ। ਇਸ ਲਈ ਹੁਣ ਮੈਨੂੰ ਨਵੀਂ ਭਾਸ਼ਾ ਸਿੱਖਣੀ ਚਾਹੀਦੀ ਹੈ।"

ਤਾਂ ਇਹ ਸਭ ਯਹੂਦੀ ਹਨ? ਪਲ ਭਰ ਵਿੱਚ ਸਾਰਾ ਕੁਝ ਸਪਸ਼ਟ ਹੋ ਗਿਆ। ਗੋਰੇ ਲੋਕ ਵੀ ਕਾਲੇ ਲੋਕਾਂ ਦੇ ਨਾਲ ਮਿਲਜੁਲ ਕੇ ਰਹਿੰਦੇ ਹਨ। ਜਹਾਜ਼ ਵਿੱਚ ਇਟਾਲੀਅਨ ਕਰਮਚਾਰੀ ਸਾਨੂੰ ਹਿੰਦੁਸਤਾਨੀਆਂ ਨੂੰ ਵੀ ਮੰਨਦੇ ਹਨ, ਪਰ ਇਨ੍ਹਾਂ ਨੂੰ ਨਜ਼ਰਅੰਦਾਜ਼ ਕਰਦੇ ਹਨ। ਇਕ ਜਰਮਨ ਲੜਕੀ ਮਦਨਾਨੀ ਦੇ ਪਿੱਛੇ ਪਈ ਹੈ। ਉਹ ਦੂਜੀ ਲੜਕੀ ਵੀ ਮੰਨਾਨ ਦੇ ਜਾਲ ਵਿੱਚ ਫੱਸਣ ਲੱਗੀ ਹੈ। ਲੁਈ ਦੀ ਮਾਂ ਸ਼ਿੰਦੇ ਵਲ ਸਨੇਹ ਦੀ ਆਸ਼ਾ ਨਾਲ ਦੇਖ ਰਹੀ ਹੈ। ਸਭ ਦਾ ਅਰਥ ਇਕ ਹੀ ਹੈ। ਤਾਂ ਇਹ ਯਹੂਦੀ ਹਨ। ਇਨ੍ਹਾਂ 'ਤੇ ਕੀਤੇ ਗਏ ਅੱਤਿਆਚਾਰਾਂ ਦੇ ਝੂਠੇ-ਸੱਚੇ ਵਰਣਨ ਮੈਂ ਪੜ੍ਹੇ ਸਨ। ਨਾਜ਼ੀਆਂ ਨੇ ਇਨ੍ਹਾਂ ਦਾ ਨਿਰਮੂਲਨ ਕਰਨਾ (ਇਕਦਮ ਜੜ੍ਹ ਤੋਂ ਨਾਸ਼ ਕਰ ਦੇਣਾ) ਸ਼ੁਰੂ ਕਰ ਦਿੱਤਾ ਹੈ। ਇਟਲੀ, ਹੰਗਰੀ, ਪੋਲੈਂਡ ਵਿੱਚ ਇਸ ਈਰਖਾ ਦੀਆਂ ਜੜ੍ਹਾਂ ਜੰਮਦੀਆਂ ਜਾ ਰਹੀਆਂ ਹਨ। ਸੁਣੀਆਂ-ਸੁਣਾਈਆਂ ਗੱਲਾਂ ਦੇ ਆਧਾਰ ਤੇ ਮੈਂ ਸਾਰਾ ਕੁਝ ਜਾਣਦਾ ਸੀ। ਬੰਬਈ ਵਿੱਚ ਸੀ। ਗ੍ਰੈਂਟ ਮੈਡੀਕਲ ਵਿੱਚ ਪੜ੍ਹਦਾ ਸੀ ਤਾਂ ਨਾਗਪਾੜਾ ਵਾਲੇ ਪਾਸੇ ਯਹੂਦੀਆਂ ਦੀ ਇਕ ਬਸਤੀ ਦੇਖੀ ਸੀ। ਪਰ ਅੱਜ ਯਹੂਦੀ ਦਾ ਨਾਂ ਲੈਂਦਿਆਂ ਹੀ ਜੋ ਚਿੱਤਰ ਮਨ ਵਿੱਚ ਉੱਭਰ ਆਉਂਦੇ ਹਨ, ਇਹ ਉਸ ਸਮੇਂ ਨਹੀਂ ਉੱਭਰਦੇ ਸਨ। ਯਹੂਦੀ ਭਾਵ ਧਨ ਦੇ ਲੋਭੀ ਸ਼ਾਈਲਾਕ, ਮਨੁੱਖਤਾ ਤੋਂ ਸੱਖਣੇ, ਦੁਰਗੁਣਾਂ ਦਾ ਭੰਡਾਰ, ਨੀਚਤਾ ਦੀ ਸਾਕਾਰ ਮੂਰਤ; ਯਹੂਦੀਆਂ ਦੇ ਬਾਰੇ ਸਭ ਦੀ ਇਹੀ ਧਾਰਨਾ ਹੈ। ਪਰ ਇਸ ਜਾਤੀ ਦਾ ਦੁਰਭਾਗ ਜਿੰਨਾ ਵੱਡਾ ਹੈ, ਮਹਿਮਾ ਵੀ ਉੱਤਨੀ ਹੀ ਵੱਡੀ ਹੈ। ਸਾਰੀ ਦੁਨੀਆ ਵਿੱਚ ਇਕ ਇੰਚ ਜ਼ਮੀਨ ਵੀ ਇਨ੍ਹਾਂ ਦੀ ਆਪਣੀ ਨਹੀਂ ਰਹੀ। ਪਰ ਇਹ ਵੀ ਸੱਚਾਈ ਹੈ ਕਿ ਪਿੱਛਲਾ ਮਹਾਂਯੁੱਧ ਇਨ੍ਹਾਂ ਦੀ ਧਨ-ਲਾਲਸਾ ਦੇ ਕਾਰਨ ਚਾਰ ਸਾਲ ਜਾਰੀ ਰਿਹਾ। ਅਗਲੇ ਯੁੱਧ ਦੇ ਵਿਸਫੋਟਕ ਹੱਥਿਆਰ ਇਨ੍ਹਾਂ ਨੇ ਹੀ ਚੰਗੀ ਤਰ੍ਹਾਂ ਭਰ ਕੇ ਰੱਖੇ ਹਨ। ਉਨ੍ਹਾਂ ਦਾ ਵਿਸਫੋਟ ਵੀ ਧਨਵਾਨ ਯਹੂਦੀਆਂ ਦੇ ਪ੍ਰਤਿਸ਼ੋਧ ਦੀ ਇੱਛਾ ਨਾਲ ਹੀ ਹੋਵੇਗਾ। ਇਹ ਮੈਂ ਜਾਣਦਾ ਸੀ। ਇੰਗਲੈਂਡ ਦੀ ਰੂਸ ਨਾਲ ਅਣਬਣ, ਅਖੀਰ ਅਮਰੀਕਾ ਦੇ ਯੁੱਧ ਵਿੱਚ ਘਸੀਟੇ ਜਾਣ ਦੀ ਸੰਭਾਵਨਾ, ਫਿਲਸਤੀਨ ਦੇ ਝਗੜੇ ਕਾਰਨ ਅਰਬ-ਮੁਸਲਮਾਨਾਂ ਦਾ ਜਰਮਨੀ ਵਲ ਝੁਕਾਅ, ਕਿਤੇ ਵੀ ਨਜ਼ਰ ਮਾਰੋ, ਇਸ ਸਭ ਦੀ ਜੜ੍ਹ ਯਹੂਦੀਆਂ ਦੀ ਰਾਜਨੀਤੀ ਹੈ।

ਜਿਨ੍ਹਾਂ ਦਾ ਆਪਣਾ ਦੇਸ਼ ਨਹੀਂ, ਮਾਤਭਾਸ਼ਾ ਨਹੀਂ, ਪਰ ਜਿਸ ਨੂੰ ਸਾਰੇ ਸੰਸਾਰ ਦੀ ਸੰਸਕ੍ਰਿਤੀ ਦੇ ਵਿਕਾਸ ਦਾ ਜੂਲਾ ਪ੍ਰਮੁੱਖ ਰੂਪ ਨਾਲ ਆਪਣੇ ਮੋਢੇ ਤੇ ਉੱਠਾ ਕੇ ਅੱਗੇ ਵੱਧਦੇ ਰਹਿਣ ਦਾ ਸੁਭਾਗ ਈਸਾ ਮਸੀਹ ਤੋਂ ਲੈ ਕੇ ਆਈਨਸਟਾਈਨ ਤਕ ਤੋਂ ਪ੍ਰਾਪਤ ਹੋਇਆ ਹੈ, ਅਜਿਹੀ ਹੈ ਇਹ ਯਹੂਦੀ ਜਾਤ। ਮੈਂ ਧਿਆਨ ਨਾਲ ਦੇਖਿਆ। ਇਕ ਸਮੁੱਚਾ ਰਾਸ਼ਟਰ ਇਸ ਆਦਮੀ ਤੋਂ ਬਦਲਾ ਲੈ ਰਿਹਾ ਹੈ। ਇਸ ਦਾ ਕੀ ਕਸੂਰ ਹੈ? ਨਾਜ਼ੀਆਂ ਦਾ ਕਹਿਣਾ ਹੈ ਕਿ ਪਿਛਲੇ ਮਹਾਂਯੁੱਧ ਵਿੱਚ ਯਹੂਦੀਆਂ ਨੇ ਜਰਮਨੀ ਨਾਲ ਵਿਸ਼ਵਾਸਘਾਤ ਕੀਤਾ। ਪਰ ਉਹੀ ਈਰਖਾ ਦਾ ਦਰਸ਼ਨ ਹੋਰ ਦੇਸ਼ਾਂ ਵਿੱਚ ਵੀ ਫੈਲਣ ਲੱਗੇ ਤਾਂ? ਅੱਜ ਦੇ ਚਾਰ ਲੱਖ ਖ਼ਾਕਸਾਰ ਕੀ ਕੱਲ੍ਹ ਅਣਗਿਣਤ ਹਿੰਦੂਆਂ ਦਾ ਨਿਰਮੂਲਨ ਕਰਨ ਦੀ ਕਸਮ ਖਾਣਗੇ? ਹਿੰਦੂਆਂ ਦੇ ਸੰਗਠਨ ਕੀ ਕੱਲ੍ਹ ਗੈਰ-ਹਿੰਦੂ ਜਾਤੀਆਂ ਦਾ ਨਾਮੋ-ਨਿਸ਼ਾਨ ਤਕ ਮਿਟਾ ਦੇਣ ਲਈ ਖ਼ੂਨ ਦੀਆਂ ਨਦੀਆਂ ਵਹਾਉਣਗੇ? ਜਿਸ ਸਮੇਂ ਰਾਸ਼ਟਰ ਦੀ ਆਜ਼ਾਦੀ ਦੇ ਰਸਤੇ ਵਿੱਚ ਰੋੜਾ ਬਣਨ ਵਾਲੀਆਂ ਛੋਟੀਆਂ ਛੋਟੀਆਂ ਜਮਾਤਾਂ ਦੇ ਉੱਪਰੋਂ ਵਿਦੇਸ਼ੀ ਸੱਤਾ ਦੀ

ਸੁਆਰਥਪੂਰਨ ਸੁਰੱਖਿਆ ਹਟ ਜਾਏਗੀ ਤਾਂ ਕੀ ਇਨ੍ਹਾਂ ਦੇ ਅੱਜ ਦੇ ਅਪਰਾਧ ਕੱਲ੍ਹ ਭੁਲਾਏ ਜਾ ਸਕਣਗੇ?

ਫਿਰ ਕੀ ਸੁਧਾਰ ਦੇ ਨਾਲ ਨਾਲ ਇਹ ਈਰਖਾ ਦੀਆਂ ਲੱਪਟਾਂ ਵੀ ਫੈਲਦੀਆਂ ਜਾਣਗੀਆਂ? ਪਿੱਛਲੇ ਮਹਾਂਯੁੱਧ ਦਾ ਬਦਲਾ ਹੈ ਇਹ ਯਹੂਦੀਆਂ ਦਾ ਨਿਰਮੂਲਨ। ਮੈਂ ਦੁਚਿੱਤੀ ਵਿੱਚ ਸੀ। ਹੋ ਸਕਦਾ ਹੈ ਜਰਮਨੀ ਦਾ ਪੱਖ ਠੀਕ ਹੋਵੇ, ਪਰ ਮੇਰੇ ਸਾਹਮਣੇ ਜੋ ਇਕ ਸਿੱਧਾ-ਸਾਦਾ ਮਾਮੂਲੀ ਯਹੂਦੀ ਖੜਾ ਹੈ, ਇਸ ਦਾ ਕੀ ਕਸੂਰ ਹੈ? ਫਿਰ ਇਸ ਦੀ ਬਲੀ ਕਿਉਂ ਦਿੱਤੀ ਜਾ ਰਹੀ ਹੈ? ਵਿਅਕਤੀ ਦਾ ਸੰਕਟ ਵੱਡਾ ਹੈ ਜਾਂ ਰਾਸ਼ਟਰ ਦੀ ਜ਼ਰੂਰਤ? ਅੱਜ ਨਹੀਂ, ਕਈ ਸਦੀਆਂ ਤੋਂ ਯਹੂਦੀ ਜਾਤ ਅੱਤਿਆਚਾਰਾਂ ਦਾ ਸ਼ਿਕਾਰ ਬਣਦੀ ਆ ਰਹੀ ਹੈ, ਪਰ ਅੱਜ ਦੇ ਇਨ੍ਹਾਂ ਅੱਤਿਆਚਾਰਾਂ ਦਾ ਇਕ ਵਿਸ਼ੇਸ਼, ਨਵਾਂ ਅਰਥ ਹੈ। ਕੀ ਅਲੱਗ ਅਲੱਗ ਦੇਸ਼ਾਂ ਦੇ ਇਤਿਹਾਸ ਵਿੱਚ ਇਨ੍ਹਾਂ ਨੂੰ ਮੁੜ ਦੁਹਰਾਇਆ ਜਾਵੇਗਾ? ਮੁਸਲਮਾਨਾਂ ਨੇ ਜਿੱਤ ਕੇ ਹਿੰਦੁਸਤਾਨ ਨੂੰ ਆਪਣਾ ਦੇਸ਼ ਬਣਾ ਲਿਆ। ਪਾਰਸੀਆਂ ਨੇ ਭਿੱਖ ਮੰਗ ਕੇ, ਸਮਾਂ ਪਾ ਕੇ ਹਿੰਦੁਸਤਾਨ ਨੂੰ ਆਪਣਾ ਦੇਸ਼ ਬਣਾ ਲਿਆ - ਇਸ ਤਰ੍ਹਾਂ ਦੇ ਰਾਸ਼ਟਰੀ ਪ੍ਰਤਿਸ਼ੋਧ ਦੇ ਨਾਜ਼ੀ ਦਰਸ਼ਨ ਦੀ ਜੜ੍ਹ ਇਤਿਹਾਸ ਵਿੱਚ ਜੰਮ ਗਈ ਤਾਂ ਮਨੁੱਖ ਜਾਤੀ ਦੀ ਉੱਨਤੀ. . .

ਮੈਂ ਕੰਬ ਉਠਿਆ। ਢੇਰ ਸਾਰੇ ਵਿਚਾਰ, ਜਿਨ੍ਹਾਂ ਵਿੱਚ ਕੋਈ ਤਰਕ ਨਹੀਂ ਸੀ। ਕਿਸ ਗੱਲ ਕਰਕੇ ਆਪਣਾ ਦੇਸ਼ ਆਪਣਾ ਹੋ ਜਾਂਦਾ ਹੈ? ਕਿੰਨੇ ਵਰ੍ਹਿਆਂ ਤੋਂ, ਕਿੰਨੀਆਂ ਪੀੜ੍ਹੀਆਂ ਦੇ ਰਹਿਣ ਨਾਲ ਮਾਤਭੂਮੀ ਨੂੰ ਮਾਤਭੂਮੀ ਦਾ ਮਹੱਤਵ ਪ੍ਰਾਪਤ ਹੁੰਦਾ ਹੈ। ਫਿਲਸਤੀਨ ਯਹੂਦੀਆਂ ਦਾ ਸੀ। ਹਿੰਦੁਸਤਾਨ ਅੱਜ ਹਿੰਦੂਆਂ ਦਾ ਹੈ। ਕੱਲ੍ਹ ਇਹ ਇਸ ਤਰ੍ਹਾਂ ਹੀ ਰਹੇਗਾ? ਆਰੀਆ ਦੀਆਂ ਹੋਰ ਬਸਤੀਆਂ ਦੱਖਣ ਵਿੱਚ ਪਹੁੰਚਣ ਤੋਂ ਪਹਿਲਾ ਹਿੰਦੁਸਤਾਨ ਕਿਸ ਦਾ ਸੀ? ਮਾਤਭਾਸ਼ਾ ਭਾਵ ਕਿਸੇ ਦੀ ਭਾਸ਼ਾ? ਇਨ੍ਹਾਂ ਯਹੂਦੀਆਂ ਨੇ ਜਰਮਨੀ ਨੂੰ ਡੁਬੋ ਦਿੱਤਾ, ਪਰ ਆਪਣੇ ਆਪ ਨੂੰ ਹਾਲਾਂ ਤਕ ਇਹ ਜਰਮਨ ਕਹਿੰਦੇ ਹਨ, ਡਾਈਸ਼ ਨੂੰ ਮਾਤਭਾਸ਼ਾ ਮੰਨਦੇ ਹਨ। ਕੀ ਇਹ ਵਿਵਹਾਰਕ ਚਾਲਾਕੀ ਹੈ? ਇਨ੍ਹਾਂ ਦੀ ਵਾਸਤਵਿਕ ਭਾਵਨਾ ਕੀ ਹੈ? ਇਨ੍ਹਾਂ ਦੇ ਜਨਮ-ਜਾਤ ਸੰਸਕਾਰ ਕਿਹੜੇ ਹਨ?

ਸ਼ਿੰਦੇ ਆ ਗਿਆ। ਉਸ ਦੀ ਗੋਦ ਵਿੱਚ ਲੁਈ ਸੀ। ਮਾਂ ਵੀ ਨਾਲ ਸੀ। ਮੈਂ ਲੁਈ ਨੂੰ ਕਿਹਾ, "ਗੁੱਡ-ਨਾਈਟ।" ਉਸ ਦੀ ਮਾਂ ਨੇ ਕਿਹਾ, "ਸੇ ਗੁੱਡ-ਨਾਈਟ ਟੂ ਅੰਕਲ," ਤਾਂ ਉਹ ਇਕਦਮ ਬੋਲਿਆ, 'gut Natch'। ਸ਼ਿੰਦੇ ਨੇ ਕਿਹਾ, "ਨੋ, ਯੂ ਸਕੈਂਪ, ਸੇ ਗੁੱਡ- ਨਾਈਟ ਇੰਨ ਇੰਗਲਿਸ਼।" ਪਰ ਗਰਦਨ ਹਿਲਾ ਕੇ ਵਿਸ਼ੁੱਧ ਜਰਮਨ ਵਿੱਚ ਉਸ ਨੇ ਕਿਹਾ, 'Nein, Nein, Deutsch' 'gut nacht.'

ਨਾਪੋਲੀ ਦੀ ਬੰਦਰਗਾਹ। ਜਿਨੋਵਾ ਤੋਂ ਨਾਪੋਲੀ ਤਕ ਦਾ ਸਫ਼ਰ, ਜਿਵੇਂ ਛੁੱਟੀ ਵਾਲੇ ਦਿਨ ਸੈਰ ਲਈ ਜਾ ਰਹੇ ਹੋਈਏ। ਪੂਰੇ ਦਿਨ ਦਾ ਵੀ ਫ਼ਾਸਲਾ ਨਹੀਂ। ਇਟਾਲੀਅਨਾਂ ਨੂੰ ਤਾਂ ਇਹ ਅਜਿਹਾ ਲੱਗਦਾ, ਜਿਵੇਂ ਉਹ ਘਰ 'ਚ ਹੀ ਘੁੰਮ ਫਿਰ ਕੇ ਆ ਗਏ ਹੋਣ। ਬਾਹਰ ਦੇ ਮੁਸਾਫ਼ਰਾਂ ਲਈ ਸੱਭ ਕੁਝ ਹੈਰਾਨੀ ਭਰਿਆ ਸੀ। ਇਕ ਤਾਂ ਸ਼ਹਿਰ ਉਂਜ ਹੀ ਬਹੁਤ ਖ਼ੂਬਸੂਰਤ ਹੈ। ਇਸ ਤੋਂ ਇਲਾਵਾ ਇਤਿਹਾਸਿਕ ਥਾਵਾਂ ਦੇ ਕਾਰਨ ਉਸ ਨੂੰ ਵਿਸ਼ੇਸ਼ ਪ੍ਰਸਿੱਧੀ ਮਿਲੀ ਹੈ। ਪੰਪੇਆਈ ਦੇ ਸਿਮ੍ਰਤੀ ਚਿੰਨ੍ਹ ਇਸ ਵਿੱਚ ਹੀ ਹਨ। ਵੇਸੁਵਿਆਸ ਦੀ ਭਿਆਨਕ

ਸੁੰਦਰਤਾ ਵੀ ਇੱਥੇ ਹੀ ਹੈ। ਜਹਾਜ਼ ਤੋਂ ਯੂਰਪ ਛੱਡਣ ਸਮੇਂ ਯੂਰਪ ਦੀ ਧਰਤੀ ਤੋਂ ਆਖਰੀ ਕਦਮ ਇੱਥੋਂ ਹੀ ਉਠਦਾ ਹੈ।

ਧੁੱਪ ਤੇਜ਼ ਸੀ। ਜਹਾਜ਼ ਰੁੱਕ ਗਿਆ। ਅੱਠ ਵਜੇ ਹੋਣਗੇ। ਸਾਢੇ ਨੌਂ ਵਜੇ ਨਾਸ਼ਤਾ ਕਰਨਾ ਸੀ। ਪਰ ਬੰਦਰਗਾਹ ਜਾਣਾ ਸੀ, ਇਸ ਲਈ ਹਰ ਵਿਅਕਤੀ ਜਲਦੀ ਕਰ ਰਿਹਾ ਸੀ। ਅੱਠ, ਸਾਢੇ ਅੱਠ ਤਕ ਸਭ ਨੇ ਨਾਸ਼ਤਾ ਕਰ ਲਿਆ। ਜਦ ਮੈਂ ਇਥੇ ਪਹੁੰਚਾ ਤਾਂ ਇਕ ਹੀ ਵਿਸ਼ੇ ਤੇ ਚਰਚਾ ਹੋ ਰਹੀ ਸੀ। ਸਾਨੂੰ ਕਦੋਂ ਉਤਰਨ ਦਿੱਤਾ ਜਾਵੇਗਾ?

ਮੈਂ ਹੇਠਾਂ ਜਾ ਕੇ ਨਾਸ਼ਤਾ ਕਰਨ ਲਈ ਟੇਬਲ ਤੇ ਬੈਠ ਗਿਆ। ਪੂਰਾ ਡਾਇਨਿੰਗ-ਹਾਲ ਤਕਰੀਬਨ ਖ਼ਾਲੀ ਸੀ। ਦਸ-ਪੰਦਰ੍ਹਾਂ ਲੋਕ ਹੋਣਗੇ। ਉਹ ਵੀ ਚਾਹ-ਪਾਣੀ ਪੀ ਚੁੱਕੇ ਸਨ। ਦੂਜੇ ਪਾਸੇ ਇਕ ਟੇਬਲ ਦੇ ਕਿਨਾਰੇ ਕਾਇਟੇਲ ਬੈਠਾ ਸੀ ਅਤੇ ਇਕ ਯਹੂਦੀ ਜੋੜਾ। ਇਕ ਉਧੇੜ ਉਮਰ ਦੀ ਔਰਤ ਵੀ ਸੀ। ਸ਼ਾਇਦ ਮਿਸ਼ਨਰੀ ਰਹੀ ਹੋਵੇਗੀ।

ਉਹ ਯਹੂਦੀ ਨੌਜਵਾਨ ਮੇਰੇ ਵਲ ਦੇਖ ਕੇ ਮੁਸਕ੍ਰਾਇਆ। ਮੈਂ ਵੀ ਉੱਠਿਆ, ਉਨ੍ਹਾਂ ਦੀ ਟੇਬਲ ਤਕ ਜਾ ਕੇ ਇਕ ਕੁਰਸੀ ਖਿੱਚੀ ਅਤੇ ਛਪਿਆ ਹੋਇਆ ਮੀਨੂ ਹੱਥ ਵਿੱਚ ਲੈ ਕੇ ਪੜ੍ਹਨ ਲੱਗਾ।

ਇਤਨੇ ਵਿੱਚ ਹਰਟਾ ਆਈ। ਉਸ ਦੀ ਮਾਂ ਵੀ ਨਾਲ ਸੀ। ਪਿੱਛੇ-ਪਿੱਛੇ ਮੰਨਾਨ। ਉਸ ਨੇ ਬੀਤੀ ਰਾਤ ਵਾਲੇ ਕਪੜੇ ਪਾਏ ਹੋਏ ਸਨ। ਮੈਂ ਸਮਝਿਆ ਕਿ ਉਹ ਬਹੁਤ ਗ਼ਰੀਬ ਹੋਵੇਗੀ। ਪਰ ਉਸ ਨੂੰ ਦੇਖਦਿਆਂ ਹੀ ਸਭ ਕੁਝ ਯਾਦ ਆ ਗਿਆ। ਕੱਲ੍ਹ ਰਾਤ ਉਹ ਗੁੱਸੇ ਨਾਲ ਚਲੀ ਗਈ ਸੀ ਅਤੇ ਫਿਰ ਵਾਪਸ ਨਹੀਂ ਆਈ। ਮੇਰਾ ਅਨੁਮਾਨ ਗ਼ਲਤ ਨਿਕਲਿਆ। ਅਨੁਮਾਨ ਦੇ ਗ਼ਲਤ ਨਿਕਲਦਿਆਂ ਹੀ, ਨਾਲ ਹੀ ਇਹ ਧਾਰਨਾ ਵੀ ਪੁਸ਼ਟ ਹੋ ਗਈ ਕਿ ਉਹ ਲੌਂਡਿਆਂ ਦੇ ਪਿੱਛੇ-ਪਿੱਛੇ ਘੁੰਮ ਕੇ ਮਜ਼ਾ ਲੈਣ ਵਾਲੀ ਅਵਾਰਾ ਲੜਕੀ ਨਹੀਂ ਹੈ।

ਸਭ ਨਾਸ਼ਤਾ ਕਰ ਰਹੇ ਸਨ। ਮੈਂ ਵੇਟਰ ਨੂੰ ਖੀਰ ਲਿਆਉਣ ਲਈ ਕਿਹਾ। ਮੈਂ ਉਸ ਦੀ ਇੰਤਜ਼ਾਰ ਵਿੱਚ ਬੈਠਾ ਸੀ। ਲੋਕ ਬੰਦਰਗਾਹ ਤੇ ਉਤਰਨ ਦੀਆਂ ਗੱਲਾਂ ਕਰ ਰਹੇ ਸਨ। ਵੇਟਰ ਬਾਰ ਬਾਰ ਟੇਬਲ ਪਾਸ ਆਉਂਦਾ। ਕਿਸੇ ਲਈ ਬ੍ਰੈਡ, ਕਿਸੇ ਲਈ ਚਾਹ, ਕਿਸੇ ਲਈ ਮੁਰੱਬਾ ਲੈ ਕੇ ਆਉਂਦਾ। ਇਸ ਤਰ੍ਹਾਂ ਦਸ ਮਿੰਟ ਬੀਤ ਗਏ ਪਰ ਉਹ ਖੀਰ ਲੈ ਕੇ ਨਾ ਆਇਆ। ਮੈਂ ਹੱਥ ਵਿੱਚ ਰੁਮਾਲ ਲਈ ਚੁੱਪਚਾਪ ਬੈਠਾ ਸੀ।

ਮੈਂ ਵੇਟਰ ਵਲ ਗੌਰ ਨਾਲ ਦੇਖਿਆ। ਉਸ ਦਾ ਸਰੀਰ ਗਠੀਲਾ ਤੇ ਚਿਹਰੇ 'ਤੇ ਰੋਅਬ ਸੀ। ਉਹ ਫਿਰ ਇਕ ਵਾਰ ਕਿਸੇ ਦੇ ਕੱਪ ਵਿੱਚ ਚਾਹ ਪਾ ਕੇ ਚਲਾ ਗਿਆ। ਉਸ ਨੇ ਮੇਰੀ ਵਲ ਬਿਲਕੁਲ ਨਾ ਦੇਖਿਆ। ਮੈਂ ਉਸ ਨੂੰ ਆਵਾਜ਼ ਮਾਰ ਕੇ ਪੁੱਛਿਆ, "ਤੈਨੂੰ ਖੀਰ ਲਿਆਉਣ ਲਈ ਕਿਹਾ ਸੀ?" ਉਸ ਨੇ ਉਤਰ ਦਿੱਤਾ, "ਹਾਂ, ਕਿਹਾ ਸੀ।" ਮੈਂ ਜ਼ਰਾ ਉੱਚੀ ਆਵਾਜ਼ ਵਿੱਚ ਕਿਹਾ – "ਬੀ ਕੁਇੱਕ ਏਵਾਊਟ ਇਟ ਦੈੱਨ!" ਪਰ ਉਹ ਨੇੜੇ ਆਇਆ ਅਤੇ ਥੋੜ੍ਹਾ ਝੁਕ ਕੇ ਬੋਲਿਆ, "ਟੇਬਲ ਤੇ ਬੈਠੋ।" ਮੈਂ ਉਸ ਤੋਂ ਪੁੱਛਣ ਹੀ ਵਾਲਾ ਸੀ ਕਿ ਉਹ ਅੱਗੇ ਬੋਲਿਆ, "ਇਹ ਟੇਬਲ ਗੋਰੇ ਲੋਕਾਂ ਲਈ ਹੈ। ਤੇਰੇ ਵਰਗੇ ਕਾਲੇ ਲੋਕਾਂ ਦੇ ਟੇਬਲ ਉੱਧਰ ਹਨ।"

ਮੈਂ ਇਕਦਮ ਉੱਠ ਖੜਾ ਹੋਇਆ। ਉਸ ਨੂੰ ਧੌਣੋਂ ਫੜ ਲਿਆ। ਟ੍ਰੇ, ਕੇਤਲੀ, ਚਾਹ ਦੇ ਬਰਤਨਾਂ ਦੀ ਆਵਾਜ਼ ਸੁਣਾਈ ਦਿੱਤੀ। ਸਭ ਲੋਕ ਹੈਰਾਨ ਸਨ। ਉਸ ਵੇਟਰ ਦੇ ਮੂੰਹੋਂ ਨਿਕਲਿਆ, "ਓਹ ਮਾਰ ਸੁੱਟਿਆ।" ਉਸ ਨੂੰ ਝੰਜੋੜਦਿਆਂ ਮੈਂ ਕਿਹਾ, "ਯੂ ਸਵਾਈਨ, ਸੇਅ

ਇਟ ਅਗੇਨ ਐਂਡ ਆਈ ਵਿੱਲ ਮੇਕ ਯੂ ਲਿਕ ਦੀ ਫਲੋਰ, ਗੈੱਟ ਮੀ ਮਾਈ ਔਟ ਮੀਲ ਹੀਅਰ ਐਂਡ ਬੀ ਕੁਵਿੱਕ ਏਵਾਊਟ ਇਟ।"

ਸਭ ਦੌੜਦੇ ਹੋਏ ਆਏ। ਜੋ ਯਹੂਦੀ ਸਨ ਉਹ ਹੈਰਾਨ ਰਹਿ ਗਏ। ਮੰਨਾਨ ਮੇਰੇ ਕੋਲ ਆਇਆ। ਦੋ-ਚਾਰ ਵੇਟਰ ਵੀ ਆਏ। ਉਨ੍ਹਾਂ ਦੇ ਮੁਖੀ ਨੇ ਮੇਰੇ ਤੋਂ ਮੁਆਫ਼ੀ ਮੰਗੀ। ਵੇਟਰ ਤੋਂ ਵੀ ਮੁਆਫ਼ੀ ਮੰਗਵਾਈ। ਮੈਂ ਫਿਰ ਬੈਠ ਗਿਆ। ਥੋੜ੍ਹੀ ਦੇਰ ਬਾਅਦ ਨਾਸ਼ਤਾ ਕਰਨਾ ਸ਼ੁਰੂ ਕੀਤਾ।

ਇੰਗਲੈਂਡ ਵਿੱਚ ਅਜਿਹਾ ਹੁੰਦਾ ਤਾਂ ਸ਼ਾਇਦ ਕੋਈ ਹੈਰਾਨੀ ਨਾ ਹੁੰਦੀ। ਉਨ੍ਹਾਂ ਨੂੰ ਵਿਜੈਤਾ ਹੋਣ ਦਾ ਘੁਮੰਡ ਤਾਂ ਹੈ। ਪਰ ਇਟਾਲੀਅਨਜ਼। ਯੂਰਪ ਦੇ ਭਿੱਖ ਮੰਗਣ ਵਾਲੇ ਸਾਰੇ ਯੂਰਪ ਵਿੱਚ ਗੋਰੇਪਨ ਵਿੱਚ ਵੀ ਸਭ ਤੋਂ ਘਟੀਆ! ਕੇਵਲ ਬੇਨਤੀ ਕਰਕੇ ਜਿਨ੍ਹਾਂ ਨੂੰ ਹਿੰਦੁਸਤਾਨ ਤਕ ਵਿਉਪਾਰੀ ਯਾਤਰਾ ਕਰਨ ਦਾ ਮੌਕਾ ਦੇ ਦਿੱਤਾ ਗਿਆ, ਉਨ੍ਹਾਂ ਇਟਾਲੀਅਨਾਂ ਦੀ ਵੀ ਇਹ ਹਿੰਮਤ? ਮੇਰਾ ਖ਼ੂਨ ਖੌਲ ਉੱਠਿਆ। ਇਸ ਤਰ੍ਹਾਂ ਲੱਗ ਰਿਹਾ ਸੀ ਕਿ ਸਭ ਦੀਆਂ ਨਜ਼ਰਾਂ ਮੇਰੇ ਤੇ ਟਿਕੀਆਂ ਹੋਈਆਂ ਹਨ। ਇਸ ਅਹਿਸਾਸ ਕਾਰਨ ਮੇਰੇ ਤੋਂ ਨਾ ਉੱਪਰ ਦੇਖਿਆ ਜਾ ਰਿਹਾ ਸੀ ਅਤੇ ਨਾ ਕੁਝ ਖਾਧਾ ਜਾ ਰਿਹਾ ਸੀ। ਅਖੀਰ ਜਦੋਂ ਮੇਜ਼ ਤੋਂ ਸਭ ਲੋਕ ਚਲੇ ਗਏ ਤਾਂ ਥੋੜ੍ਹੀ ਰਾਹਤ ਮਹਿਸੂਸ ਹੋਈ। ਮੈਂ ਉੱਪਰ ਵੱਲ ਦੇਖਿਆ ਹਰਟਾ ਫਿਰ ਮੇਰੇ ਵਲ ਸਨੇਹ ਨਾਲ ਦੇਖ ਰਹੀ ਸੀ।

ਨਾਸ਼ਤਾ ਖ਼ਤਮ ਹੋਇਆ ਤਾਂ ਮੈਂ ਸਿਗਰਟ ਕੱਢੀ। ਕਈ ਤੀਲਾਂ ਬਾਲੀਆਂ ਪਰ ਸਭ ਬੁੱਝ ਜਾਂਦੀਆਂ। ਟੇਬਲ-ਫੈਨ ਚਲ ਰਿਹਾ ਸੀ ਜਿਸ ਦੀ ਹਵਾ ਕਾਰਨ ਤੀਲੀ ਬੁੱਝ ਜਾਂਦੀ ਸੀ ਅਤੇ ਹੱਥ ਵੀ ਅਜੇ ਤੱਕ ਕੰਬ ਰਿਹਾ ਸੀ। ਮੇਰੇ ਧਿਆਨ ਵਿੱਚ ਇਹ ਗੱਲ ਨਾ ਆਈ। ਅਖ਼ੀਰ ਹਰਟਾ ਮੁਸਕਰਾਉਂਦੀ ਹੋਈ ਉੱਠੀ ਅਤੇ ਉਸ ਨੇ ਪੱਖੇ ਦਾ ਮੂੰਹ ਦੂਜੇ ਪਾਸੇ ਕਰ ਦਿੱਤਾ, ਤਾਂ ਜਾ ਕੇ ਤੀਲੀ ਬਲੀ।

ਮੈਂ ਉੱਪਰ ਵਲ ਦੇਖਿਆ। ਉਹ ਅਜੇ ਵੀ ਸਿਗਰਟ ਮੂੰਹ ਵਿੱਚ ਲਈ ਬੈਠਾ ਸੀ। ਮੈਂ ਉਹ ਸਿਗਰਟ ਜਲਾਈ ਅਤੇ ਕਿਹਾ, "ਥੈਂਕ ਯੂ ਸੋ ਮੱਚ!" ਉਸ ਦੇ ਚਿਹਰੇ 'ਤੇ ਸੰਤੁਸ਼ਟੀ ਭਰੀ ਮੁਸਕਾਨ ਸੀ। ਮੈਂ ਜਦ ਸਿਗਰਟ ਜਲਾ ਰਿਹਾ ਸੀ ਤਾਂ ਮੈਨੂੰ ਧਿਆਨ ਆਇਆ ਕਿ ਮੇਰਾ ਹੱਥ ਹੁਣ ਨਹੀਂ ਕੰਬ ਰਿਹਾ ਸੀ।

ਨੇਪਲਸ ਬਹੁਤ ਸੁੰਦਰ ਹੈ। ਇਕ ਵਾਰ ਪੱਤਝੜ ਦੇ ਮੌਸਮ ਵਿੱਚ ਮੈਂ ਕੁਝ ਦਿਨ ਇੱਥੇ ਬਿਤਾਏ ਸਨ। ਬਰਫ਼ ਨੇ ਜ਼ਮੀਨ ਨੂੰ ਢੱਕ ਦਿੱਤਾ ਸੀ । ਇਹ ਇਵੇਂ ਸੀ ਜਿਵੇਂ ਸ਼ੀਤਕਾਲ ਦੀ ਭਿਆਨਕ ਤਬਾਹੀ ਤੇ ਪ੍ਰਕਿਰਤੀ ਨੇ ਵਾਤਸਲ ਦਾ ਸ਼ੁਭ ਆਂਚਲ ਫੈਲਾ ਦਿੱਤਾ ਹੋਵੇ। ਖੇਤ, ਚਰਾਂਦਾ, ਜੰਗਲ, ਮਕਾਨ ਸਭ ਦਾ ਆਪਣਾ-ਆਪਣਾ ਅਲੱਗ ਰੂਪ ਨਾ ਰਿਹਾ। ਬਰਫ਼ ਦੀ ਗਹਿਰੀ ਧੁੰਦ ਕਾਰਨ ਸਭ ਇਕ ਰੂਪ ਹੋ ਗਏ ਸਨ। ਚੁਫੇਰੇ ਸ਼ਾਂਤੀ ਸੀ। ਦਰੱਖ਼ਤ ਸੁੱਕ ਗਏ ਸਨ। ਟਹਿਣੀਆਂ ਦੇ ਪੱਤੇ ਝੜ ਗਏ ਸਨ ਪਰ ਉਨ੍ਹਾਂ ਤੇ ਬਰਫ਼ ਪਈ ਦਿਖਾਈ ਦੇ ਰਹੀ ਸੀ। ਸਾਰੀ ਸ੍ਰਿਸ਼ਟੀ ਇਕ ਨਿਰਮਲ, ਸ਼ਾਂਤ ਅਤੇ ਵਿਰਾਟ ਪ੍ਰਾਰਥਨਾ ਮੰਦਰ ਵਰਗੀ ਹੋ ਗਈ ਸੀ। ਦੈਵੀ ਚਮਤਕਾਰ ਕਾਰਨ ਜਿਵੇਂ ਜੜ੍ਹ-ਚੇਤਨ ਮੌਨ ਹੋ ਜਾਂਦਾ ਹੈ; ਅਜਿਹੀ ਆਤੁਰਤਾ ਉਸ ਅਸੀਮ ਸ਼ਾਂਤੀ ਵਿੱਚ ਸੀ।

ਮੈਂ ਸਾਹਮਣੇ ਨਜ਼ਰ ਦੌੜਾਈ। ਮੈਂ ਨੇਪਲਸ ਪਹਿਲੀ ਵਾਰ ਆਇਆ ਸੀ। ਸਮੁੰਦਰ

ਦੇ ਧਰਾਤਲ ਤੋਂ ਲੈ ਕੇ ਪਹਾੜਾਂ ਦੀਆਂ ਚੋਟੀਆਂ ਤਕ ਸ਼ਾਨਦਾਰ ਛੋਟੇ-ਛੋਟੇ ਘਰ। ਆਕਾਸ਼ ਤੇ ਬੱਦਲ ਛਾਏ ਹੋਏ ਸਨ। ਉਨ੍ਹਾਂ ਤੋਂ ਵੀ ਉੱਪਰ ਇਕੱਲਾ ਖੜ੍ਹਾ ਸੀ ਵੇਸੁਵਿਆਸ ਦਾ ਸਿਖਰ, ਬੱਦਲ, ਕੋਹਰਾ, ਬਰਫ਼, ਸਭ ਤੋਂ ਉੱਪਰ ਉਹ ਅਜਿਹਾ ਸ਼ਸ਼ੋਭਤ ਹੋ ਰਿਹਾ ਸੀ ਜਿਵੇਂ ਮਹਾਂਕਾਵਿ ਦੀਆਂ ਕਲਪਨਾਵਾਂ ਦੇ ਝੁਰਮਟ ਵਿੱਚ ਕੋਈ ਉੱਦਾਤ, ਵਿਸ਼ਾਲ, ਕ੍ਰਾਂਤੀਕਾਰੀ ਤੱਤ੍ਰ-ਚਿੰਤਕ ਹੋਵੇ। ਹੇਠਲੀ ਘਾਟੀ ਵਿੱਚ ਆਧੁਨਿਕ ਇਟਲੀ ਦਾ ਮਨਮੋਹਕ ਦ੍ਰਿਸ਼ ਸੀ। ਕਾਰਖ਼ਾਨੇ, ਬੰਦਰਗਾਹ ਦਾ ਕਿਸ਼ਤੀ-ਦਲ, ਮੰਡਲਾਉਂਦੇ ਹੋਏ ਜਹਾਜ਼, ਦੂਰ ਚਟਾਨਾਂ ਤੇ ਸਥਿਤ ਜਲ-ਮੰਦਰ, ਸੁੰਦਰ ਪਾਰਕ ਅਤੇ ਸਭ ਤੇ ਅਨੂਪਮ ਪ੍ਰਕ੍ਰਿਤੀ – ਸੁੰਦਰਤਾ ਦੀ ਛਾਇਆ। ਇਹ ਸਭ ਦੇਖ ਕੇ ਇਕ ਪਲ ਲਈ ਲੱਗਾ, ਜਿਵੇਂ ਰਸਿਕ, ਪਰਾਕਰਮੀ ਅਤੇ ਦਾਰਸ਼ਨਿਕ ਰਾਜ-ਪੁਰਸ਼ ਦੇ ਸੰਬੰਧ ਵਿੱਚ ਪਲੈਟੋ ਦਾ ਸੁਪਨਾ ਸੱਚ ਹੋਇਆ ਹੈ।

ਪਰ ਇਹ ਸੁੰਦਰ ਪਲ ਏਨੀ ਸਹਿਜਤਾ ਨਾਲ ਬੀਤ ਗਏ, ਜਿਵੇਂ ਫੁੱਲ ਮਸਲ ਦਿੱਤੇ ਗਏ ਹੋਣ। ਉਹ ਉਪਹਾਰ ਘਰ ਸੀ। ਉੱਥੇ ਬੈਠਣ ਖ਼ਾਤਰ ਕੋਈ ਚੀਜ਼ ਜ਼ਰੂਰ ਖਾਣੀ ਪੈਂਦੀ ਸੀ। ਘੱਟੋ ਘੱਟ ਸ਼ਰਾਬ ਤਾਂ ਖ਼ਰੀਦਣੀ ਹੀ ਪੈਣੀ ਸੀ। ਪਰ ਹਰਟਾ ਅਤੇ ਹਰਮਾਨ ਦੰਪਤੀ ਨੇ ਮੋਟਰ ਦਾ ਕਿਰਾਇਆ ਦੇਣ ਵਿੱਚ ਹੀ ਬਹੁਤ ਹਿੰਮਤ ਦਿਖਾਈ ਸੀ। ਹੋਰ ਜ਼ਿਆਦਾ ਪੈਸੇ ਖ਼ਰਚ ਕਰਨਾ ਉਨ੍ਹਾਂ ਲਈ ਅਸੰਭਵ ਸੀ। ਮੈਂ ਅਤੇ ਸ਼ਿੰਦੇ ਵੀ ਉਨ੍ਹਾਂ ਨੂੰ ਛੱਡ ਕੇ ਪਿੱਛੇ ਨਹੀਂ ਰਹਿ ਸਕਦੇ ਸਾਂ।

ਸਾਰੇ ਮਨ ਮਾਰ ਕੇ ਵਾਪਸ ਆ ਗਏ। ਗੱਡੀ ਵਿੱਚ ਹਰਟਾ ਨੇ ਅੱਖਾਂ ਤੇ ਰੁਮਾਲ ਰੱਖ ਲਿਆ। ਫਰਾਊ ਹਰਮਾਨ ਨੇ ਉਸ ਨੂੰ ਕਿਹਾ, "ਏ ਲੜਕੀ, ਜ਼ਰਾ ਬਾਹਰ ਤਾਂ ਦੇਖ। ਸ਼ਾਇਦ ਹੀ ਫਿਰ ਦੇਖਣ ਨੂੰ ਮਿਲੇ। ਦੁਕਾਨਾਂ ਕਿੰਨੀਆਂ ਸੱਜੀਆਂ ਹੋਈਆਂ ਹਨ।" ਹਰਟਾ ਨੇ ਉੱਤਰ ਦਿੱਤਾ, "ਦੇਖਦਿਆਂ ਹੀ ਖਰੀਦਣ ਨੂੰ ਦਿਲ ਕਰਦਾ ਹੈ ਅਤੇ ਫਿਰ ਘੁਟਨ ਹੁੰਦੀ ਹੈ। ਇਹੀ ਬਿਹਤਰ ਹੈ ਕਿ ਪਹਿਲਾਂ ਹੀ ਅੱਖਾਂ 'ਤੇ ਪਰਦਾ ਪਾ ਲਿਆ ਜਾਵੇ।"

ਡੈੱਕ ਦੀ ਰੇਲਿੰਗ ਤੇ ਝੁਕ ਕੇ ਮੈਂ ਠੋਡੀ ਟਿਕਾ ਕੇ ਖੜਾ ਸੀ। ਫੇਨ ਦੇ ਛਿੱਟੇ ਮੂੰਹ ਤੇ ਪੈਂਦੇ। ਜਹਾਜ਼ ਦੀਆਂ ਬੱਤੀਆਂ ਦੀ ਰੌਸ਼ਨੀ ਦੋਵੇਂ ਪਾਸੇ ਪਾਣੀ ਤੇ ਫੈਲੀ ਹੋਈ ਸੀ। ਜਹਾਜ਼ ਨਾਲ ਕੱਟਿਆ ਹੋਇਆ ਪਾਣੀ ਉੱਛਲਦਾ, ਉਸ ਦਾ ਫੁਹਾਰਾ ਰੌਸ਼ਨੀ ਨਾਲ ਚਮਕ ਕੇ ਹੇਠਾਂ ਡਿੱਗ ਜਾਂਦਾ।

ਡੈੱਕ ਦੇ ਵਿੱਚੋ ਵਿੱਚ ਇਕ ਛੋਟਾ ਜਿਹਾ ਆਂਡਾ ਰੇਲਿੰਗ ਸੀ। ਅੱਗੇ ਦਾ ਹਿੱਸਾ ਦੂਜੇ ਕਿਨਾਰੇ ਤੱਕ ਖ਼ਾਲੀ ਹੀ ਸੀ। ਪਰ ਉਹ ਯਾਤਰੀਆਂ ਦੇ ਲਈ ਨਹੀਂ ਸੀ। ਮੋਟੀਆਂ ਮੋਟੀਆਂ ਰੱਸੀਆਂ ਦੇ ਢੇਰ, ਲੋਹੇ ਦੀਆਂ ਜ਼ੰਜੀਰਾਂ, ਲੰਗਰ ਉੱਠਾਉਣ ਅਤੇ ਸੁੱਟਣ ਵਾਲੀ ਛੋਟੀ ਕਰੇਨ, ਅਤੇ ਉਸ ਪਾਸੇ ਜਹਾਜ਼ ਦੀ ਨੋਕ, ਉਸ 'ਤੇ ਝੰਡੀ ਦਾ ਖੰਭਾ। ਵਿਚਾਲੇ ਇਕ ਛੋਟੀ ਜਿਹੀ ਲੋਹੇ ਦੀ ਕਮਾਨੀ ਸੀ, ਜਿਸ 'ਤੇ ਇਕ ਬਹੁਤ ਵੱਡਾ ਲੋਹੇ ਦਾ ਘੰਟਾ ਟੰਗਿਆ ਸੀ।

ਉਨ੍ਹਾਂ ਰੱਸੀਆਂ ਦੇ ਢੇਰ 'ਤੇ ਇਕ ਦੋ ਆਦਮੀ ਬੈਠ ਕੇ ਬੀੜੀ ਪੀ ਰਹੇ ਸਨ। ਮੇਰੇ ਡੈੱਕ ਤੇ ਮੁਸ਼ਕਲ ਨਾਲ ਦੋ-ਚਾਰ ਆਦਮੀ ਹੋਣਗੇ। ਪਰ ਹਨੇਰਾ ਸੀ। ਇਕ ਦੂਜੇ ਨੂੰ ਪਹਿਚਾਣ ਸਕਣਾ ਮੁਸ਼ਕਲ ਸੀ। ਬਿਲਕੁਲ ਕੋਨੇ ਤੇ ਇਕ ਜੋੜਾ ਬੈਠਾ ਹੋਇਆ ਸੀ। ਐਂਗਲੋ-ਇੰਡੀਅਨ ਲੜਕੀ ਅਤੇ ਇਕ ਗੋਰਾ ਨੌਜਵਾਨ। ਉਹ ਦੋਵੇਂ ਇਸਤ੍ਰੀ-ਪੁਰਸ਼ ਹਨ, ਇਹ ਮਨ ਵਿੱਚ ਆਉਂਦਿਆਂ ਹੀ ਮੈਂ ਗਰਦਨ ਘੁੰਮਾ ਲਈ। ਮੈਨੂੰ ਪਤਾ ਨਾ ਲੱਗਾ ਕਿ ਹਰਟਾ ਕਦੋਂ

ਆ ਕੇ ਖੜੀ ਹੋ ਗਈ ਸੀ। ਰੇਲਿੰਗ 'ਤੇ ਕੂਹਣੀਆਂ ਰੱਖ ਕੇ ਦੋਵਾਂ ਹਥੇਲੀਆਂ ਦੇ ਵਿੱਚ ਠੋਡੀ ਟਿਕਾ ਕੇ ਉਹ ਸਾਹਮਣੇ ਦੇਖ ਰਹੀ ਸੀ। ਜਦ ਉਸ ਨੇ ਦੇਖਿਆ ਕਿ ਮੈਂ ਗਰਦਨ ਘੁਮਾ ਲਈ ਹੈ, ਤਾਂ ਉਹ ਬੋਲੀ, "ਮੈਂ ਆਈ ਹਾਂ।" ਉਸ ਦੇ ਇਸ ਸਿੱਧੇ ਸਾਦੇ ਸਰਲ ਵਾਕ ਤੇ ਮੈਨੂੰ ਹਾਸਾ ਆ ਗਿਆ। ਮੈਂ ਕਿਹਾ, "ਜੀ ਹਾਂ ਕਹਿਣ ਹੀ ਵਾਲਾ ਸੀ ਕਿ ਮੈਂ ਦੇਖ ਰਿਹਾ ਹਾਂ। ਪਰ ਇਹ ਸੱਚ ਨਹੀਂ, ਕਿਉਂਕਿ ਹਨੇਰੇ ਵਿੱਚ ਠੀਕ ਦਿਖਾਈ ਨਹੀਂ ਦਿੰਦਾ।" ਫਿਰ ਸਾਹਮਣੇ ਦੇਖਦੇ ਸਾਰ ਹੀ ਉਸ ਨੇ ਕਿਹਾ, "ਇਹ ਵੀ ਸੱਚ ਨਹੀਂ। ਜੇਕਰ ਮੈਂ ਇਹ ਕਹਾਂ ਕਿ ਤੁਸੀਂ ਦਿਖਾਈ ਨਹੀਂ ਦਿੰਦੇ ਤਾਂ ਸ਼ਾਇਦ ਚਲ ਜਾਵੇ, ਕਿਉਂਕਿ ਤੁਸੀਂ ਸਾਂਵਲੇ ਹੋ।" ਮੈਂ ਕਿਹਾ, "ਮੈਂ ਸਾਂਵਲਾ ਹੋ ਸਕਦਾ ਹਾਂ, ਪਰ ਤੇਰੇ ਵਾਲਾਂ ਜਿੰਨਾ ਕਾਲਾ ਕਦੇ ਵੀ ਨਹੀਂ ਹੋ ਸਕਦਾ। ਤੇਰਾ ਪੂਰਾ ਚਿਹਰਾ ਤਾਂ ਲਹਿਰਾਉਂਦੇ ਵਾਲਾਂ ਨਾਲ ਢੱਕਿਆ ਹੈ, ਤੁਸੀਂ ਕਿਵੇਂ ਦਿਖਾਈ ਦੇਵੋਗੇ।" ਉਸ ਨੇ ਗਰਦਨ ਘੁਮਾ ਕੇ ਮੇਰੇ ਵੱਲ ਦੇਖਿਆ। ਉਹ ਕੁਝ ਬੋਲਣ ਹੀ ਵਾਲੀ ਸੀ ਕਿ ਏਨੇ ਵਿੱਚ ਪਾਣੀ ਕੁਝ ਜ਼ਿਆਦਾ ਉੱਛਲਿਆ ਅਤੇ ਉਸ ਦਾ ਪੂਰਾ ਚਿਹਰਾ ਭਿੱਜ ਗਿਆ।

ਉਸ ਨੇ ਇਕ ਪਤਲਾ ਜਿਹਾ ਕੋਟ ਪਹਿਣ ਰਖਿਆ ਸੀ। ਇਕ ਹੱਥ ਨਾਲ ਉਸ ਨੂੰ ਫੜ ਕੇ ਉਹ ਬੋਲੀ, "ਮਾਫ਼ ਕਰੋ। ਤੇਰੇ ਕੋਲ ਰੁਮਾਲ ਹੈ?" ਏਨਾ ਕਹਿ ਕੇ ਉਸ ਨੇ ਮੇਰੇ ਹੱਥ ਦੇ ਰੁਮਾਲ ਦਾ ਸਿਰਾ ਫੜ ਲਿਆ। ਉਸ ਨੂੰ ਪਿੱਛੇ ਖਿੱਚਦਿਆਂ ਮੈਂ ਕਿਹਾ, "ਇਹ ਨਾ ਲਵੋ। ਮੈਂ ਦੂਜਾ ਦਿੰਦਾ ਹਾਂ।"

"ਕਿਉਂ?"

"ਉਹ ਬਹੁਤ ਗੰਦਾ ਹੋਵੇਗਾ।"

"ਰਹਿਣ ਵੀ ਦਿਉ। ਮੇਰੇ ਰੁਮਾਲ ਨਾਲੋਂ ਤਾਂ ਜ਼ਿਆਦਾ ਗੰਦਾ ਨਹੀਂ ਹੋਵੇਗਾ। ਤੁਸੀਂ ਅੱਜ ਹੀ ਇਸ ਦੀ ਵਰਤੋਂ ਕੀਤੀ ਹੈ ਨਾ?"

"ਜੀ ਹਾਂ!"

"ਤਾਂ ਫਿਰ ਦੇਵੋ। ਮੇਰਾ ਰੁਮਾਲ ਤਾਂ ਦੋ-ਤਿੰਨ ਦਿਨ ਦਾ ਗੰਦਾ ਹੈ।" ਮੈਂ ਬਾਹਰ ਵਾਲੀ ਉੱਪਰਲੀ ਜੇਬ ਵਿੱਚੋਂ ਸ਼ੋਭਾ ਲਈ ਰੱਖਿਆ ਸੁੰਦਰ ਰੁਮਾਲ ਉਸ ਨੂੰ ਦੇ ਦਿੱਤਾ। ਉਸ ਨੇ ਰੁਮਾਲ ਨਾਲ ਮੂੰਹ ਪੂੰਝਿਆ ਅਤੇ ਮੱਥੇ ਤੇ ਗਲ੍ਹਾਂ ਤੇ ਚਿਪਕੇ ਹੋਏ ਵਾਲਾਂ ਨੂੰ ਪਿੱਛੇ ਹਟਾਇਆ। ਰੁਮਾਲ ਲੈਣ ਸਮੇਂ ਮੈਂ ਕਿਹਾ, "ਨਰਾਜ਼ ਨਾ ਹੋਵੋ, ਤੁਸੀਂ ਹੁਣੇ ਹੀ ਕਿਹਾ ਸੀ ਕਿ ਚਾਰ-ਪੰਜ ਦਿਨ ਤੋਂ ਮੈਂ ਇਕ ਹੀ ਰੁਮਾਲ ਨਾਲ ਕੰਮ ਚਲਾ ਰਹੀ ਹਾਂ। ਕਿਉਂ?"

"ਰੁਮਾਲ ਹੀ ਨਹੀਂ, ਦੋ ਦਿਨ ਤੋਂ ਫਰਾਕ ਵੀ ਇਕ ਹੀ ਪਹਿਣ ਰਹੀ ਹਾਂ।"

"ਜੀ ਹਾਂ, ਮੈਂ ਦੇਖਿਆ ਹੈ। ਪਰ ਕਿਉਂ?"

"ਮੇਰਾ ਸਾਮਾਨ ਨਹੀਂ ਮਿਲ ਰਿਹਾ ਹੈ।"

ਮੈਂ ਹੈਰਾਨੀ ਨਾਲ ਕਿਹਾ, "ਸਾਮਾਨ ਗੁੰਮ ਗਿਆ? ਕਿਹੜਾ ਸਾਮਾਨ?"

"ਸਾਰਾ ਸਾਮਾਨ ਤਾਂ ਗੁੰਮ ਨਹੀਂ ਹੋ ਗਿਆ ਹੋਵੇਗਾ। ਪਰ ਮਿਲ ਨਹੀਂ ਰਿਹਾ।"

ਮੈਂ ਕਿਹਾ, "ਇਸ ਤਰ੍ਹਾਂ ਕਿਵੇਂ ਹੋ ਸਕਦਾ ਹੈ? ਸਾਮਾਨ ਕਮਰੇ ਵਿੱਚ ਹੋਵੇਗਾ। ਤੁਸੀਂ ਸਟੂਅਰਡ ਤੋਂ ਪੁੱਛਿਆ ਹੈ? ਚਲੋ, ਮੈਂ ਪੁੱਛਾਂਗਾ!" ਏਨਾ ਕਹਿ ਕੇ ਮੈਂ ਚੱਲਣ ਲਈ ਮੁੜਿਆ ਵੀ।

ਮੇਰਾ ਉਤਸ਼ਾਹ ਦੇਖ ਕੇ ਉਸ ਨੂੰ ਹਾਸਾ ਆ ਗਿਆ। ਪਰ ਏਨਾ ਯਾਦ ਹੈ ਕਿ ਉਸੇ ਪਲ ਮੇਰੀ ਹਮਦਰਦੀ ਕਾਰਨ ਉਸ ਦੀਆਂ ਅੱਖਾਂ ਵਿੱਚ ਚਮਕ ਆ ਗਈ। ਉਸ ਨੇ ਸਟੂਅਰਡ ਤੋਂ ਪੁੱਛ ਲਿਆ ਸੀ। ਥੈਲਾ ਕਮਰੇ ਵਿੱਚ ਦੇਖਿਆ ਸੀ। ਉੱਪਰ, ਹੇਠਾਂ, ਵਿਚਾਲੇ ਦੇ ਰਸਤੇ ਵਿੱਚ, ਦੂਜੇ ਕੈਬਨਾਂ ਵਿੱਚ, ਸਾਰੀਆਂ ਥਾਵਾਂ ਤੇ ਬਾਰ ਬਾਰ ਜਾ ਕੇ ਦੇਖਿਆ ਸੀ; ਤਲਾਸ਼ ਕੀਤੀ ਸੀ। ਪਰ ਸਾਮਾਨ ਬਾਰੇ ਪਤਾ ਨਹੀਂ ਸੀ ਲੱਗ ਰਿਹਾ। ਸਾਰੇ ਕਪੜੇ, ਕੁਝ ਪੁਸਤਕਾਂ, ਕੁਝ ਦਵਾਈਆਂ ਦੀਆਂ ਸ਼ੀਸ਼ੀਆਂ, ਰੂਪ-ਸੱਜਾ ਦਾ ਸਾਮਾਨ, ਉਸ ਦੀ ਮਾਂ ਦੇ ਬੱਕਸੇ – ਕੁਝ ਵੀ ਨਹੀਂ ਮਿਲ ਰਿਹਾ ਸੀ।

ਮੈ ਰੁਮਾਂਚਿਤ ਹੋ ਗਿਆ। ਲੱਗਭਗ ਇਕ ਮਹੀਨੇ ਦਾ ਲੰਬਾ ਸਫ਼ਰ ਅਤੇ ਬਦਲਣ ਲਈ ਇਕ ਵੀ ਕੱਪੜਾ ਨਹੀਂ। ਮੂੰਹ ਪੂੰਝਣ ਲਈ ਰੁਮਾਲ ਤੱਕ ਨਹੀਂ। ਉਸ ਬੁੱਢੀ ਦੀ ਕੀ ਹਾਲਤ ਹੋਵੇਗੀ? ਅਤੇ ਉਹ ਖੂਬਸੂਰਤ ਲੜਕੀ! ਅੱਛੇ ਕੱਪੜਿਆਂ ਦਾ ਨਾ ਹੋਣਾ ਇਸ ਲਈ ਕਿੰਨੀ ਵੱਡੀ ਸਜ਼ਾ ਹੈ। ਮੈਂ ਰੁਮਾਲ ਉਸ ਦੇ ਅੱਗੇ ਕੀਤਾ ਅਤੇ ਕਿਹਾ, "ਇਸ ਨੂੰ ਆਪਣੇ ਕੋਲ ਹੀ ਰੱਖੋ। ਨਵਾਂ ਹੀ ਹੈ।"

ਉਸ ਨੇ ਗਰਦਨ ਹਿਲਾ ਕੇ ਕਿਹਾ, "ਨਹੀਂ, ਨਹੀਂ! ਕੱਲ੍ਹ ਪਰਸੋਂ ਤੱਕ ਮਿਲ ਜਾਵੇਗਾ ਮੇਰਾ ਸਾਮਾਨ।" ਮੈਂ ਉਸ ਨੂੰ ਦੇਣ ਦੀ ਕੋਸ਼ਿਸ਼ ਕੀਤੀ ਪਰ ਉਸ ਨੇ ਨਾ ਲਿਆ। ਅਚਾਨਕ ਸਾਹਮਣੇ ਉਂਗਲੀ ਨਾਲ ਕੁਝ ਦਿਖਾਉਂਦੀ ਹੋਈ ਗੱਲ ਬਦਲ ਕੇ ਬੋਲੀ, "ਦੱਸੋ, ਉਹ ਤਾਰਾ ਹੈ ਜਾਂ ਬੱਤੀ?"

ਮੈਂ ਦੇਖਿਆ। ਸੱਚ, ਦੱਸ ਸਕਣਾ ਬਹੁਤ ਮੁਸ਼ਕਲ ਸੀ। ਦਿਸੱਹਦੇ ਦੇ ਬਹੁਤ ਉੱਪਰ ਤਾਂ ਨਹੀਂ ਪਰ ਆਕਾਰ ਵਿੱਚ ਕਾਫੀ ਵੱਡੀ ਸੀ। ਉਹ ਪ੍ਰਕਾਸ਼ ਬਿੰਦੂ ਦੇਖ ਕੇ ਮੈਂ ਕਿਹਾ, "ਤਾਰਾ ਹੀ ਹੈ।"

ਉਸ ਨੇ ਗਰਦਨ ਹਿਲਾਈ ਅਤੇ ਕਿਹਾ, "ਨਹੀਂ, ਬਿਲਕੁਲ ਗ਼ਲਤ!"

ਮੈਂ ਥੋੜ੍ਹਾ ਉਤੇਜਿਤ ਹੋ ਕੇ ਬੋਲਿਆ, "ਤਾਰਾ ਹੀ ਹੈ। ਲਾ ਲੈ ਸ਼ਰਤ!" ਤਾਂ ਉਸ ਨੇ ਕਿਹਾ, "ਤੁਸੀਂ ਪੈਸੇ ਤੋਂ ਬਗੈਰ ਕੋਈ ਗੱਲ ਹੀ ਨਹੀਂ ਕਰਦੇ। ਮੈਂ ਤੁਹਾਨੂੰ ਕਿਹਾ ਹੈ ਨਾ ਕਿ ਮੈਂ ਅੱਜ ਬਹੁਤ ਗ਼ਰੀਬ ਹਾਂ।"

ਮੈਂ ਸ਼ਰਮਿੰਦਗੀ ਮਹਿਸੂਸ ਕੀਤੀ। ਮੈਨੂੰ ਇਸ ਗੱਲ ਦਾ ਦੁੱਖ ਸੀ ਕਿ ਮਾਮੂਲੀ ਜਿਹੀ ਗੱਲਬਾਤ ਵਿੱਚ ਵੀ ਉਸ ਨੂੰ ਮੈਂ ਉਸ ਦੀ ਦੁੱਖਦਾਈ ਸਥਿਤੀ ਦਾ ਅਹਿਸਾਸ ਕਰਵਾਏ ਬਿਨਾਂ ਨਹੀਂ ਰਹਿ ਸਕਿਆ। ਉਸ ਨੇ ਮੇਰੇ ਵੱਲ ਘੂਰਦੇ ਹੋਏ ਦੇਖਦਿਆਂ ਕਿਹਾ, "ਰਾਤ ਕਿੰਨੀ ਸੁਹਾਵਣੀ ਹੈ ਅਤੇ ਤੇਰੇ ਮਨ ਵਿੱਚ ਸਿਰਫ਼ ਪੈਸੇ ਅਤੇ ਸ਼ਰਤ ਦੇ ਵਿਚਾਰ ਆਉਂਦੇ ਹਨ। ਲੱਗਦਾ ਹੈ ਕਿ ਤੁਸੀਂ ਕਦੀ ਕਿਸੇ ਨਾਲ ਪਿਆਰ ਨਹੀਂ ਕਰ ਸਕੋਗੇ।"

ਮੈਂ ਹੱਸ ਕੇ ਕਿਹਾ, "ਨਹੀਂ, ਤਾਂ ਨਾ ਸਹੀ, ਪਰ ਵਿਆਹੁਤਾ-ਜੀਵਨ ਵਿੱਚ ਮੈਂ ਪਤਨੀ ਨੂੰ ਸੁੱਖ ਦੇ ਸਕਾਂਗਾ ਜਾਂ ਨਹੀਂ? ਇਸ ਬਾਰੇ ਤੇਰਾ ਕੀ ਖ਼ਿਆਲ ਹੈ?

ਅਤੇ ਵਿਚਕਾਰਲਾ ਰੇਲਿੰਗ ਪਾਰ ਕਰਕੇ ਅਸੀਂ ਅਗਲੇ ਡੈੱਕ 'ਤੇ ਗਏ। ਜਹਾਜ਼ ਦੀ ਗਤੀ ਵੱਧਣ ਲੱਗੀ ਸੀ। ਹਵਾ ਜ਼ੋਰ ਨਾਲ ਵੱਗ ਰਹੀ ਸੀ। ਬਹੁਤ ਉੱਚੇ ਉੱਛਲ ਰਹੇ ਪਾਣੀ ਨਾਲ ਸਾਹਮਣੇ ਵਾਲਾ ਡੈੱਕ ਭਿੱਜ ਗਿਆ ਸੀ। ਰੇਲਿੰਗ ਗਿੱਲੇ ਹੋ ਗਏ ਸਨ। ਹਵਾ ਦੇ ਬੁੱਲੇ ਨੇ ਹਰਟਾ ਨੂੰ ਪ੍ਰੇਸ਼ਾਨ ਕਰ ਦਿੱਤਾ। ਉਸ ਦੀਆਂ ਜ਼ੁਲਫ਼ਾਂ ਹਵਾ ਵਿੱਚ ਲਹਿਰਾਂ ਰਹੀਆਂ

ਸਨ। ਉਸ ਨੇ ਸਿਰਫ਼ ਓਵਰ ਕੋਟ ਪਾਇਆ ਹੋਇਆ ਸੀ। ਓਵਰ ਕੋਟ ਵਿੱਚ ਹਵਾ ਭਰ ਜਾਂਦੀ। ਮੈਂ ਕਿਹਾ, "ਤੁਸੀਂ ਕੋਟ ਪਹਿਣ ਲਵੋ। ਤਕਲੀਫ਼ ਨਹੀਂ ਹੋਵੇਗੀ।"

"ਨਹੀਂ, ਮੇਰਾ ਨਹੀਂ ਹੈ, ਇਹ। ਫਰਾਉ ਹਰਮਾਨ ਦਾ ਹੈ। ਮੈਂ ਥੋੜ੍ਹੀ ਮੋਟੀ ਹਾਂ! ਸ਼ਾਇਦ ਇਹ ਫੱਟ ਜਾਵੇ।"

ਅਸੀਂ ਰੇਲਿੰਗ ਦੇ ਕੋਲ ਖੜ੍ਹੇ ਰਹੇ। ਉਹ ਕੋਟ ਨੂੰ ਰੇਲਿੰਗ ਨਾਲ ਦਬਾਉਂਦੀ ਹੋਈ ਟਿੱਕ ਕੇ ਖੜੀ ਹੋ ਗਈ। ਮੈਂ ਰੁਮਾਲ ਨਾਲ ਰੇਲਿੰਗ ਨੂੰ ਸਾਫ਼ ਕੀਤਾ ਅਤੇ ਉਸ ਤੇ ਕੂਹਣੀਆਂ ਟਿਕਾ ਲਈਆਂ।

ਚੁਫੇਰੇ ਸ਼ਾਂਤੀ ਸੀ। ਪਰ ਉਸ ਵਿੱਚ ਇਕਾਂਤ ਦਾ ਡਰ ਨਹੀਂ ਸੀ। ਜਹਾਜ਼ ਦੀਆਂ, ਪਾਣੀ ਦੀਆਂ ਆਵਾਜ਼ਾਂ। ਕੰਨ ਉਸ ਦੇ ਆਦੀ ਹੋ ਗਏ ਸਨ। ਉਸ ਪਾਸੇ ਧਿਆਨ ਹੀ ਨਹੀਂ ਸੀ ਜਾਂਦਾ। ਲਹਿਰਾਂ ਅਲਸਾਈਆਂ ਹੋਈਆਂ ਉੱਠਦੀਆਂ, ਕਰਵਟ ਬਦਲਦੀਆਂ ਅਤੇ ਫਿਰ ਸਮੁੰਦਰ ਵਿੱਚ ਸਮਾਅ ਜਾਂਦੀਆਂ। ਸਾਗਰ ਦੀ ਗਹਿਰੀ ਕਾਲਖ। ਦਿਸਹੱਦੇ ਦੇ ਕਾਫੀ ਉੱਪਰ ਤਕ ਉਸ ਦੀ ਛਾਇਆ ਆਕਾਸ਼ ਵਿੱਚ ਫੈਲੀ ਹੋਈ ਸੀ। ਦਿਸਹੱਦਾ ਉਸ ਵਿੱਚ ਛੁਪ ਗਿਆ ਸੀ। ਚੁਫੇਰੇ ਗਿੱਲੀ ਗੰਧ। ਪਰ ਉਸ ਵਿੱਚ, ਹਵਾ ਵਿੱਚ ਤਾਜ਼ਗੀ ਸੀ। ਸਾਹ ਤੱਕ ਉਤਸ਼ਾਹ ਨਾਲ ਭਰ ਜਾਂਦਾ।

ਉਸ ਸ਼ਾਂਤੀ ਨੇ ਹੀ ਜਿਵੇਂ ਸਾਨੂੰ ਮੂਕ ਬਣਾ ਦਿੱਤਾ। ਨਾ ਕੁਝ ਕਿਹਾ, ਨਾ ਇਕ ਦੂਜੇ ਵੱਲ ਦੇਖਿਆ। ਹਰਟਾ ਥੋੜ੍ਹਾ ਮੇਰੀ ਵੱਲ ਸਰਕ ਆਈ। ਮੈਂ ਦੇਖਿਆ। ਉਸ ਨੇ ਵੀ ਦੇਖਿਆ। ਉਸ ਦੀ ਨਜ਼ਰ ਵਿੱਚ ਸਨੇਹ ਭਾਵ ਸੀ। ਇਸ ਦੌਰਾਨ ਹਵਾ ਦਾ ਇਕ ਬੁੱਲਾ ਆਇਆ। ਉਸ ਦੇ ਓਵਰਕੋਟ ਦੀ ਲਟਕਦੀ ਬਾਂਹ ਉੱਡ ਕੇ ਮੇਰੇ ਮੋਢੇ 'ਤੇ ਲੱਗੀ। ਮੈਂ ਉਸ ਨੂੰ ਹੱਥ ਨਾਲ ਫੜ ਲਿਆ ਤਾਂ ਕਿ ਫਿਰ ਨਾ ਉੱਡ ਜਾਵੇ ਅਤੇ ਰੇਲਿੰਗ ਤੇ ਦਬਾ ਪਾਈ ਰੱਖਿਆ। ਹਰਟਾ ਨੇ ਪੁੱਛਿਆ, "ਕੀ ਕਰ ਰਹੇ ਹੋ, ਤੁਸੀਂ?"

ਪਤਾ ਨਹੀਂ, ਕਿਵੇਂ ਜਵਾਬ ਦਿੱਤਾ। ਮੈਂ ਕਿਹਾ, "ਤੇਰੇ ਹੱਥਾਂ ਵਿੱਚ ਹੱਥ ਪਾ ਕੇ ਖੜੇ ਰਹਿਣਾ ਚਾਹੀਦਾ ਹੈ, ਪਰ ਮੈਂ ਕੇਵਲ ਇਸ ਬਾਂਹ ਨਾਲ ਹੀ ਸੰਤੁਸ਼ਟ ਹੋਣ ਦੀ ਕੋਸ਼ਿਸ਼ ਕਰ ਰਿਹਾ ਹਾਂ।" ਉਸ ਨੇ ਸਾਹਮਣੇ ਦੇਖਦਿਆਂ ਕਿਹਾ, "ਅਲਪ ਸੰਤੋਖੀ ਜੀਵ ਕਿਸੇ ਨੂੰ ਪਸੰਦ ਨੇ ਤਾਂ ਹੋਣ ਪਰ ਮੈਨੂੰ ਬਿਲਕੁਲ ਪਸੰਦ ਨਹੀਂ।"

ਮੈਂ ਉਸੇ ਵੇਲੇ ਬਾਂਹ ਛੱਡ ਦਿੱਤੀ। ਹੱਥ ਵਿੱਚ ਹੱਥ ਪਾਇਆ ਅਤੇ ਉਸ ਦੀਆਂ ਉਂਗਲੀਆਂ ਦਬਾ ਦਿੱਤੀਆਂ। ਫਿਰ ਸਾਹਮਣੇ ਦੇਖਦੀ ਹੋਈ ਉਹ ਬੋਲੀ, "ਤੁਸੀਂ ਭਲੇ ਮਾਣਸ ਹੋ ਨਾ? ਇਹ ਕਦੇ ਨਾ ਭੁੱਲਣਾ ਕਿ ਅਜੇ ਅਸੀਂ ਇਕ ਦੂਜੇ ਨਾਲ ਪਰਿਚਿਤ ਨਹੀਂ ਹਾਂ। ਮੇਰਾ ਨਾਂ ਹਰਟਾ ਹੈ।"

"ਅਤੇ ਮੇਰਾ ਨਾਂ ਚਕ੍ਰਧਰ ਹੈ।"

ਆਪਣੇ ਆਪ ਨੂੰ ਛੁਡਾਉਂਦੀ ਹੋਈ ਉਹ ਬੋਲੀ, "ਹੇ ਭਗਵਾਨ! ਲੱਗਦਾ ਹੈ ਕਿ ਸਾਡੀ ਦੋਸਤੀ ਨਹੀਂ ਹੋ ਸਕਦੀ। ਕਿਤਨਾ ਮੁਸ਼ਕਲ ਹੈ, ਇਹ ਨਾਂ?" ਮੈਂ ਕਿਹਾ, "ਮੁਆਫ਼ ਕਰਨਾ। ਮੇਰਾ ਨਾਂ ਰੱਖਦਿਆਂ ਮਾਂ ਦੇ ਧਿਆਨ ਵਿੱਚ ਨਹੀਂ ਆਇਆ ਸੀ ਕਿ ਕਦੇ ਤੇਰੇ ਨਾਲ ਵੀ ਮੁਲਾਕਾਤ ਹੋਵੇਗੀ।"

"ਇਸ ਮੁਸ਼ਕਲ ਨਾਂ ਨਾਲ ਪੁਕਾਰ ਕੇ ਮਾਂ ਮੈਨੂੰ ਪਿਆਰ ਕਰਦੀ ਰਹੀ?" ਮੈਂ ਉੱਤਰ

ਦਿੱਤਾ, "ਨਹੀਂ। ਘਰ ਵਿੱਚ ਸਭ ਮੈਨੂੰ ਬਾਬੂ ਕਹਿੰਦੇ ਹਨ।"

"ਬਾਬੂ?"

ਮੇਰੇ ਨਾਹ ਕਰਨ ਤੇ ਉਸ ਨੇ ਅੱਗੇ ਬੋਲਣ ਦਾ ਮੈਨੂੰ ਮੌਕਾ ਨਾ ਦਿੱਤਾ ਅਤੇ ਕਹਿਣ ਲੱਗੀ, "ਮੈਂ ਤੁਹਾਨੂੰ ਬਾਬ ਹੀ ਕਹਾਂਗੀ। ਜ਼ਿਆਦਾ ਤੋਂ ਜ਼ਿਆਦਾ ਮਿਸਟਰ ਬਾਬ?"

ਮੈਂ ਹੱਸਿਆ ਤੇ ਕਿਹਾ, "ਜਿਵੇਂ ਤੇਰੀ ਮਰਜ਼ੀ, ਪਰ ਮਿਸਟਰ ਬਾਬੂ ਹੀ ਕਹਿਣਾ ਚਾਹੀਦਾ ਹੈ। ਜਦੋਂ ਤੱਕ ਸਾਡੀ ਗਹਿਰੀ ਜਾਣ-ਪਛਾਣ ਨਾ ਹੋ ਜਾਵੇ, ਉਦੋਂ ਤੱਕ। ਉਸ ਨੇ ਜੋਰ ਨਾਲ ਗਰਦਨ ਹਿਲਾਈ। ਹੱਥ ਵਿੱਚ ਹੱਥ ਲਿਆ ਅਤੇ ਕਿਹਾ, "ਮੈਂ ਨਹੀਂ ਕਹਾਂਗੀ, ਮਿਸਟਰ, ਬਾਬ ਹੀ ਕਹਾਂਗੀ। ਕਹਾਂ ਨਾ ਬਾਬ?" ਉਸ ਦਾ ਹੱਥ ਮੇਰੇ ਹੱਥ ਵਿੱਚ ਸੀ। ਉਸ ਦਾ ਹੱਥ ਦਬਾ ਕੇ ਮੈਂ ਕਿਹਾ, "ਹਾਂ, ਹਰਟਾ!"

ਸੁਹਾਵਣਾ ਸੁਪਨਾ ਟੁੱਟਣ ਤੇ ਜਦ ਅੱਖ ਖੁਲ੍ਹਦੀ ਹੈ, ਤਾਂ ਮਨ ਉਦਾਸ ਹੋ ਜਾਂਦਾ ਹੈ। ਰਾਤ ਜਦ ਸੁੱਤਾ ਤਾਂ ਕਿੰਨੀਆਂ ਸੁੰਦਰ ਤਸਵੀਰਾਂ ਅੱਖਾਂ ਅੱਗੇ ਤੈਰ ਰਹੀਆਂ ਸਨ। ਇਹ ਤਸਵੀਰਾਂ ਦੇਖ ਕੇ ਮਨ ਉੱਛਲਦਾ, ਕੁੱਦਦਾ। ਪਰ ਉਸ ਸੁਪਨੇ ਦਾ ਨਸ਼ਾ ਅੱਖਾਂ 'ਤੇ ਛਾ ਗਿਆ ਅਤੇ ਪਤਾ ਹੀ ਨਹੀਂ ਲੱਗਾ ਕਿ ਕਦੋਂ ਨੀਂਦ ਆਈ। ਨੀਂਦ ਖੁਲ੍ਹੀ ਤਾਂ ਨੌਂ ਵਜੇ ਸਨ। ਨਾਸ਼ਤੇ ਦਾ ਵੇਲਾ ਲੰਘ ਚੁੱਕਾ ਸੀ। ਸਰੀਰ ਸੁਸਤ ਸੀ ਪਰ ਮਨ ਵਿੱਚ ਤਾਜ਼ਗੀ ਸੀ। ਸਟੂਅਰਡ ਨੂੰ ਬੁਲਾਇਆ। ਕਮਰੇ ਵਿੱਚ ਹੀ ਚਾਹ ਮੰਗਵਾਈ ਅਤੇ ਪੋਰਟਹੋਲ ਵੱਲ ਦੇਖਦੇ ਹੋਏ ਫਿਰ ਤਕੀਏ 'ਤੇ ਸਿਰ ਰੱਖ ਕੇ ਲੇਟ ਗਿਆ।

ਮੈਂ ਬਾਹਰ ਦੇਖ ਰਿਹਾ ਸੀ। ਕੱਲ੍ਹ ਦੀਆਂ ਯਾਦਾਂ ਮਨ ਵਿੱਚ ਉੱਭਰ ਰਹੀਆਂ ਸਨ। ਉਸ ਯਾਤਰਾ ਦੌਰਾਨ ਜਹਾਜ਼ ਤੇ ਮੈਨੂੰ ਅਜੀਬ ਆਦਤ ਪੈ ਗਈ। ਪਿੱਛਲੀਆਂ ਘਟਨਾਵਾਂ ਨੂੰ ਮੈਂ ਯਾਦ ਕਰਦਾ ਰਹਿੰਦਾ, ਕੇਵਲ ਇਕ ਨਿਰਪੱਖ ਆਦਮੀ ਵਾਂਗ। ਜੋ ਦੇਖਿਆ, ਉਹ ਕਿਵੇਂ ਵਾਪਰਿਆ, ਉਸ ਸਮੇਂ ਕਿਹੜੀ ਪ੍ਰਸਥਿਤੀ ਰਹੀ ਹੋਵੇਗੀ, ਉਸ ਵਿਅਕਤੀ ਦਾ ਵਰਤਾਉ ਇਕੱਲ ਵਿੱਚ ਕਿਵੇਂ ਦਾ ਰਿਹਾ ਹੋਵੇਗਾ। ਉਸ ਦੀਆਂ ਯਾਤਨਾਵਾਂ, ਵੇਦਨਾਵਾਂ, ਕਲੇਸ਼, ਕ੍ਰੋਧ, ਖ਼ੁਸ਼ੀ, ਉਤਸ਼ਾਹ ਸਭ ਦੇ ਚਿੱਤਰ ਕਲਪਨਾ ਵਿੱਚ ਚਿੱਤਰਤ ਕਰਦਾ। ਜੋ ਬੀਤ ਗਿਆ ਸੀ ਉਸ ਨੂੰ ਦੁਬਾਰਾ ਜੀਣ ਦੀ ਕੋਸ਼ਿਸ਼ ਕਰਦਾ।

ਕਲਪਨਾ ਨੂੰ ਪ੍ਰੇਰਨਾ ਦੇਣ ਵਾਲੀਆਂ ਹੋਰ ਗੱਲਾਂ ਵੀ ਕਿੰਨੀਆਂ ਕੁ ਸਨ। ਰੋਜ਼ਾਨਾ ਨਵਾਂ ਦ੍ਰਿਸ਼, ਨਵੇਂ ਅਨੁਭਵ, ਨਵੇਂ ਵਿਅਕਤੀਆਂ ਨਾਲ ਪਰਿਚਯ, ਉਨ੍ਹਾਂ ਦੀ ਦੁਨੀਆ ਵਿੱਚ ਪ੍ਰਵੇਸ਼ ਅਤੇ ਉਨ੍ਹਾਂ ਦੇ ਅੰਤਰੰਗ ਵਿੱਚ ਵੀ! ਮੈਂ ਸੋਚਣ ਲੱਗਾ। ਅੱਠ ਹੀ ਪਹਿਰ ਬੀਤੇ ਹੋਣਗੇ। ਇਸ ਲੜਕੀ ਨਾਲ ਕਦੇ ਗੱਲ ਤਕ ਨਹੀਂ ਹੋਈ ਸੀ। ਅਤੇ ਅੱਜ ਸਵੇਰੇ? ਅੱਛਾ ਖਾਸਾ ਅਨੁਭਵੀ ਮੈਂ; ਪਰ ਮੇਰਾ ਸਰੀਰ ਹੀ ਰੁਮਾਂਚਿਤ ਹੋ ਗਿਆ। ਮੇਰਾ ਇਹ ਸਰੀਰ, ਕੀ ਮੇਰਾ ਹੀ ਰਿਹਾ ਹੈ? ਹੁਣ ਇਹ ਬਿਸਤਰੇ ਵਿੱਚ ਰੱਖੇ ਸਿਤਾਰ ਵਰਗਾ ਨਿਰਜੀਵ ਹੀ ਲੱਗਦਾ ਹੈ। ਰਾਤ ਦੇ ਮੈਲੇ ਕੱਪੜਿਆਂ ਦੇ ਕਾਰਨ ਉਸ ਦੀ ਹਾਲਤ ਹੋਰ ਵੀ ਖ਼ਰਾਬ ਹੋ ਗਈ ਹੈ। ਪਰ ਇਸ ਚਮੜੀ ਦਾ ਇਕ ਵੀ ਰੋਮ ਅਜਿਹਾ ਨਹੀਂ ਹੋਵੇਗਾ ਜਿਸ ਵਿੱਚ ਕਈ ਵਾਰ ਝੂਠੇ-ਸੱਚੇ ਪਿਆਰ ਦੇ ਮਧੁਰ ਸੰਗੀਤ ਦੀਆਂ ਆਵਾਜ਼ਾਂ ਨਾ ਗੂੰਜ ਉੱਠੀਆਂ ਹੋਣ! ਮੇਰੇ ਹੋਠਾਂ ਤੇ ਪਵਿੱਤਰ-ਅਪਵਿੱਤਰ ਚੁੰਬਨਾਂ ਦਾ ਸੁਆਦ ਬਾਰ ਬਾਰ ਲਹਿਰਾਇਆ ਹੈ। ਇਨ੍ਹਾਂ ਅੱਖਾਂ ਨੇ ਅਨੇਕ ਸਾਗਰਾਂ ਦੀ ਨੀਲਮਾ ਦੇਖੀ ਹੈ। ਬਹੁਤ ਸਾਰੀਆਂ ਨਜ਼ਰਾਂ ਨੂੰ ਗਹਿਰਾਈ ਨਾਲ ਦੇਖਿਆ ਹੈ।

ਕੱਲ੍ਹ ਰਾਤ ਹਰਟਾ ਨਾਲ ਮਿੱਤਰਤਾ ਹੋਈ। ਜੇ ਸ਼ਾਮ ਨੂੰ ਕੋਈ ਕਹਿੰਦਾ ਕਿ ਉਸ ਅਨੁਭਵ ਨਾਲ ਮਨ ਜਾਗ ਉੱਠੇਗਾ, ਤਾਂ ਮੈਂ ਕਦੇ ਉਸ ਤੇ ਵਿਸ਼ਵਾਸ ਨਾ ਕਰਦਾ। ਉਸ ਨੂੰ ਪਾਗ਼ਲ, ਅਗਿਆਨੀ ਸਮਝ ਕੇ ਟਾਲ ਦਿੰਦਾ! ਪਰ ਅਨੁਭਵ ਕੁਝ ਹੋਰ ਹੀ ਰਿਹਾ। ਇਤਨੇ ਆਵੇਗ ਨਾਲ ਸਰੀਰ ਫਿਰ ਸਜੀਵ ਹੋਇਆ, ਜਿਵੇਂ ਪਹਿਲਾਂ ਕਦੇ ਕੁਝ ਹੋਇਆ ਹੀ ਨਾ ਹੋਵੇ। ਮਨ ਚੇਤੰਨ ਹੋ ਗਿਆ। ਮੈਂ ਨਹੀਂ ਜਾਣਦਾ ਕਿ ਨਾਗ ਦੀ ਕੁੰਜ ਲਹਿ ਜਾਣ ਬਾਅਦ ਨਾਗ ਜਵਾਨ ਹੋ ਜਾਂਦਾ ਹੈ ਜਾਂ ਜਵਾਨੀ ਦਾ ਨਵਾਂ ਜੋਸ਼ ਆਉਂਦਿਆਂ ਹੀ, ਉਹ ਆਪਣੀ ਕੁੰਜ ਲਾਹ ਦਿੰਦਾ ਹੈ। ਪਰ ਕੱਲ੍ਹ ਹਰਟਾ ਦੀਆਂ ਬਾਹਾਂ ਵਿੱਚ ਨਹਾਇਆ ਹੋਇਆ ਇਹ ਸਰੀਰ, ਲੱਗਦਾ ਹੈ ਇਸ ਦੀ ਸਾਰੀ ਮੈਲ ਲਹਿ ਗਈ। ਹਰਟਾ ਦੇ ਮੇਲ ਦਾ ਅਜੀਬ ਹੀ ਨਸ਼ਾ ਸੀ। ਸਾਡੇ ਪਿੱਛੇ ਉਹ ਜੋੜਾ ਖੜ੍ਹਾ ਸੀ। ਮੈਂ ਜਿਉਂ ਹੀ ਉੱਧਰ ਦੇਖਿਆ, ਤਾਂ ਮੇਰੀ ਠੋਡੀ ਫੜ੍ਹ ਕੇ ਉਸ ਨੇ ਮੇਰਾ ਮੂੰਹ ਫੇਰ ਦਿੱਤਾ। ਮੈਂ ਪੁੱਛਿਆ, "ਕਿਉਂ?" ਤਾਂ ਉਸ ਨੇ ਹਲੀਮੀ ਨਾਲ ਕਿਹਾ, "ਬਾਬ ਉੱਧਰ ਨਾ ਦੇਖਣਾ। ਵਿਚਾਰੇ ਆਪਣੇ ਸੁੱਖ ਵਿੱਚ ਮਗਨ ਹਨ। ਦੇਖੋਗੇ ਤਾਂ ਅਜਿਹਾ ਅਨੁਭਵ ਕਰਨਗੇ ਜਿਵੇਂ ਚੋਰੀ ਕਰਦੇ ਹੋਏ ਫੜੇ ਗਏ ਹਨ।" ਮੈਂ ਜਾਣ-ਬੁੱਝ ਕੇ ਕਿਹਾ, "ਖੋਹੇ ਹੋਏ ਹਨ, ਭਾਵ?"

ਉਸ ਨੇ ਮੇਰੇ ਮੋਢੇ ਫੜ ਕੇ ਮੈਨੂੰ ਘੁਮਾ ਦਿੱਤਾ। ਖ਼ੁਦ ਵੀ ਸਾਹਮਣੇ ਵੱਲ ਘੁੰਮ ਗਈ। ਅਸੀਂ ਦੋਵੇਂ ਦੇਖਣ ਲੱਗੇ। ਰੇਲਿੰਗ ਕਾਰਡ ਬੋਰਡ ਵਰਗਾ ਬਿਲਕੁਲ ਚਿੱਤਰ ਵਰਗਾ ਦਿਖਾਈ ਦੇ ਰਿਹਾ ਸੀ। ਉਸ ਦੇ ਪਿੱਛੇ ਅਥਾਹ ਨੀਲਮਾ। ਉਸ ਨੌਜਵਾਨ ਨੇ ਲੜਕੀ ਨੂੰ ਆਪਣੀਆਂ ਬਾਹਾਂ ਵਿੱਚ ਲੈ ਲਿਆ ਸੀ। ਹੁਣ ਉਹ ਉਸ ਨੂੰ ਚੁੰਮ ਰਿਹਾ ਸੀ।

ਉੱਪਰ ਕਮਾਨ ਦੀ ਕੈਬਿਨ ਵਿੱਚ ਘੰਟੀ ਵੱਜੀ। ਪਲ-ਭਰ ਲਈ ਸਰਚਲਾਈਟ ਦੀ ਰੌਸ਼ਨੀ ਡੈੱਕ 'ਤੇ ਫੈਲ ਗਈ। ਉਨ੍ਹਾਂ ਦੇ ਸਰੀਰ ਉਸ ਰੌਸ਼ਨੀ ਵਿੱਚ ਦਿਖਾਈ ਦਿੱਤੇ। ਪਿੱਛੇ ਦੇ ਤਾਰੇ ਅਲੋਪ ਹੋ ਗਏ। ਪਰ ਫਿਰ ਹਨੇਰਾ ਅਤੇ ਕੇਵਲ ਨੀਲੀ ਪਿੱਠ-ਭੂਮੀ ਤੇ ਤਾਰਿਆਂ ਦੀ ਮੱਧਮ ਰੌਸ਼ਨੀ ਵਿੱਚ ਅੰਕਿਤ ਛਾਇਆ ਚਿੱਤਰ।

ਹਰਟਾ ਨੇ ਗਰਦਨ ਘੁਮਾ ਕੇ ਮੇਰੇ ਵੱਲ ਦੇਖਿਆ ਅਤੇ ਕਿਹਾ, "ਚਲੋ ਇੱਧਰੋਂ ਪਿੱਠ ਘੁਮਾ ਕੇ ਲੀਨ ਹੋ ਜਾਈਏ।" ਉਸ ਦੇ ਢੀਠਪੁਣੇ ਕਾਰਨ ਮੈਂ ਹੈਰਾਨ ਸੀ। ਮੈਂ ਉਸ ਨੂੰ ਇਕਦਮ ਆਪਣੇ ਵਲ ਖਿੱਚ ਲਿਆ। ਉਸ ਦੇ ਵਾਲ ਪਿੱਛੇ ਹਟਾ ਕੇ ਉਸ ਨੂੰ ਚੁੰਮ ਲਿਆ। ਇਤਨੇ ਸਮੇਂ ਤੋਂ ਅਸੀਂ ਉਂਝ ਹੀ ਖੜੇ ਸੀ ਅਤੇ ਧਿਆਨ ਹੀ ਨਹੀਂ ਦਿੱਤਾ ਕਿ ਉਸ ਦਾ ਕੋਟ ਡਿੱਗ ਪਿਆ ਹੈ। ਥੋੜ੍ਹੀ ਦੇਰ ਬਾਅਦ ਠੰਢੀ ਹਵਾ ਚਲਣ ਲੱਗੀ ਤਾਂ ਉਹ ਹੋਰ ਵੀ ਮੇਰੇ ਨਜ਼ਦੀਕ ਆ ਗਈ ਅਤੇ ਕਹਿਣ ਲੱਗੀ, "ਬਾਬ, ਠੰਢ ਬਹੁਤ ਲੱਗ ਰਹੀ ਹੈ। ਮੈਨੂੰ ਹੋਰ ਨੇੜੇ ਕਰ ਲਵੋ?"

ਮੈਨੂੰ ਉਸ ਚੁੰਮਣ ਦੀ ਯਾਦ ਇਸ ਕਰਕੇ ਨਹੀਂ ਆਉਂਦੀ ਕਿ ਉਹ ਪਹਿਲਾ ਚੁੰਮਣ ਸੀ। ਨਹੀਂ, ਉਹ ਪਹਿਲਾ ਨਹੀਂ ਸੀ। ਨਾ ਉਸ ਦਾ, ਨਾ ਮੇਰਾ। ਪਹਿਲਾ, ਦੂਜਾ ਇਹ ਗਿਣਤੀ ਸੰਭਵ ਹੀ ਨਹੀਂ ਸੀ। ਅਸੀਂ ਬਾਰ ਬਾਰ ਇਕ ਦੂਜੇ ਨੂੰ ਚੁੰਮਦੇ ਹਾਂ। ਹੁਣ ਇਸ ਬਾਰੇ ਸੋਚ ਕੇ ਹੈਰਾਨੀ ਹੁੰਦੀ ਹੈ। ਮੇਰੇ ਹੋਠ ਹੋਟਲ ਦੇ ਜਾਮ ਵਾਂਗ ਅਪਵਿੱਤਰ ਹੋ ਗਏ ਹਨ ਪਰ ਅਨੁਭਵੀ ਹਨ। ਉਸ ਦੇ ਚੁੰਮਣ ਵਿੱਚ ਹਿੰਦੁਸਤਾਨੀ ਚੁੰਮਣ ਦੀ ਲੱਜ਼ਤ ਛੁਪੀ ਹੋਈ ਨਹੀਂ ਸੀ, ਪਰ ਨਾਲ ਹੀ ਦੁਸ਼-ਚਰਿੱਤਰ ਇਸਤ੍ਰੀ ਦੀ ਘਿਣਾਉਣੀ ਨਿਰਲੱਜਤਾ ਵੀ ਨਹੀਂ। ਉਸ

ਵਿੱਚ ਸਮਰਪਣ ਦੀ ਭਾਵਨਾ ਸੀ, ਉਹ ਜੋ ਭਾਵਨਾਵਾਂ ਵਿੱਚ ਵਹਿ ਜਾਣ ਬਾਅਦ ਸਥਿਰ ਚਿੱਤ ਮੁਟਿਆਰ ਦੀ ਇਜਾਜ਼ਤ ਵਿੱਚ ਹੁੰਦਾ ਹੈ। ਉਸ ਵਿੱਚ ਸਰਲਤਾ ਸੀ, ਸੰਕੋਚਹੀਣਤਾ ਸੀ, ਚਣੌਤੀ ਸੀ ਅਤੇ ਅਤ੍ਰਿਪਤੀ ਸੀ। ਉਸ ਦੀ ਇਹ ਅਤ੍ਰਿਪਤੀ ਤਾਂ ਬਾਰ ਬਾਰ ਵਿਅਕਤ ਹੋ ਜਾਂਦੀ। ਉਹ ਇਕ ਟੱਕ ਦੇਖਦੀ ਹੋਈ ਖੜੀ ਸੀ। ਉਸ ਦਾ ਸਾਹ ਤੇਜ਼ ਚਲ ਰਿਹਾ ਸੀ। ਹਿਰਦੇ ਦੀ ਧੜਕਣ ਸਾਫ਼ ਨਜ਼ਰ ਆਉਂਦੀ ਸੀ। ਉਹ ਹੱਥ ਨਾਲ ਪੱਸਲੀਆਂ ਦਬਾਉਂਦੀ ਹੈਰਾਨ ਹੋਈ, ਮੇਰੇ ਵੱਲ ਦੇਖ ਰਹੀ ਸੀ। ਉਹ ਕਦੇ-ਕਦੇ ਕੰਬ ਜਾਂਦੀ ਅਤੇ ਮਧੁਰ ਆਵਾਜ਼ ਵਿੱਚ ਕਹਿੰਦੀ, "ਇਸ ਸਰੂਰ ਤੋਂ ਡਰਦੀ ਹਾਂ, ਬਾਬ, ਮੈਨੂੰ ਸਹਾਰਾ ਦੇਵੋ!"

ਮੇਸਿਨ ਦੀ ਖਾੜੀ ਨਜ਼ਦੀਕ ਆ ਗਈ ਸੀ। ਜਹਾਜ਼ ਦੀ ਰਫ਼ਤਾਰ ਘੱਟਣ ਲੱਗੀ। ਪਾਣੀ ਦੀ ਹੱਲਚਲ ਘੱਟ ਹੋ ਗਈ, ਅਤੇ ਇਟਲੀ ਦਾ ਆਖਿਰੀ ਸਿਰਾ ਰੇਜਿਓ ਦਿਖਾਈ ਦੇਣ ਲੱਗਾ। ਦੋਵੇਂ ਕਿਨਾਰਿਆਂ ਤੇ ਦੀਪਮਾਲਾ ਸੀ। ਹੁਣ ਪਾਣੀ ਸ਼ਾਂਤ ਹੋ ਗਿਆ ਸੀ। ਉਸ ਵਿੱਚ ਰੌਸ਼ਨੀ ਦੇ ਪ੍ਰਛਾਵੇਂ ਨਜ਼ਰ ਆਉਣ ਲੱਗੇ। ਸਮੁੰਦਰ ਦੇ ਕਿਨਾਰੇ ਤੋਂ ਉੱਪਰ ਆਕਾਸ਼ ਨੂੰ ਛੂੰਹਦੀਆਂ ਉੱਚੀਆਂ ਉੱਚੀਆਂ ਪਹਾੜੀਆਂ। ਉਨ੍ਹਾਂ 'ਤੇ ਵਸੇ ਨਗਰਾਂ ਦੀਆਂ ਸਿਰਫ਼ ਬੱਤੀਆਂ ਹੀ ਨਜ਼ਰ ਆ ਰਹੀਆਂ ਸਨ। ਦੂਰ ਤੋਂ ਦੇਖਿਆਂ ਲੱਗਦਾ ਸੀ ਕਿ ਦੀਪ- ਮਾਲਾਵਾਂ ਦੀ ਨਗਰੀ ਸਜਾਈ ਗਈ ਹੈ। ਰੌਸ਼ਨੀ ਪਾਣੀ ਵਿੱਚ ਘੁਲਣ ਲੱਗੀ। ਚੁਫੇਰੇ ਸ਼ਾਂਤੀ ਸੀ। ਸਾਹਮਣੇ ਦੀ ਚੱਟਾਨ 'ਤੇ ਇਕ ਦੀਪਗ੍ਰਹਿ ਸੀ। ਉਸ ਦੀ ਰੌਸ਼ਨੀ ਪਾਣੀ ਤੇ ਪੈਂਦੀ ਅਤੇ ਇਸ ਦੇ ਵਿੱਚ ਹੀ ਅਲੋਪ ਹੋ ਜਾਂਦੀ। ਇਤਨੇ ਵਿੱਚ ਸਾਹਮਣੇ ਤੋਂ ਇਕ ਜਹਾਜ਼ ਆਇਆ। ਰੌਸ਼ਨੀ ਦੀਆਂ ਕਿਰਨਾਂ ਦੀ ਖੂਬਸੂਰਤ ਬੁਣਾਵਟ ਜਲ 'ਤੇ ਅੰਕਿਤ ਹੋ ਗਈ ਸੀ। ਜਿਵੇਂ ਮਧੁਰ ਅਨੁਭੂਤੀ ਦੀ ਲਹਿਰ ਸਿਰ ਤੋਂ ਪੈਰਾਂ ਤੱਕ ਪਹੁੰਚ ਜਾਂਦੀ ਹੈ, ਉਵੇਂ ਹੀ ਜਲ ਵਿੱਚ ਪ੍ਰਤਿਬਿੰਬਤ ਪ੍ਰਕਾਸ਼-ਕਿਰਨਾਂ ਦੀਆਂ ਧਾਰਾਵਾਂ-ਲਹਿਰਾਂ ਦੇ ਢੁੱਟੇ ਮੁਖ ਤੋਂ ਅਤਲ ਤੱਕ ਥੱਰਥਰਾਉਂਦੀਆਂ ਚਲੀਆਂ ਗਈਆਂ। ਹਰਟਾ ਬਗੈਰ ਅੱਖ ਝਪਕੇ ਦੇਖ ਰਹੀ ਸੀ। ਮੈਨੂੰ ਕਹਿਣ ਲੱਗੀ, "ਬਾਬ, ਇਹ ਸੁੱਖ ਦੀ ਸੀਮਾ ਹੈ, ਕੀ? ਪਰਸੋਂ ਜਰਮਨੀ ਤੋਂ ਬਾਹਰ ਆਏ। ਮੇਰੇ ਲਈ ਉਹ ਇਕ ਕਬਰਸਤਾਨ ਬਣ ਗਿਆ ਸੀ, ਅੱਤਿਆਚਾਰ, ਅਪਮਾਨ, ਘ੍ਰਿਣਾ ਅਤੇ ਬਦਲੇ ਦੀ ਭਾਵਨਾ ਨਾਲ ਭਰਿਆ ਹੋਇਆ। ਕਿਤਨਾ ਸੁੰਦਰ ਹੈ, ਇਹ ਪੁਨਰ-ਜਨਮ!"

ਮੈਂ ਚੌਂਕ ਕੇ ਉਸ ਵੱਲ ਦੇਖਿਆ। ਉਹ ਸੱਚਮੁਚ ਜਿਵੇਂ ਹੋਸ਼ ਵਿੱਚ ਨਹੀਂ ਸੀ। ਜਹਾਜ਼ ਮੇਸਿਨ ਦੇ ਸਾਹਮਣੇ ਆ ਗਿਆ ਸੀ। ਦੀਪਗ੍ਰਹਿ ਦੀ ਰੌਸ਼ਨੀ ਵਿੱਚ ਵਿੱਚਾਲੇ ਸਾਡੇ ਤੇ ਪੈ ਰਹੀ ਸੀ। ਮੇਰਾ ਚਿਹਰਾ, ਫੁਹਾਰਿਆਂ ਦੇ ਹਵਾ ਵਿੱਚ ਤੈਰ ਰਹੇ ਪਾਣੀ ਕਾਰਨ ਗਿੱਲਾ ਹੋ ਗਿਆ। ਉਸ ਦੇ ਹਵਾ ਵਿੱਚ ਲਹਿਰਾਉਂਦੇ ਵਾਲ ਕਦੇ ਮੇਰੀਆਂ ਗਲ੍ਹਾਂ ਤੇ ਬਿਖਰ ਕੇ ਚੁੰਮਦੇ ਅਤੇ ਮੈਨੂੰ ਰੁਮਾਂਚਿਤ ਕਰ ਦਿੰਦੇ। ਉਸ ਦੀਆਂ ਬੋਝਲ ਅੱਖਾਂ, ਮੱਥੇ ਤੇ ਵਾਲਾਂ ਦੀ ਇਕ ਅੱਧ ਲੱਟ, ਨਾਸਾਂ, ਹੋਠ, ਬਲਕਿ ਸਾਰਾ ਸਰੀਰ ਹੀ ਤਣਿਆ ਹੋਇਆ ਸੀ। ਉਹ ਇਕਦਮ ਤਿਆਰ ਸੀ। ਉਸ ਨੇ ਮੇਰੇ ਹੱਥ ਕਮਰ ਦੁਆਲੇ ਕਸ ਲਏ। ਇਤਨੇ ਵਿੱਚ ਦੀਪਗ੍ਰਹਿ ਦੀ ਰੌਸ਼ਨੀ ਸਾਡੇ ਉੱਪਰ ਫੈਲ ਗਈ। ਮੈਂ ਹੌਲੀ ਜਿਹੀ ਆਵਾਜ਼ ਵਿੱਚ ਕਿਹਾ, "ਹਰਟਾ, ਹਰਟਾ, ਇਹ ਕੀ ਕਰ ਰਹੀ ਏਂ? ਪਿਛਲੇ ਡੈੱਕ ਤੇ ਲੋਕ ਆ ਜਾ ਰਹੇ ਹਨ। ਉਹ ਦੇਖ ਲੈਣਗੇ।"

"ਉਸ ਨੇ ਇਕਦਮ ਮੇਰੇ ਹੱਥਾਂ ਨੂੰ ਪਰਾਂ ਹਟਾ ਦਿੱਤਾ। ਫਿਰ ਮੇਰੇ ਵੱਲ ਮੂੰਹ ਕਰਕੇ ਖੜੀ ਹੋ ਗਈ ਅਤੇ ਉਤੇਜਿਤ ਸੁਰ ਵਿੱਚ ਬੋਲੀ, "ਮੈਨੂੰ ਕਿਸ ਦਾ ਡਰ ਹੈ? ਜੀਵਨ ਦਾ

ਅਥਾਹ ਸੁਖ ਮੇਰੇ ਸਾਹਮਣੇ ਖੜਾ ਹੈ ਅਤੇ ਤੁਸੀਂ ਕਹਿ ਰਹੇ ਹੋ ਕਿ ਮੈਂ ਇਸ ਨੂੰ ਲਕੋਂਦੀ ਹੋਈ ਗੁਆ ਲਵਾਂ? ਬਿਲਕੁਲ ਨਹੀਂ। ਆਉਣ ਦੇਵੋ ਸਭ ਨੂੰ। ਮੈਂ ਸਭ ਨੂੰ ਦੱਸਾਂਗੀ, ਕਿ ਮੈਂ ਕਦੀ ਜੀਵਨ ਵਿੱਚ ਸੁਖੀ ਨਹੀਂ ਸੀ, ਅਸਹਿ ਦੁੱਖ ਸਹਿ ਚੁੱਕੀ ਹਾਂ, ਹੁਣ ਸੁਖ ਦੀਆਂ ਘੜੀਆਂ ਆਈਆਂ ਹਨ ਤਾਂ ਉਨ੍ਹਾਂ ਨੂੰ ਜੀਅ ਰਹੀ ਹਾਂ।"

ਉਸ ਦੀ ਆਵਾਜ਼ ਤੇਜ਼ ਹੋਣ ਲੱਗੀ। ਮੈਂ ਉਸ ਦੇ ਮੋਢਿਆਂ 'ਤੇ ਹੱਥ ਰੱਖੇ ਅਤੇ ਸ਼ਾਂਤ ਕਰਨ ਲਈ ਕਿਹਾ, "ਹਰਟਾ!" ਉਸ ਨੇ ਜ਼ੋਰ ਨਾਲ ਗਰਦਨ ਹਿਲਾਈ ਅਤੇ ਕਹਿਣ ਲੱਗੀ, "ਬਾਬ, ਤੇਰੇ ਤੋਂ ਹੀ ਮੇਰਾ ਸੁਖ ਦੇਖਿਆ ਨਹੀਂ ਜਾਂਦਾ ਤਾਂ ਕਹਿ ਦੇ। ਅਜਿਹਾ ਤਾਂ ਨਹੀਂ ਹੈ ਨਾ? ਤਾਂ ਫਿਰ ਮੈਂ ਕਿਸੇ ਤੋਂ ਨਹੀਂ ਡਰਦੀ। ਆਉਣ ਦੇਵੋ, ਸਭ ਨੂੰ। ਪਰ ਇਹੀ ਕਿਉਂ, ਮੈਂ ਖ਼ੁਦ ਘੰਟਾ ਵਜਾ ਕੇ ਸਭ ਨੂੰ ਬੁਲਾਉਂਦੀ ਹਾਂ, ਅਸੀਂ ਦੋਵਾਂ ਨੇ ਬਹੁਤ ਸੁੱਖ ਪਾ ਲਿਆ ਹੈ।"

ਮੈਂ ਦੇਖਦਾ ਰਹਿ ਗਿਆ। ਉਸ ਦਾ ਤੇ ਮੇਰਾ, ਘੰਟੇ ਵੱਲ ਧਿਆਨ ਗਿਆ। ਉਹ ਬਹੁਤ ਜ਼ੋਰ ਨਾਲ ਹੱਸੀ। ਮੈਂ ਪੁੱਛਿਆ, "ਹੱਸ ਕਿਉਂ ਰਹੀ ਏਂ?" ਉਸ ਨੇ ਦੱਸਿਆ, "ਅਚਾਨਕ ਯਾਦ ਆ ਗਈ। ਵਿਆਹ ਦੇ ਬਾਅਦ ਵੀ ਚਰਚ ਦਾ ਘੰਟਾ ਵਜਾ ਕੇ ਖ਼ੁਸ਼ੀ ਦਾ ਇਜ਼ਹਾਰ ਕੀਤਾ ਜਾਂਦਾ ਹੈ। ਮਨੁੱਖ ਦੇ ਸੰਸਕਾਰ ਦੀਆਂ ਜੜ੍ਹਾਂ ਬਹੁਤ ਗਹਿਰੀਆਂ ਹੁੰਦੀਆਂ ਹਨ ਨਾ?"

ਮੈਂ ਬਰਥ ਤੇ ਲੇਟਿਆ ਸੋਚਦਾ ਰਿਹਾ। ਸਟੂਅਰਡ ਆਇਆ, ਉਸ ਨੇ ਕਮਰਾ ਸਾਫ਼ ਕੀਤਾ। ਕੂੜੇ ਦੀ ਟੋਕਰੀ, ਪਾਲਸ਼ ਕਰਨ ਲਈ ਜੁੱਤੀ, ਮੈਲੇ ਤੌਲੀਏ, ਸਭ ਉਹ ਲੈ ਗਿਆ। ਜਾਂਦੇ ਹੋਏ ਉਸ ਨੇ ਹੱਸ ਕੇ ਕਿਹਾ, "ਤੁਸੀਂ ਰਾਤ ਜੀ ਭਰ ਕੇ ਜਾਗਦੇ ਹੋ ਅਤੇ ਸਵੇਰੇ ਦੇਰ ਤੱਕ ਸੁੱਤੇ ਰਹਿੰਦੇ ਹੋ। ਹੁਣ ਲੰਚ ਦਾ ਸਮਾਂ ਹੋਣ ਵਾਲਾ ਹੈ।"

ਉਹ ਚਲਾ ਗਿਆ। ਮੈਂ ਉੱਠ ਕੇ ਬੈਠ ਗਿਆ। ਬਾਹਰ ਸਾਰੇ ਲੋਕ ਰੋਜ਼ਮਰਾ ਦੇ ਕੰਮਾਂ ਵਿੱਚ ਮਗਨ ਸਨ। ਮੈਂ ਹੇਠਾਂ ਉੱਤਰਿਆ। ਡਰੈਸਿੰਗ ਗਾਊਨ ਪਾਇਆ। ਸ਼ੀਸ਼ੇ ਦੇ ਸਾਹਮਣੇ ਖੜਾ ਹੋ ਕੇ ਸ਼ੇਵ ਕਰਨ ਲਈ ਸਾਬਣ ਮਲਿਆ। ਮਨ ਵਿੱਚ ਨਿਰੰਤਰ ਵਿਚਾਰ ਆ ਰਹੇ ਸਨ।

ਰਾਤ ਦੇ ਹਨੇਰੇ ਵਿੱਚ ਹੋਈਆਂ ਪਿਆਰ ਦੀਆਂ ਮਧੁਰ ਗੱਲਾਂ ਦਿਨ ਦੇ ਵਿਵਹਾਰ ਦੀ ਸਚਾਈ ਸਾਹਮਣੇ ਕਿੰਨੀਆਂ ਕਠੋਰ ਲੱਗਦੀਆਂ ਹਨ। ਉਸ ਸਮੇਂ ਦੀਆਂ ਤਮਾਮ ਮਿੱਠੀਆਂ ਯਾਦਾਂ। ਉਸ ਸਮੇਂ ਦੀਆਂ ਹੀ ਨਹੀਂ, ਪਿਆਰ ਦੇ ਜਿੰਨੇ ਖੇਲ ਮੈਂ ਖੇਲ ਚੁਕਿਆ ਸੀ, ਉਨ੍ਹਾਂ ਸਭ ਨੂੰ ਇਕ-ਇਕ ਕਰਕੇ ਯਾਦ ਕਰਨ ਲੱਗਾ। ਸਭ ਤੋਂ ਪਹਿਲਾ ਉਮਾ ਨਾਲ ਪਰਿਚਯ। ਉਦੋਂ ਤੋਂ ਲੈ ਕੇ ਹੁਣ ਤਕ ਸਭ ਦਾ ਇਕ ਹੀ ਅਰਥ। ਅਜਿਹੇ ਖੇਲ ਵਿੱਚ ਜਿੱਤਣ ਦਾ ਸੁਖ ਸੱਚਾ ਹੁੰਦਾ ਹੈ ਜਾਂ ਖੇਲ ਮਾਤਰ ਦਾ? ਅਤ੍ਰਿਪਤੀ ਵਿੱਚ ਵੀ ਨਿਰਾਸ਼ਾ ਅਤੇ ਤ੍ਰਿਪਤੀ ਦੇ ਬਾਅਦ ਵੀ ਅਸੰਤੋਸ਼ - ਇਹੀ ਜਿਸ ਦਾ ਸਰੂਪ ਹੈ, ਉਸ ਪ੍ਰੇਮ ਦੇ ਖੇਲ ਵਿੱਚ ਸੱਚਮੁਚ ਕੋਈ ਮਜ਼ਾ ਹੋਵੇਗਾ। ਪਰ ਪ੍ਰੇਮ ਹੁੰਦਾ ਵੀ ਹੈ, ਕੀ? ਇਕ ਅੰਤਰੰਗ ਸਾਥਣ। ਉਸ ਦਾ ਕੀ ਭਰੋਸਾ? ਪਰ ਭਰੋਸੇ ਦੀ ਜ਼ਰੂਰਤ ਹੀ ਕੀ ਹੈ? ਜੇਕਰ ਦਿਲ ਬਹਿਲਾਉਣ ਲਈ ਹੀ ਉਹ ਖੇਲ ਰਹੀ ਹੋਵੇ ਤਾਂ ਦਾਅ ਵਿੱਚ ਰੰਗ ਲਿਆਉਣ ਦੀ ਕੁਸ਼ਲਤਾ ਮੇਰੇ ਵਿੱਚ ਸੀ। ਕੁਝ ਸਮਾਂ ਪਹਿਲਾਂ ਦਾ ਪਰਿਚਯ, ਘੜੀ ਕੁ ਦੀ ਦੋਸਤੀ ਅਤੇ ਪਲ ਭਰ ਦਾ ਪਿਆਰ। ਵਿਦਾ ਹੁੰਦਿਆਂ ਹੀ ਦੂਸਰਾ ਦਿਨ ਵੀ ਨਵਾਂ ਅਤੇ ਰਾਤ ਵੀ ਨਵੀਂ। ਇਹ ਮੇਰੇ ਜੀਵਨ ਵਿੱਚ ਕਈ ਵਾਰ ਹੋ ਚੁੱਕਿਆ ਸੀ। ਪਰਸੋਂ ਪੋਰਟ ਸਈਦ। ਹਫ਼ਤੇ ਬਾਅਦ ਬੰਬਈ। ਬਾਅਦ ਵਿੱਚ ਭੁੱਲ ਜਾਣ

ਦੀ (ਵਿਸਿਮ੍ਰਤੀ) ਟੋਕਰੀ ਵਿੱਚ। ਜਿਨ੍ਹਾਂ ਅਨੇਕ ਲੜਕੀਆਂ ਦੇ ਨਾਵਾਂ ਅਤੇ ਚਿੱਠੀਆਂ ਦਾ ਕੂੜਾ ਮੈਂ ਸੁੱਟ ਦਿੱਤਾ ਸੀ, ਉਨ੍ਹਾਂ ਵਿੱਚ ਹਰਟਾ ਦਾ ਇਕ ਨਾਂ ਹੋਰ ਵੱਧ ਜਾਵੇਗਾ। ਇਸ ਵਿੱਚ ਸੋਚਣ ਦੀ ਕਿਹੜੀ ਗੱਲ ਹੈ? ਕੱਲ੍ਹ ਦੀ ਰਾਤ ਸੁਹਾਵਣੀ ਹੋਵੇਗੀ। ਪੈਰਿਸ ਦੀ ਰਾਤ ਵੀ ਬੜੀ ਰੰਗੀਨ ਹੁੰਦੀ ਹੈ। ਪਰ ਦੂਜੇ ਦਿਨ ਕੋਈ ਭਲਾਂ ਉਸ ਦੇ ਬਾਰੇ ਵਿੱਚ ਕਦੀ ਸੋਚਦਾ ਵੀ ਹੈ?

ਮੈਂ ਬਰੁਸ਼ ਧੋਤਾ। ਉਸਤਰਾ ਸਾਫ਼ ਕੀਤਾ। ਚਿਹਰੇ ਤੇ ਪਾਣੀ ਦੇ ਛਿੱਟੇ ਮਾਰੇ ਅਤੇ ਪੂੰਝਿਆ। ਉਸ ਤੇ ਕਰੀਮ ਮਲੀ, ਨਹਾਉਣ ਲਈ ਬਾਹਰ ਜਾਣਾ ਸੀ। ਵਾਲ ਖਿੱਲਰੇ ਹੋਏ ਸਨ। ਮੈਂ ਕੰਘੀ ਕਰਨ ਲੱਗਾ। ਸ਼ੀਸ਼ੇ ਵਿੱਚ ਦੇਖਦੇ-ਦੇਖਦੇ ਚਿਹਰੇ ਵੱਲ ਧਿਆਨ ਗਿਆ। ਮੇਰੀਆਂ ਅੱਖਾਂ ਦੇਖਣ ਵਾਲੇ ਦੀ ਥਾਹ ਪਾਉਣ ਵਾਲੀਆਂ ਹਨ। ਚਿਹਰੇ ਤੇ ਹੁਲਾਸ ਹੈ ਅਤੇ ਜਵਾਨੀ ਵੀ ਭਰ ਜੋਬਨ ਤੇ ਹੈ! ਰੇਸ਼ਮ ਵਰਗੇ ਮੁਲਾਇਮ ਵਾਲ। ਹੋਠਾਂ 'ਤੇ ਵਿਲਾਸੀ ਬਿਰਤੀ ਦੀ ਝਲਕ। ਮਨ ਦੀ ਦ੍ਰਿੜਤਾ ਪ੍ਰਗਟ ਕਰਨ ਵਾਲੀ ਠੋਡੀ। ਕੁਲ ਮਿਲਾ ਕੇ ਚਿਹਰਾ ਰੋਅਬ ਵਾਲਾ ਸੀ। ਉਮਾ ਹਮੇਸ਼ਾ ਕਹਿੰਦੀ, "ਤੈਨੂੰ ਪਹਿਲੀ ਵਾਰ ਦੇਖਦਿਆਂ ਹੀ ਛਾਤੀ ਧੜਕਣ ਲੱਗ ਪੈਂਦੀ ਹੈ। ਜਾਣ ਵਰਗਾ ਡਰ ਲੱਗਦਾ ਹੈ।" ਪਿਆਰ ਨੂੰ ਅੰਦਰ ਹੀ ਅੰਦਰ ਛੁਪਾ ਰੱਖਣ ਦਾ ਭੈਅ ਸੀ, ਇਹ। ਮਨ ਵਿੱਚ ਸ਼ਾਇਦ ਖ਼ਿਆਲ ਆਇਆ। ਉਮਾ ਦਾ ਅਨੁਭਵ ਤਾਂ ਹੈ ਹੀ। ਦੂਜੀਆਂ ਕਈ ਲੜਕੀਆਂ ਵੀ ਇਸ ਚਿਹਰੇ ਦੇ ਕਾਰਨ ਹੀ ਖਿੱਚੀਆਂ ਗਈਆਂ। ਇਹ ਵੀ ਕਿਵੇਂ ਮੰਨ ਲਿਆ ਜਾਵੇ ਕਿ ਅੱਜ ਹਰਟਾ ਸਿਰਫ਼ ਖੇਲ ਰਹੀ ਹੈ? ਵਿਚਾਰੀ ਸੱਚਮੁਚ ਮੇਰੇ ਵਲ ਖਿੱਚੀ ਗਈ ਹੋਵੇ ਤਾਂ। ਅਨੇਕ ਇਤਿਹਾਸ ਆਪਣੇ ਆਪ ਨੂੰ ਦੁਹਰਾ ਰਹੇ ਹੋਣ, ਤਾਂ? ਠੀਕ ਹੈ ਕਿ ਉਸ ਨੇ ਇਹ ਨਹੀਂ ਕਿਹਾ ਕਿ ਮੇਰਾ ਚਿਹਰਾ ਦੇਖ ਕੇ ਮਨ ਵਿੱਚ ਭੈਅ ਪੈਦਾ ਹੁੰਦਾ ਹੈ। ਪਰ ਆਪਣੇ ਪ੍ਰੇਮ ਨੂੰ ਉਸ ਨੇ ਮੰਨ ਤਾਂ ਲਿਆ। ਇਹ ਝੂਠ ਕਿਵੇਂ ਹੋ ਸਕਦਾ ਹੈ?

ਮਨ ਵਿੱਚ ਤਰ੍ਹਾਂ ਤਰ੍ਹਾਂ ਦੇ ਖ਼ਿਆਲ ਆ ਰਹੇ ਸਨ। ਮੈਂ ਵਾਲ ਠੀਕ ਕੀਤੇ। ਚੱਪਲਾਂ ਪਾਈਆਂ। ਤੌਲੀਆ ਲਿਆ। ਸਾਬਣ, ਸਪੰਜ, ਸਭ ਕੁਝ ਲੈ ਕੇ ਬਾਹਰ ਨਿਕਲਿਆ। ਗੁਸਲਖ਼ਾਨੇ ਵਿੱਚ ਗਿਆ। ਗੁਸਲਖ਼ਾਨੇ ਵਿੱਚ ਠੰਡੇ ਅਤੇ ਗਰਮ ਪਾਣੀ ਦੇ ਨਲ ਸਨ। ਪਾਣੀ ਮਿਲਾ ਕੇ ਥੋੜ੍ਹਾ ਜਿਹਾ ਗਰਮ ਰੱਖਿਆ ਅਤੇ ਟੱਬ ਵਿੱਚ ਛੱਡ ਦਿੱਤਾ। ਸਿਗਰਟ ਜਲਾਈ ਅਤੇ ਪਾਣੀ ਦੀ ਧਾਰ ਵਲ ਦੇਖਦੇ ਹੋਏ ਸਟੂਲ ਤੇ ਬੈਠ ਗਿਆ।

ਕਰਦੀ ਹੋਵੇਗੀ, ਹਰਟਾ ਪਿਆਰ! ਸ਼ਾਇਦ ਖਿਲਵਾੜ ਵੀ ਹੋ ਜਾਵੇ, ਉਸ ਦੇ ਨਾਲ। ਮੈਂ ਬੰਬਈ ਉਤਰ ਕੇ ਚਲਾ ਜਾਵਾਂਗਾ ਅਤੇ ਮੈਨੂੰ ਛੁਟਕਾਰਾ ਮਿਲ ਜਾਵੇਗਾ। ਪਿੱਛਿਓਂ ਜੋ ਹੋਣਾ ਹੈ, ਪਿਆ ਹੋਵੇ! ਇਸਤ੍ਰੀਆਂ ਦੀ ਨਿਸ਼ਠਾ ਤੇ ਮੇਰਾ ਵਿਸ਼ਵਾਸ ਨਹੀਂ ਸੀ। ਮੈਂ ਜਾਣਦਾ ਸੀ ਕਿ ਜੇਕਰ ਪਿਆਰ ਦੇ ਖੇਲ ਵਿੱਚ ਠੋਕਰ ਖਾ ਕੇ ਔਰਤ ਡਿੱਗ ਜਾਂਦੀ ਹੈ ਤਾਂ ਉਹ ਏਨੀ ਬੇਸ਼ਰਮ ਜ਼ਰੂਰ ਹੁੰਦੀ ਹੈ ਕਿ ਦੁਬਾਰਾ ਉੱਠ ਕੇ ਬੈਠ ਜਾਵੇ। ਹਰਟਾ ਦੀ ਇਤਨੀ ਚਿੰਤਾ ਕਰਨ ਦੀ ਕੀ ਜ਼ਰੂਰਤ ਹੈ? ਅੱਜ ਹੱਸੇਗੀ, ਨੱਚੇਗੀ, ਖੇਲੇਗੀ, ਕੁੱਦੇਗੀ; ਕੱਲ੍ਹ ਨੂੰ ਥੋੜ੍ਹਾ ਜਿਹਾ ਰੋ ਲਵੇਗੀ। ਫਿਰ ਕੋਲੰਬੋ ਵਿੱਚ ਨਵੇਂ ਦੋਸਤ ਬਣਾਏਗੀ। ਉਮਾ ਦੇ ਸ਼ਬਦ ਅਕਸਰ ਯਾਦ ਆਉਂਦੇ ਹਨ, "ਮੈਂ ਤੈਨੂੰ ਪਿਆਰ ਕੀਤਾ। ਮੇਰਾ ਪਿਆਰ ਝੂਠਾ ਨਹੀਂ ਸੀ ਅਤੇ ਨਾ ਹੁਣ ਹੈ। ਪਰ ਮੈਨੂੰ ਹੋਰ ਕਿਸੇ ਨਾਲ ਪਿਆਰ ਹੋ ਗਿਆ। ਹਿਰਦੇ ਨੇ ਅਸੀਮ ਵੇਦਨਾ ਸਹੀ। ਦੇਖਦੇ, ਤਾਂ ਤੁਸੀਂ ਮੁਆਫ਼ ਕਰ ਦਿੰਦੇ।"

"ਵੇਦਨਾ? ਉਸੇ ਵੇਲੇ ਮੈਂ ਕਿਹਾ ਸੀ ਪਿਆਰ ਦਾ ਨਾਟਕ ਬਹੁਤ ਹੋ ਗਿਆ। ਹੁਣ ਵੇਦਨਾ ਦੀ ਗੱਲ ਛੱਡੋ।" ਇਸਤ੍ਰੀਆਂ ਸੱਚਮੁਚ ਕਦੀ ਵੇਦਨਾ ਸਹਿੰਦੀਆਂ ਹਨ? ਮਨੋਵਿਗਿਆਨ ਬਾਰੇ ਇਕ ਜਰਮਨ ਲੇਖਕ ਦੀ ਮੈਂ ਕਿਤਾਬ ਪੜ੍ਹੀ ਸੀ। ਪ੍ਰੇਮ-ਨਿਰਾਸ਼ਾ ਦੇ ਫਲਸਰੂਪ ਨਹੀਂ, ਵਿਗਿਆਨ ਤਰਕਾਂ ਦੇ ਆਧਾਰ 'ਤੇ ਉਸ ਨੇ ਸਿੱਧ ਕੀਤਾ ਸੀ ਕਿ ਇਸਤ੍ਰੀ ਜਾਤ ਮੂਲ ਰੂਪ ਵਿੱਚ ਭਾਵਹੀਨ, ਕਠੋਰ ਦਿਲ ਅਤੇ ਅਤਿਅੰਤ ਕਰੂਰ ਹੁੰਦੀ ਹੈ। ਇਸਤ੍ਰੀਆਂ ਚੰਗੀਆਂ ਨਰਸਾਂ ਬਣ ਜਾਂਦੀਆਂ ਹਨ, ਇਸ ਦਾ ਕਾਰਣ ਵੀ ਇਹੀ ਹੈ। ਬੀਮਾਰੀ, ਦੁਰਘਟਨਾ, ਛੱਲ-ਕਿਰਿਆ ਦੇ ਸਭ ਹਿਰਦੇ-ਸਪਰਸ਼ੀ ਦ੍ਰਿਸ਼ ਉਹ ਦੇਖ ਸਕਦੀ ਹੈ। ਅਸੀਂ ਮਰਦ ਲੋਕ ਇਹ ਨਹੀਂ ਦੇਖ ਸਕਦੇ। ਇਸ ਲਈ ਅਜਿਹੇ ਵਾਤਾਵਰਣ ਵਿੱਚ ਰਹਿ ਕੇ ਇਸਤ੍ਰੀਆਂ ਕੁਸ਼ਲ ਨਰਸਾਂ ਬਣ ਸਕਦੀਆਂ ਹਨ। ਪ੍ਰੇਮ ਹੋਵੇ ਅਤੇ ਵਿਯੋਗ ਸਹਿਣਾ ਪਵੇ ਤਾਂ ਵੀ ਇਹ ਨਿਸਚਿਤ ਹੈ ਕਿ ਹਰਟਾ ਮਰੇਗੀ ਨਹੀਂ।

ਹਰਟਾ ਮਰੇਗੀ ਨਹੀਂ। ਪਰ ਮੈਂ? ਮੈਨੂੰ ਆਪਣੀ ਇਕ ਗੱਲ ਮੰਨਣੀ ਪਈ। ਉਮਾ ਦੇ ਬਾਅਦ ਦੇ ਅਨੁਭਵਾਂ ਦਾ ਛਿੱਛਲਾਪਨ ਹਰਟਾ ਦੀ ਮਿੱਤਰਤਾ ਸਮੇਂ ਮੈਨੂੰ ਪ੍ਰਤੀਤ ਨਾ ਹੋਇਆ। ਹੋ ਸਕਦਾ ਹੈ ਕਿ ਮੇਰੀ ਉਸ ਵੱਲ ਖਿੱਚ ਸੱਚੀ ਹੋਵੇ। ਉਸ ਦਾ ਸਰੂਪ ਸਮਝ ਨਾ ਆਇਆ ਹੋਵੇ, ਅੱਜ ਤਕ। ਤਾਂ ਕੀ ਮੈਂ ਫਿਰ ਇਕ ਵਾਰ ਇਸ ਜਾਲ ਵਿੱਚ ਫਸਣ ਵਾਲਾ ਹਾਂ? ਪਰ ਫਸਣ ਵਾਲਾ ਭਾਵ ਕੀ? ਮੇਰੇ ਅੰਦਰ ਕੌੜੇ ਅਨੁਭਵਾਂ ਦਾ ਜ਼ਹਿਰ ਸੀ। ਸ਼ਰਾਬ ਦਾ ਪਹਿਲਾ ਜਾਮ ਪੀਣ ਦੇ ਬਾਅਦ ਜੋ ਫੁਰਤੀ ਆ ਜਾਂਦੀ ਹੈ, ਉਸ ਦਾ ਕਾਰਣ ਸ਼ਰਾਬ ਹੀ ਹੈ। ਕਿਸ ਦੁਕਾਨ ਤੇ ਬੈਠ ਕੇ ਅਸੀਂ ਪੀਂਦੇ ਹਾਂ, ਇਸ ਨਾਲ ਉਸ ਦਾ ਕੋਈ ਸੰਬੰਧ ਨਹੀਂ ਹੁੰਦਾ। ਇਸਤ੍ਰੀ ਦੇ ਸਹਿਵਾਸ ਦੀ ਕਲਪਨਾ ਤੋਂ ਉਤਪੰਨ ਹੋਣ ਵਾਲੀ ਉਤੇਜਨਾ ਉਂਜ ਹੀ ਸੁਖਦਾਈ ਹੈ, ਪਰ ਇਹ ਸਹਿਵਾਸ ਹੋਣ ਦੀ ਘਟਨਾ ਤੇ ਹੀ ਨਿਰਭਰ ਹੁੰਦਾ ਹੈ। ਕਿਸੇ ਖ਼ਾਸ ਇਸਤ੍ਰੀ ਤੇ ਇਹ ਨਿਰਭਰ ਹੁੰਦੀ ਹੈ, ਅਜਿਹਾ ਨਹੀਂ ਕਿਹਾ ਜਾ ਸਕਦਾ। ਇਹ ਮੇਰੀ ਰਾਏ ਸੀ। ਹਰਟਾ ਦੇ ਬਦਲੇ ਉਹ ਪੋਲ ਲੜਕੀ ਮੇਰੀ ਦੋਸਤ ਬਣ ਜਾਂਦੀ ਤਾਂ? ਸ਼ਾਇਦ ਕੋਈ ਫ਼ਰਕ ਨਾ ਪੈਂਦਾ।

ਮਨ 'ਤੋਂ ਇਕ ਦੋ ਵਾਰ ਫਿਰ ਪੁੱਛਣ ਦੀ ਕੋਸ਼ਿਸ਼ ਕੀਤੀ। ਸੱਚਮੁਚ ਕੋਈ ਫ਼ਰਕ ਨਾ ਪੈਂਦਾ? ਪਰ ਮੈਂ ਫ਼ੈਸਲਾ ਕਰ ਚੁੱਕਾ ਸੀ। ਖੇਲਣਾ ਹੀ ਹੈ ਤਾਂ ਖੇਲਾਂਗੇ। ਮੈਂ ਆਪਣੀ ਚਿੰਤਾ ਕਰਾਂਗਾ। ਹਰਟਾ ਨੂੰ ਆਪਣੀ ਚਿੰਤਾ ਆਪ ਕਰਨੀ ਚਾਹੀਦੀ ਹੈ। ਉਸ ਦੀ ਜ਼ਿੰਮੇਵਾਰੀ ਮੇਰੀ ਨਹੀਂ।

ਸਿਗਰਟ ਖ਼ਤਮ ਹੋ ਗਈ ਸੀ। ਮੈਂ ਕਪੜੇ ਉਤਾਰੇ ਅਤੇ ਨਹਾਉਣਾ ਸ਼ੁਰੂ ਕਰ ਦਿੱਤਾ।

ਠੀਕ-ਠੀਕ ਪਤਾ ਹੀ ਨਹੀਂ ਚਲਦਾ ਸੀ ਕਿ ਜਹਾਜ਼ ਪੋਰਟ ਸਈਦ ਕਿਤਨੇ ਵਜੇ ਪੁੱਜੇਗਾ। ਕੋਈ ਖ਼ਬਰ ਲੈ ਕੇ ਆਇਆ ਕਿ ਰਾਤ ਦੇ ਦੋ ਵਜੇ ਜਹਾਜ਼ ਬੰਦਰਗਾਹ ਤੇ ਪੁੱਜੇਗਾ। ਸਭ ਦਾ ਅੰਦਾਜ਼ਾ ਸੀ ਕਿ ਦਸ ਕੁ ਵਜੇ ਇੱਥੇ ਪਹੁੰਚ ਜਾਏਗਾ। ਇਸ ਲਈ ਸਭ ਆਪਣਾ-ਆਪਣਾ ਪ੍ਰੋਗਰਾਮ ਬਣਾ ਰਹੇ ਸਨ, ਜਿਵੇਂ ਸਾਮਾਨ ਖਰੀਦਣਾ, ਖ਼ਤ ਪਾਉਣਾ, ਤਾਰ ਭੇਜਣਾ, ਫਿਰ ਘੁੰਮਣਾ-ਫਿਰਨਾ। ਜੋ ਅਨੁਭਵੀ ਸਨ, ਉਨ੍ਹਾਂ ਨੇ ਟੋਲੀਆਂ ਬਣਾ ਲਈਆਂ। ਅਰਬ ਟਾਊਨ ਜਾਣਾ ਅਤੇ ਹੁਲੜਬਾਜ਼ੀ ਮਚਾਉਣਾ, ਉੱਥੋਂ ਦੇ ਲਈ ਗੁਪਤ ਯੋਜਨਾਵਾਂ ਵੀ ਬਣਾਈਆਂ ਗਈਆਂ। ਖ਼ਲਾਸੀਆਂ ਅਤੇ ਮੁਸਾਫ਼ਰਾਂ ਲਈ ਉਂਜ ਤਾਂ ਹਰ ਬੰਦਰਗਾਹ ਤੇ ਘਰ ਹੁੰਦੇ ਹਨ, ਪਰ ਰੰਗੀਲੇ ਮੁਸਾਫ਼ਰਾਂ ਦੀਆਂ ਨਜ਼ਰਾਂ ਵਿੱਚ ਪੋਰਟ ਸਈਦ ਰੰਗ ਮਹਿਲ ਹੈ।

ਦੋ ਵਜੇ ਵਾਲੀ ਖ਼ਬਰ ਨਾਲ ਰੰਗ ਵਿੱਚ ਭੰਗ ਪੈ ਗਿਆ ਪਰ ਫਿਰ ਵੀ ਉਤਸ਼ਾਹ ਵਿੱਚ ਕੋਈ ਕਮੀ ਨਹੀਂ ਆਈ। ਲਗਾਤਾਰ ਜਹਾਜ਼ ਵਿੱਚ ਰਹਿ ਕੇ ਸਭ ਉੱਕਤਾ ਗਏ ਸਨ। ਇਸ ਲਈ ਕਾਹਲੇ ਪੈ ਰਹੇ ਸਨ ਕਿ ਘੱਟੋ-ਘੱਟ ਟਹਿਲਾਂਗੇ ਤਾਂ ਸਹੀ।

ਦੁਪਹਿਰ ਦੀ ਚਾਹ ਪੀ ਕੇ ਅਸੀਂ ਸਭ ਉੱਪਰ ਆਏ। ਇਤਨੇ ਵਿੱਚ ਪਹਿਲੀ ਸ਼੍ਰੇਣੀ ਦਾ ਇਕ ਪਰਿਚਾਰਕ ਆਇਆ। ਸਭ ਸੂਚਨਾਵਾਂ, ਇਸ਼ਤਿਹਾਰ, ਜਹਾਜ਼ ਦੀਆਂ ਖ਼ਬਰਾਂ ਉਹੀ ਲਿਆਉਂਦਾ ਸੀ। ਉਸ ਨੇ ਆਉਂਦਿਆ ਸਾਰ ਹੀ ਨਕਸ਼ੇ ਦੀ ਚੌਖਟ ਖੋਲ੍ਹ ਦਿੱਤੀ। ਜਹਾਜ਼ ਕਿਥੇ ਤੱਕ ਪਹੁੰਚਿਆ ਹੈ, ਇਹ ਦੱਸਣ ਲਈ ਨਕਸ਼ੇ ਤੇ ਆਇਲ-ਪਿੰਨ ਲਗਾ ਕੇ ਇਕ ਨਿਸ਼ਾਨ ਲਾ ਦਿੱਤਾ ਜਾਂਦਾ ਸੀ। ਕੱਲ੍ਹ ਦਾ ਲੱਗਿਆ ਹੋਇਆ ਨਿਸ਼ਾਨ ਉਸ ਨੇ ਕੱਢ ਦਿੱਤਾ। ਉਸ ਦੇ ਹੱਥ ਵਿੱਚ ਕਾਗਜ਼ ਦਾ ਇਕ ਟੁਕੜਾ ਸੀ, ਜਿਸ ਵਿੱਚ ਜਹਾਜ਼ ਦੇ ਮਾਰਗ ਬਾਰੇ ਜਾਣਕਾਰੀ ਸੀ। ਉਸ ਟੁੱਕੜੇ 'ਤੇ ਇਕ ਨਜ਼ਰ ਮਾਰ ਕੇ ਉਸ ਨੇ ਨਿਸ਼ਾਨ ਅੱਗੇ ਵਧਾ ਦਿੱਤਾ।

ਸਭ ਲੋਕ ਉੱਥੇ ਜਮ੍ਹਾ ਹੋ ਗਏ। ਉਨ੍ਹਾਂ ਵਿੱਚ ਲੱਗਭਗ ਸਾਰੇ ਯਹੂਦੀ ਸਨ। ਮੈਂ ਪਿੱਛਲੀ ਕੁਰਸੀ ਤੇ ਬੈਠਾ ਸੀ। ਮੇਰਾ ਵਿਚਾਰ ਸੀ ਕਿ ਭੀੜ ਖਿੰਡ ਜਾਣ ਦੇ ਬਾਅਦ ਦੇਖਾਂਗਾ। ਕਾਇਟੇਲ ਨੇ ਨਿਸ਼ਾਨ ਤੋਂ ਲੈ ਕੇ ਪੋਰਟ ਸਈਦ ਤੱਕ ਦੇ ਫ਼ਾਸਲੇ ਦਾ ਹਿਸਾਬ ਲਾਇਆ ਅਤੇ ਮੁੜ ਕੇ ਬੋਲਿਆ, "ਲੱਗਭਗ 175 ਮੀਲ, ਭਾਵ ਪੋਰਟ ਸਈਦ ਪਹੁੰਚਦੇ-ਪਹੁੰਚਦੇ ਬਾਰਾਂ-ਇਕ ਤਾਂ ਵੱਜ ਹੀ ਜਾਣਗੇ।"

ਹੌਲੀ-ਹੌਲੀ ਭੀੜ ਖਿੰਡ-ਪੁੰਡ ਗਈ। ਕਾਇਟੇਲ ਅਜੇ ਤੱਕ ਉੱਥੇ ਹੀ ਖੜਾ ਸੀ ਅਤੇ ਨਕਸ਼ੇ ਵੱਲ ਧਿਆਨ ਨਾਲ ਦੇਖ ਰਿਹਾ ਸੀ। ਮੈਂ ਉੱਠ ਕੇ ਉਸ ਦੇ ਪਿੱਛੇ ਖੜਾ ਹੋ ਗਿਆ। ਉਸ ਦੇ ਹੱਥ ਵਿੱਚ ਪੈਨਸਲ ਸੀ ਜਿਸ ਨੂੰ ਉਹ ਨਕਸ਼ੇ 'ਤੇ ਅੰਕਿਤ ਚਾਰੇ ਭੂਮੀ-ਖੰਡਾਂ ਤੇ ਘੁਮਾ ਰਿਹਾ ਸੀ। ਪਾਣੀ ਗਰਮ, ਹਵਾ ਗਰਮ, ਰਸਤੇ ਦੀਆਂ ਬੰਦਰਗਾਹਾਂ, ਦੇਸ਼-ਦੇਸ਼ ਦੇ ਪਹਾੜ, ਨਦੀਆਂ, ਸਭ ਨੂੰ ਉਹ ਦੇਖ ਰਿਹਾ ਸੀ।

ਹਰ ਰੋਜ਼ ਅਕਸਰ ਮੈਂ ਉਸ ਨੂੰ ਓਥੇ ਹੀ ਦੇਖਦਾ। ਮੈਂ ਉਸ ਨੂੰ ਪੁੱਛਿਆ, "ਕੀ ਦੇਖ ਰਹੇ ਹੋ, ਤੁਸੀਂ?"

ਉਹ ਚੌਂਕ ਗਿਆ। ਮੇਰੇ ਵੱਲ ਮੁੜ ਕੇ ਬੋਲਿਆ, "ਦੇਖ ਰਿਹਾ ਹਾਂ ਕਿ ਅਸੀਂ ਕਿਸ ਰਸਤੇ ਜਾਵਾਂਗੇ।"

ਮੈਂ ਕਿਹਾ, "ਤੁਸੀਂ ਤਾਂ ਅਫ਼ਰੀਕਾ ਦੇ ਬੰਦਰਗਾਹ ਦੇਖ ਰਹੇ ਹੋ, ਅਰਬ ਦੀਆਂ ਨਦੀਆਂ ਦੇਖ ਰਹੇ ਹੋ; ਹਿੰਦੁਸਤਾਨ ਦੇ ਸ਼ਹਿਰ, ਚੀਨ ਦੇ ਪਹਾੜ, ਰੇਲ ਦੇ ਰਸਤੇ, ਸਭ ਕੁਝ ਬੜੇ ਧਿਆਨ ਨਾਲ ਦੇਖ ਰਹੇ ਹੋ। ਮੇਰਾ ਖ਼ਿਆਲ ਹੈ ਕਿ ਇਹ ਤਾਂ ਸਾਡੇ ਲੋਕਾਂ ਦੇ ਸਫ਼ਰ ਦਾ ਰਸਤਾ ਨਹੀਂ ਹੈ।"

"ਬਿਲਕੁਲ ਸੱਚ," ਉਸ ਨੇ ਹੱਸਦਿਆਂ ਕਿਹਾ, "ਪਰ ਮੈਂ ਯੂਰਪ ਵੱਲ ਪੈਨਸਲ ਨਹੀਂ ਘੁਮਾਈ। ਤੁਸੀਂ ਦੇਖਿਆ ਹੋਵੇਗਾ। ਹਰ ਰੋਜ਼ ਮੈਂ ਇੱਥੇ ਖੜਾ ਰਹਿੰਦਾ ਹਾਂ। ਸਾਡੇ ਵਿੱਚੋਂ ਬਹੁਤ ਸਾਰੇ ਲੋਕ ਇਸ ਤਰ੍ਹਾਂ ਦੇਖਦੇ ਰਹਿੰਦੇ ਹਨ। ਹਰ ਨਵਾਂ ਦੇਸ਼, ਹਰ ਨਵੀਂ ਬੰਦਰਗਾਹ, ਹਰ ਨਵੇਂ ਸ਼ਹਿਰ ਦਾ ਨਾਮ ਪੜ੍ਹਦਾ ਹਾਂ ਅਤੇ ਮਨ ਵਿੱਚ ਵਿਚਾਰ ਆਉਂਦਾ ਹੈ ਉੱਥੇ ਜਾ ਸਕਾਂਗਾ? ਰੋਟੀ ਕਮਾ ਸਕਾਂਗਾ? ਘਰ ਵਸਾ ਸਕਾਂਗਾ?

ਮੈਨੂੰ ਡਰ ਲੱਗਾ ਕਿ ਫਿਰ ਗੱਲਬਾਤ ਦਾ ਰੁਖ਼ ਉਸ ਦੀ ਹਰ ਰੋਜ਼ ਦੀ ਕਹਾਣੀ ਵਲ

ਮੁੜ ਜਾਵੇਗਾ। ਇਸ ਲਈ ਮੈਂ ਕਿਹਾ, "ਪਰ ਇੱਥੇ ਖੜੇ ਰਹਿ ਕੇ ਤੁਹਾਨੂੰ ਹੁਣ ਜ਼ਰੂਰ ਲੱਗਦਾ ਹੋਏਗਾ ਕਿ ਦੁਨੀਆ ਕਿੰਨੀ ਵੱਡੀ ਹੈ। ਇਕ ਦੇਸ਼ ਛੱਡਣਾ ਪਿਆ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਆਜ਼ਾਦੀ ਖੁੱਸ ਗਈ। ਕਿਤੇ ਵੀ ਰਹਿ ਸਕਦੇ ਹਾਂ, ਕਿਸੇ ਤਰ੍ਹਾਂ ਵੀ ਜੀ ਸਕਦੇ ਹਾਂ।"

ਗੱਲਾਂ ਕਰਦਿਆਂ ਅਸੀਂ ਕੁਰਸੀਆਂ 'ਤੇ ਬੈਠ ਗਏ। ਮਾਰਥਾ ਦੀ ਮਾਂ ਕੋਲ ਹੀ ਸੀ। ਮੈਂ ਹੱਸਦਿਆਂ ਹੋਇਆਂ ਉਸ ਤੋਂ ਪੁੱਛਿਆ, "ਤੁਸੀਂ ਦੇਖਿਆ, ਇਹ ਨਕਸ਼ਾ? ਕਿਸ ਦੇਸ਼ ਵਿੱਚ ਰਹਿਣਾ ਪਸੰਦ ਕਰੋਗੀ?"

ਕਾਇਟੇਲ ਨੇ ਥੋੜ੍ਹੀ ਜਿਹੀ ਭਾਸ਼ਾ ਬਦਲ ਕੇ ਉਸ ਨੂੰ ਕਿਹਾ ਤਾਂ ਉਸ ਨੇ ਜਰਮਨ ਵਿੱਚ ਉਤਰ ਦਿੱਤਾ, "ਮੇਰੀ ਪਸੰਦ ਦਾ ਕੀ ਸਵਾਲ ਹੈ? ਜਿੱਥੇ ਰਹਿਣ ਦੇਣਗੇ, ਉੱਥੇ ਰਹਾਂਗੇ।"

ਮੈਂ ਕਿਹਾ, "ਤੁਸੀਂ ਇਸ ਤਰ੍ਹਾਂ ਕਿਉਂ ਕਹਿੰਦੇ ਹੋ? ਇਹ ਰੰਗ ਦੇਖ ਲਵੋ। ਕਿੰਨੇ ਅਲੱਗ ਅਲੱਗ ਪ੍ਰਕਾਰ ਦੇ ਹਨ। ਨਵੇਂ-ਨਵੇਂ ਦੇਸ਼, ਨਵੇਂ-ਨਵੇਂ ਰਾਜ। ਇਨ੍ਹਾਂ ਵਿੱਚ ਨਾਜ਼ੀ ਸ਼ਾਸਨ ਦਾ ਰੰਗ ਕਿੰਨਾ ਛੋਟਾ ਹੈ। ਤੂੰ ਕਿਤੇ ਵੀ ਰਹਿ ਸਕਦੀ ਏਂ। ਜਰਮਨੀ ਤੋਂ ਵੀ ਸੁੰਦਰ, ਖੁਸ਼ਹਾਲ, ਇਕ ਤੋਂ ਇਕ ਵਧੀਆ ਦੇਸ਼, ਦੁਨੀਆ ਵਿੱਚ ਹੈ। ਤੂੰ ਦੱਸ ਤਾਂ ਸਹੀ, ਜਿੱਥੇ ਕਿਤੇ ਵੀ ਚਾਹੇਂ, ਉੱਥੇ ਮੈਂ ਤੈਨੂੰ ਪਹੁੰਚਾ ਦੇਵਾਂਗਾ। ਦੱਸ, ਕਿੱਥੇ ਜਾਣਾ ਚਾਹੇਂਗੀ?"

ਕਾਇਟੇਲ ਹੱਸਿਆ ਤੇ ਬੋਲਿਆ, "ਜਿਵੇਂ ਤੁਸੀਂ ਕਹਿ ਰਹੇ ਹੋ, ਇਸ ਤਰ੍ਹਾਂ ਦਾ ਵਿਚਾਰ ਕਦੀ-ਕਦੀ ਮੇਰੇ ਮਨ ਵਿੱਚ ਆਉਂਦਾ ਹੈ ਅਤੇ ਫਿਰ ਮੈਂ ਸੋਚ ਵਿੱਚ ਡੁੱਬ ਜਾਂਦਾ ਹਾਂ। ਇਕ ਤੋਂ ਪਿਛੋਂ ਇਕ ਪ੍ਰੇਸ਼ਾਨੀ ਅੱਖਾਂ ਅੱਗੇ ਆਉਂਦੀ ਹੈ। ਹੁੰਦੀ ਤਾਂ ਛੋਟੀ ਹੀ ਹੈ ਪਰ ਸਭ ਮੁਸ਼ਕਲ ਲੱਗਣ ਲੱਗਦਾ ਹੈ। ਮੰਨ ਲਵੋ ਮਿਸਰ ਵਿੱਚ ਰਹਿਣਾ ਪਿਆ ਤਾਂ ਉੱਥੋਂ ਦੇ ਯੁੱਧ ਤੋਂ ਡਰ ਲੱਗਦਾ ਹੈ। ਹਿੰਦੁਸਤਾਨ ਵਿੱਚ ਵੀ ਇਹੀ ਪ੍ਰੇਸ਼ਾਨੀ ਹੈ। ਦਿੱਲੀ, ਲਾਹੌਰ ਆਦਿ ਸ਼ਹਿਰਾਂ ਦੇ ਨਾਂ ਮੈਂ ਸੁਣੇ ਹਨ। ਪਰ ਕਹਿੰਦੇ ਹਨ ਕਿ ਇਥੇ ਧੁੱਪ ਬਹੁਤ ਤੇਜ਼ ਹੁੰਦੀ ਹੈ। ਕਿਸੇ-ਕਿਸੇ ਸਮੇਂ ਤਾਂ ਜਿੰਦਾ ਰਹਿ ਸਕਣਾ ਵੀ ਮੁਸ਼ਕਲ ਹੋ ਜਾਂਦਾ ਹੈ।

ਮੈਂ ਕਿਹਾ, "ਧੁੱਪ ਤੋਂ ਵੀ ਕੋਈ ਡਰਦਾ ਹੈ! ਮੇਰੀ ਵੱਲ ਦੇਖੋ। ਮੇਰੇ ਪਿੰਡ ਗਰਮੀ ਦੇ ਦਿਨਾਂ ਵਿੱਚ ਤਾਪਮਾਨ 110 ਡਿਗਰੀ ਤੋਂ ਉੱਪਰ ਹੁੰਦਾ ਹੈ। ਫਿਰ ਵੀ ਮੈਂ ਜਿੰਦਾ ਹਾਂ।"

ਉਹ ਹੈਰਾਨੀ ਪ੍ਰਗਟ ਕਰਦਾ ਹੋਇਆ ਬੋਲਿਆ, "ਹੇ ਕਰਾਈਸਟ! ਛਾਂ ਵਿੱਚ ਵੀ 110 ਡਿਗਰੀ?"

ਉਹ ਇਸਤ੍ਰੀ ਤਾਂ ਸੱਚਮੁਚ ਹੈਰਾਨ ਰਹਿ ਗਈ। ਕਾਇਟੇਲ ਨੇ ਅੱਗੇ ਕਿਹਾ, "ਅੱਜ ਸਵੇਰੇ ਖ਼ਲਾਸੀ ਗੱਲਾਂ ਕਰ ਰਹੇ ਸਨ। ਲਾਲ ਸਮੁੰਦਰ ਵਿੱਚ ਧੁੱਪ ਬੜੀ ਤੇਜ਼ ਹੁੰਦੀ ਹੈ। ਚੁਫੇਰੇ ਰੇਗਿਸਤਾਨ। ਝੁਲਸਾ ਦੇਣ ਵਾਲੀ ਲੂ ਵੱਗਦੀ ਹੈ। ਕੀ ਇਹ ਸੱਚ ਹੈ?"

ਉਸ ਦੇ ਚਿਹਰੇ ਦੇ ਹਾਵ-ਭਾਵ ਬਦਲ ਰਹੇ ਸਨ। ਮੈਂ ਸਮਝਾਉਂਦਿਆਂ ਕਿਹਾ, "ਕੁਝ ਨਹੀਂ ਹੁੰਦਾ। ਤੁਸੀਂ ਐਵੇਂ ਡਰ ਰਹੇ ਹੋ। ਕੀ ਅਫ਼ਰੀਕਾ ਵਿੱਚ ਯੂਰਪੀਅਨ ਲੋਕਾਂ ਦੀਆਂ ਬਸਤੀਆਂ ਨਹੀਂ ਹਨ।"

ਉਸ ਨੇ ਉੱਤਰ ਦਿੱਤਾ, "ਤੇਰਾ ਕਹਿਣਾ ਠੀਕ ਹੈ। ਪਰ ਇਕ ਤੋਂ ਦੂਜੀ, ਦੂਜੀ ਤੋਂ ਤੀਜੀ ਮੁਸ਼ਕਲ ਪੈਦਾ ਹੋ ਜਾਂਦੀ ਹੈ। ਆਦਮੀ ਜਵਾਨ ਹੋਵੇ ਤਾਂ ਓਨੀ ਚਿੰਤਾ ਨਹੀਂ ਹੁੰਦੀ। ਪਰ ਇਹ ਬੁੱਢੀ, ਹਰਟਾ ਦੀ ਮਾਂ, ਇਹ ਸਭ ਜਿੰਦਾ ਰਹਿ ਸਕਣਗੀਆਂ, ਉਸ ਯੁੱਧ ਵਿੱਚ?

ਮੇਰੇ ਮਨ ਵਿੱਚ ਇਕ ਵਿਚਾਰ ਆਉਂਦਾ ਹੈ। ਅਸੀਂ ਲੋਕ ਪੋਰਟ ਸਈਦ ਜਾਂ ਏਡਨ ਉਤਰ ਜਾਈਏ ਤਾਂ? ਮੇਰੇ ਕੋਲ ਜੋ ਕਪੜੇ ਹਨ, ਉਹ ਸਰਦੀਆਂ ਵਿੱਚ ਪਹਿਨਣ ਲਈ ਹਨ। ਧੁੱਪ ਵਿੱਚ ਰਹਿਣਾ ਹੋਵੇ ਤਾਂ ਨਵੇਂ ਕਪੜੇ ਹੋਣੇ ਚਾਹੀਦੇ ਹਨ। ਪੈਸੇ ਕਿੱਥੋਂ ਲਿਆਵਾਂਗੇ?"

ਅੱਖਾਂ ਅੱਗੇ ਕਈ ਤਸਵੀਰਾਂ ਘੁੰਮ ਗਈਆਂ। ਸੱਚ, ਇਨ੍ਹਾਂ ਦੇ ਉੱਤਰਦੇ ਰਹਿਣ ਦਾ ਮਤਲਬ ਗੁਲਸ਼ਰੇ ਉਡਾਉਂਦੇ ਹੋਏ ਘੁੰਮਣਾ ਨਹੀਂ ਹੈ। ਜ਼ਿੰਦਗੀ ਭਰ ਰਹਿਣਾ, ਹੱਥ ਪੈਰ ਮਾਰਨੇ ਅਤੇ ਗਰੀਬੀ ਵਿੱਚ ਜੀਣਾ!

ਫਿਰ ਵੀ ਦਿਲਾਸਾ ਦਿੰਦੇ ਹੋਏ ਮੈਂ ਕਿਹਾ, "ਤੁਸੀਂ ਐਵੇਂ ਡਰਦੇ ਹੋ। ਸਭ ਜਗ੍ਹਾ ਧੁੱਪ ਹੀ ਤਾਂ ਨਹੀਂ ਹੁੰਦੀ?"

ਉਸ ਨੇ ਕਿਹਾ, "ਮੈਂ ਜਾਣਦਾ ਹਾਂ। ਇਸ ਲਈ ਪਿੰਡ ਦੇਖਦਾ ਹਾਂ। ਆਸ-ਪਾਸ ਪਹਾੜ, ਨਦੀਆਂ ਕਿੱਥੇ ਹਨ, ਇਹ ਦੇਖਦਾ ਹਾਂ। ਅੰਦਾਜ਼ਾ ਲਾਉਣ ਦੀ ਕੋਸ਼ਿਸ਼ ਕਰਦਾ ਹਾਂ ਕਿ ਉੱਥੋਂ ਦੀ ਹਵਾ ਕਿਵੇਂ ਦੀ ਹੋਵੇਗੀ। ਸ਼ੰਘਾਈ ਜਾ ਰਿਹਾ ਹਾਂ ਨਾ! ਉੱਥੋਂ ਦਾ ਪੂਰਾ ਭੂਗੋਲ ਹੁਣ ਮੈਨੂੰ ਯਾਦ ਹੋ ਗਿਆ ਹੈ।"

ਮਾਰਥਾ ਆਈ ਸੀ। ਉਹ ਅਤੇ ਉਸ ਦੀ ਮਾਂ ਦੋਵਾਂ ਵਿੱਚ ਝਗੜਾ ਚਲ ਰਿਹਾ ਸੀ। ਉਹ ਮਦਨਾਨੀ ਦੇ ਨਾਲ ਪੋਰਟ ਸਈਦ ਉਤਰਨਾ ਚਾਹੁੰਦੀ ਸੀ। ਉੱਥੋਂ ਉਹ ਦੋਵੇਂ ਮੋਟਰ ਰਾਹੀਂ ਕਾਹਿਰਾ ਹੋ ਕੇ ਸੁਵੇਜ਼ ਵਿਖੇ ਫਿਰ ਜਹਾਜ਼ ਤੇ ਸਵਾਰ ਹੋਣ ਵਾਲੇ ਸਨ। ਬੁੱਢੀ ਨਹੀਂ ਸੀ ਮੰਨ ਰਹੀ। ਅਖ਼ੀਰ ਮਾਰਥ਼ਾ ਨੇ ਗੁੱਸੇ ਨਾਲ ਕਿਹਾ, "ਮੈਂ ਜਾ ਕੇ ਰਹਾਂਗੀ।" ਅਤੇ ਉਹ ਚਲੀ ਗਈ।

ਮੈਂ ਉੱਠ ਖੜਾ ਹੋਇਆ। ਮੈਂ ਕਾਇਟੇਲ ਤੋਂ ਪੁੱਛਿਆ, "ਅੱਜ ਰਾਤ ਪੋਰਟ ਸਈਦ ਦੇਖਣ ਲਈ ਤੁਸੀਂ ਉਤਰੋਗੇ ਨਾ?"

ਉਸ ਨੇ ਕਿਹਾ, "ਅਜੇ ਤਕ ਫ਼ੈਸਲਾ ਨਹੀਂ ਕੀਤਾ।"

ਮੈਂ ਇਕਦਮ ਕਿਹਾ, "ਇਹ ਕਿਵੇਂ ਹੋ ਸਕਦਾ ਹੈ? ਪੈਲਸ ਟਾਈਮ ਇਥੋਂ ਨਜ਼ਦੀਕ ਹੀ ਹੈ। ਅਸਲ ਵਿੱਚ ਇੱਥੇ ਉੱਤਰ ਕੇ ਕੁਝ ਦਿਨ ਰਹਿ ਕੇ, ਤੁਹਾਨੂੰ ਪੈਲਸ ਟਾਈਮ ਦੇਖਣਾ ਚਾਹੀਦਾ ਹੈ।"

ਪੈਲਸ ਟਾਈਮ ਦਾ ਨਾਂ ਸੁਣ ਕੇ ਮਾਰਥਾ ਦੀ ਮਾਂ ਨੇ ਗਰਦਨ ਉਤਾਂਹ ਚੁੱਕੀ। ਕਾਇਟੇਲ ਨੇ ਮੇਰੀ ਗੱਲ ਦਾ ਅਰਥ ਉਸ ਨੂੰ ਦੱਸਿਆ ਤਾਂ ਉਹ ਬੋਲੀ, "ਹੁਣੇ-ਹੁਣੇ ਤੂੰ ਪੁੱਛਿਆ ਸੀ ਨਾ, ਮੈਂ ਕਿੱਥੇ ਰਹਿਣਾ ਚਾਹੁੰਦੀ ਹਾਂ। ਹਰ ਗੱਲੋਂ ਦਿਲ ਉਚਾਟ ਹੋ ਗਿਆ ਹੈ। ਇਕ ਹੀ ਇੱਛਾ ਬਾਕੀ ਹੈ। ਸਭ ਕੁਝ ਛੱਡ ਦੇਵਾਂ, ਪੈਲਸ ਟਾਈਮ ਦੀ ਪਵਿੱਤਰ ਧਰਤੀ ਤੇ ਮਰਾਂ ਅਤੇ ਇੱਥੇ ਹੀ ਦਫ਼ਨਾ ਦਿੱਤੀ ਜਾਵਾਂ।"

ਕਈ ਵਾਰ ਮੈਨੂੰ ਲੁਈ ਤੇ ਹਾਸਾ ਆਉਂਦਾ ਹੈ। ਬਹੁਤ ਸ਼ਰਾਰਤੀ ਤਾਂ ਉਹ ਸੀ ਹੀ; ਪਰ ਉਸ ਦੀਆਂ ਸ਼ਰਾਰਤਾਂ ਬਹੁਤ ਅਜੀਬ ਹੁੰਦੀਆਂ ਸਨ। ਜੇਕਰ ਉਹ ਉਮਰ ਵਿੱਚ ਵੱਡਾ ਹੁੰਦਾ ਤਾਂ ਇਹ ਸ਼ਰਾਰਤਾਂ ਹੋਰ ਵੀ ਮਜ਼ੇਦਾਰ ਲੱਗਣੀਆਂ ਸਨ। ਇਸ ਤਰ੍ਹਾਂ ਲੱਗਦਾ ਸੀ ਕਿ ਉਹ ਜਾਣ-ਬੁੱਝ ਕੇ ਹਾਸਾ-ਮਖ਼ੌਲ ਕਰਦਾ ਹੈ। ਸ਼ਿੰਦੇ ਤਾਂ ਉਸ ਨੂੰ ਯੂਰਪੀ ਸਭਿਅਤਾ ਨੂੰ ਮੂੰਹ ਚਿੜ੍ਹਾ ਕੇ ਦਿਖਾਉਣ ਵਾਲਾ ਹੁਸ਼ਿਆਰ ਵਿਦੂਸ਼ਕ ਸਮਝਦਾ ਅਤੇ ਸੱਚਮੁਚ ਉਸ ਦੀਆਂ ਕੁਝ ਸ਼ਰਾਰਤਾਂ ਦਾ ਇਸ ਤਰ੍ਹਾਂ ਮਤਲਬ ਨਾ ਕੱਢਣਾ ਵੀ ਮੁਸ਼ਕਲ ਹੀ ਸੀ। "ਗੁੱਡ

ਮਾਰਨਿੰਗ, ਲੁਈ।" ਕਹਿੰਦਿਆਂ ਹੱਥ ਮਿਲਾਉਣ ਲਈ ਅੱਗੇ ਵਧਾਇਆ ਜਾਵੇ ਤਾਂ ਉਸ ਨੂੰ ਸਵੀਕਾਰ ਨਾ ਕਰਕੇ ਉਹ ਨਾਜ਼ੀ ਸਲਾਮ ਕਰਦਾ, ਹੱਥ ਉੱਪਰ ਉਠਾਉਂਦਾ ਪਰ ਉਸ ਦਾ ਅਭਿਨੈ ਇਸ ਤਰ੍ਹਾਂ ਦਾ ਹੁੰਦਾ ਜਿਵੇਂ ਕਿਸੇ ਨੂੰ ਤਮਾਚਾ ਮਾਰਨ ਜਾ ਰਿਹਾ ਹੋਵੇ। ਸਵਾਗਤ ਦਾ ਹੋਰ ਇਕ ਢੰਗ ਯੂਰਪ ਵਿੱਚ ਪ੍ਰਚਲਿਤ ਹੈ। ਮਿਲਣ ਸਮੇਂ ਹੀ ਮੁਸਕਰਾਉਣਾ। ਕਈ ਵਾਰ ਤਾਂ ਇਹ ਮੁਸਕਰਾਹਟ ਇਤਨੀ ਬਣਾਵਟੀ ਹੁੰਦੀ ਹੈ ਕਿ ਲੱਗਦਾ ਹੈ, ਕਿਤੇ ਇਹ ਖਿਝਾਉਣ ਲਈ ਤਾਂ ਨਹੀਂ ਹੈ? ਪਰ ਹੱਸਣਾ ਅਤੇ ਫਿਰ ਗੰਭੀਰ ਹੋ ਜਾਣਾ, ਇਹ ਰਿਵਾਜ ਬਣ ਗਿਆ ਹੈ। ਵਿਚਾਰੀ ਲੁਈ ਦੀ ਮਾਂ ਮਿਲਣ ਸਮੇਂ ਇਸ ਤਰ੍ਹਾਂ ਮੁਸਕਰਾਉਂਦੀ। ਇਹ ਹਜ਼ਰਤ ਉਸ ਸਮੇਂ ਜਾਣ ਬੁਝ ਕੇ ਦੰਦ ਕੱਢਦੇ, ਫਿਰ ਗੰਭੀਰ ਹੋ ਜਾਂਦੇ ਅਤੇ ਮਾਂ ਵੱਲ ਦੇਖਣ ਲੱਗਦੇ। ਸ਼ੁਰੂ-ਸ਼ੁਰੂ ਵਿੱਚ ਮੈਂ ਸਮਝ ਨਹੀਂ ਸਕਿਆ ਸੀ, ਪਰ ਬਾਅਦ ਵਿੱਚ ਮੈਂ ਇਸ ਦਾ ਮਤਲਬ ਸਮਝ ਗਿਆ। ਉਸ ਦੀ ਮਾਂ ਦਾ ਚਿਹਰਾ ਆਮ ਵਰਗਾ, ਮਧੁਰ ਅਤੇ ਹੱਸਮੁਖ ਦਿਖਾਈ ਦਿੰਦਾ। ਪਰ ਉਸ ਕੁਦਰਤੀ ਸਵਾਗਤ ਦੀ ਮੁਸਕਰਾਹਟ ਬਹੁਤ ਕਰੂਪ ਹੁੰਦੀ। ਸ਼ਾਇਦ ਇਸ ਲਈ ਉਸ ਬੱਚੇ ਦੇ ਮਨ ਤੇ ਉਸ ਦਾ ਸਦਾ ਲਈ ਗਹਿਰਾ ਪ੍ਰਭਾਵ ਪਿਆ ਹੋਵੇਗਾ। ਫਿਰ ਵੀ ਐਸਾ ਕਰੂਪ ਹਾਸਾ ਹੱਸਣਾ ਉਸ ਦੇ ਖ਼ੂਬਸੂਰਤ ਚਿਹਰੇ ਲਈ ਯਤਨ ਕਰਕੇ ਵੀ ਸੰਭਵ ਨਹੀਂ ਸੀ। ਉਸ ਰਾਤ ਨਾਚ ਸੀ। ਮੰਡਲ ਦੇ ਨਾਲ ਉਸ ਦੀ ਮਾਂ ਜੀ ਭਰ ਕੇ ਨੱਚੀ। ਸਭ ਯਹੂਦੀ ਖੁਸ਼ੀ ਦੀਆਂ ਘੜੀਆਂ ਦਾ ਅਨੰਦ ਮਾਣਦੇ, ਚਾਹੁੰਦੇ ਕਿ ਇਹ ਘੜੀ ਹੋਰ ਜ਼ਿਆਦਾ ਲੰਬੀ ਹੋ ਜਾਵੇ। ਉਸ ਦੇ ਮਨ ਵਿੱਚ ਮੰਡਲ ਲਈ ਕ੍ਰਿਤੱਗਤਾ ਦਾ ਗਹਿਰਾ ਭਾਵ ਉਤਪੰਨ ਹੋਇਆ। ਨਾਚ ਸਮਾਪਤ ਹੋਣ ਬਾਅਦ ਵਿਦਾ ਲੈਂਦਿਆਂ ਉਸ ਨੇ ਮੰਡਲ ਨੂੰ ਦਿਲੋਂ ਬਹੁਤ ਧੰਨਵਾਦ ਦਿੱਤਾ। ਮੰਡਲ ਦਾ ਮਨ ਵੀ ਪਿੱਘਲ ਗਿਆ। "ਪਲੱਈਅਰ" ਕਹਿ ਕੇ ਉਸ ਨੇ ਉਦਾਰਤਾ ਨਾਲ ਝੁਕ ਕੇ ਉਸ ਦਾ ਹੱਥ ਆਪਣੇ ਹੱਥ ਵਿੱਚ ਲਿਆ ਅਤੇ ਮੂੰਹ ਦੇ ਨੇੜੇ ਲਿਆ ਕੇ ਚੁੰਮਿਆ। ਲੁਈ ਗੋਦ ਵਿੱਚ ਸੀ। ਉਸ ਨੂੰ ਵੀ, 'ਗੁਡ-ਨਾਈਟ' ਕਹਿ ਕੇ ਮੰਡਲ ਨੇ ਉਸ ਨਾਲ ਹੱਥ ਮਿਲਾਉਣਾ ਚਾਹਿਆ ਪਰ ਇਸ ਹਜ਼ਰਤ ਨੇ ਬਹੁਤ ਸ਼ਰਾਰਤ ਨਾਲ ਉਸ ਦਾ ਹੱਥ ਫੜਿਆ ਅਤੇ ਜ਼ੋਰ ਨਾਲ ਮੁੱਚ ਵੱਢਿਆ। ਮੈਂ ਠੀਕ-ਠੀਕ ਨਹੀਂ ਸਮਝ ਰਿਹਾ ਸੀ ਕਿ ਉਸ ਨੇ ਇਸ ਤਰ੍ਹਾਂ ਉਸ ਚੁੰਮਣ ਦਾ ਪ੍ਰਤਿਦਾਨ ਦਿੱਤਾ ਜਾਂ ਕਿ ਪਰਾਈ ਇਸਤ੍ਰੀ ਦੇ ਹੱਥ ਦਾ ਚੁੰਮਣ ਲੈਣ ਦੀ ਪ੍ਰਥਾ ਦਾ ਇਹ ਸਖਤ ਪ੍ਰਤਿਵਾਦ ਸੀ ਜਾਂ ਉਸ ਦੀ ਮਾਂ ਦੀ ਮਜਬੂਰੀ ਦਾ ਨਾਜ਼ਾਇਜ ਫਾਇਦਾ ਉਠਾਇਆ ਗਿਆ ਸੀ, ਇਸ ਵਿਚਾਰ ਕਾਰਨ ਲੁਈ ਨੇ ਬਦਲਾ ਲਿਆ ਸੀ। ਪਰ ਸ਼ਿੰਦੇ ਪਿੱਛੇ ਸੀ, ਉਸ ਨੂੰ ਬਹੁਤ ਹਾਸਾ ਆਇਆ ਅਤੇ ਉਹ ਖੁਸ਼ ਹੋ ਗਿਆ। ਉਨ੍ਹਾਂ ਨੇ ਪਿਆਰ ਨਾਲ ਉਸ ਨੂੰ ਇਕਦਮ ਗੋਦ ਵਿੱਚ ਲੈ ਲਿਆ ਅਤੇ ਮੈਨੂੰ ਕਿਹਾ, "ਜ਼ਰਾ ਸੰਭਲ ਕੇ ਰਹਿਣਾ। ਔਰਤਾਂ ਨਾਲ ਛੇੜਖ਼ਾਨੀ ਕਰਨ ਵਾਲਿਆਂ ਤੇ ਇਸ ਨੰਨ੍ਹੇ ਜਿਹੇ ਯਹੂਦੀ ਨੂੰ ਵੀ ਗੁੱਸਾ ਆਉਂਦਾ ਹੈ।"

ਮੈਂ ਹੱਸ ਕੇ ਕਿਹਾ, "ਆਉਂਦਾ ਹੋਵੇਗਾ, ਮੈਨੂੰ ਕੀ?"

"ਯਾਦ ਰੱਖਣਾ, ਮੇਰੀ ਨਜ਼ਰ ਤੇਰੇ ਉੱਪਰ ਹੈ।"

ਮੈਂ ਕਿਹਾ, "ਮੈਂ ਵੀ ਤੇਰੇ ਤੇ ਨਜ਼ਰ ਰੱਖੀ ਹੋਈ ਹੈ।"

"ਮਤਲਬ?"

"ਯਾਦ ਹੈ ਨਾ ਉਸ ਦਿਨ ਦਾ? ਗੁੱਡ ਬਾਈ, ਬੈਟਰ ਮੰਮੀ! ਲੁਈ ਦਾ ਬਹਾਨਾ ਅਤੇ

ਮਾਂ ਨਾਲ ਦੋਸਤੀ!"

ਸ਼ਿੰਦੇ ਜ਼ੋਰ ਨਾਲ ਹੱਸਿਆ ਅਤੇ ਕਹਿਣ ਲੱਗਾ, "ਉਸ ਦੀ ਚਿੰਤਾ ਨਾ ਕਰੋ। ਲੁਈ ਆਪਣੀ ਮਾਂ ਦਾ ਚੰਗਾ ਪਹਿਰੇਦਾਰ ਹੈ। ਮੈਂ ਥੋੜ੍ਹੀ ਜਿਹੀ ਵੀ ਜ਼ਿਆਦਤੀ ਕੀਤੀ ਤਾਂ ਮੈਨੂੰ ਜ਼ੋਰ ਨਾਲ ਕੱਟੇਗਾ। ਕਿਉਂ ਲੁਈ?"

ਲੁਈ ਨੇ ਗਰਦਨ ਹਿਲਾਈ। ਉਸ ਦੇ ਸਿਰ 'ਤੇ ਘੁੰਗਰਾਲੇ ਵਾਲਾਂ ਦੀ ਇਕ ਲੱਟ ਸੀ, ਜੋ ਥਰਥਰਾ ਉੱਠੀ। ਵਿਸ਼ੁੱਧ ਜਰਮਨ ਵਿੱਚ ਹਾਮੀ ਭਰਦਿਆਂ ਉਸ ਨੇ ਕਿਹਾ, "ਹਾਂ!" ਸ਼ਿੰਦੇ ਨੇ ਉਸ ਨੂੰ ਗੁਦਗੁਦੀ ਕਰਦਿਆਂ ਕਿਹਾ, "ਪੱਠੇ ਨੇ ਇਕ ਵੀ ਸ਼ਬਦ ਅੰਗ੍ਰੇਜ਼ੀ ਦਾ ਨਾ ਬੋਲਣ ਦੀ ਕਸਮ ਖਾਧੀ ਹੋਈ ਹੈ। ਲੁਈ ਯੈਸ ਕਹੋ, ਸੇ ਯੈਸ।" ਪਰ ਲੁਈ ਹੁਣ ਸਭ ਸਮਝ ਗਿਆ ਸੀ। ਅੰਗ੍ਰੇਜ਼ੀ ਟਾਲਣਾ ਉਸ ਦੇ ਨਟਖਟ ਸੁਭਾਅ ਦਾ ਹੀ ਇਕ ਹਿੱਸਾ ਬਣ ਚੁੱਕਿਆ ਸੀ। ਉਸ ਨੇ ਯੈਸ ਕਹਿਣ ਤੋਂ ਇਨਕਾਰ ਕਰ ਦਿੱਤਾ। ਸ਼ਿੰਦੇ ਨੇ ਪਿਆਰ ਨਾਲ ਉਸ ਦੀ ਗਲ੍ਹ 'ਤੇ ਚੂੰਢੀ ਵੱਢਦਿਆਂ ਕਿਹਾ, "ਤੂੰ ਠਹਿਰ, ਸ਼ੈਤਾਨ। ਅੱਜ ਤੇਰੇ ਤੋਂ ਅੰਗ੍ਰੇਜ਼ੀ ਬੁਲਵਾ ਕੇ ਹੀ ਰਹਾਂਗਾ।"

ਬਾਅਦ ਵਿੱਚ ਉਹ ਉਸ ਨੂੰ ਲੈ ਕੇ ਪਿਆਨੋ ਦੇ ਕੋਲ ਗਏ। ਉਸ ਨੂੰ ਗੋਦ ਵਿੱਚ ਬਿਠਾ ਕੇ ਪਿਆਨੋ ਖੋਲ੍ਹ ਕੇ ਵਜਾਉਣਾ ਸ਼ੁਰੂ ਕਰ ਦਿੱਤਾ।

ਥੋੜ੍ਹੀ ਦੇਰ ਵਿੱਚ ਉਸ ਮਧੁਰ ਆਵਾਜ਼ ਨੇ ਜਵਾਨਾਂ ਨੂੰ ਆਪਣੇ ਵੱਲ ਖਿੱਚ ਲਿਆ। ਨਾਚ ਸ਼ੁਰੂ ਹੋਇਆ। ਲੈਅ ਤੇਜ਼ ਹੋਣ ਲੱਗੀ। ਲੁਈ ਖੁਸ਼ੀ ਨਾਲ ਤਾਲੀਆਂ ਵਜਾਉਣ ਲੱਗਾ। ਮੈਂ ਉਸ ਨੂੰ ਆਪਣੀ ਗੋਦ ਵਿੱਚ ਲੈ ਲਿਆ। ਉਸ ਦਾ ਇਕ ਹੱਥ ਆਪਣੇ ਹੱਥ ਵਿੱਚ ਲੈ ਕੇ ਦੂਜੇ ਹੱਥ ਨਾਲ ਉਸ ਨੂੰ ਸੀਨੇ ਲਗਾਇਆ ਅਤੇ ਨਾਚ ਵਿੱਚ ਸ਼ਾਮਲ ਹੋ ਗਿਆ।

ਨਾਚ ਦੀ ਗਤੀ ਤੇਜ਼ ਹੋਈ। ਸ਼ਿੰਦੇ ਵੀ ਜੋਸ਼ ਵਿੱਚ ਆ ਗਿਆ। ਲੁਈ ਦੇ ਮਨ ਦੀਆਂ ਦੱਬੀਆਂ ਆਨੰਦ ਦੀਆਂ ਧਾਰਾਵਾਂ ਖੁਲ੍ਹ ਕੇ ਵਹਿਣ ਲੱਗੀਆਂ। ਉਹ ਖੁਸ਼ੀ ਨਾਲ ਕਿਲਕਾਰੀਆਂ ਮਾਰਨ ਲੱਗਾ, ਜਿਵੇਂ ਉਹ ਸੱਭ ਦੇ ਮਨ ਦੀ ਅਸੀਮ ਸੁੱਖ ਦੀ ਭਾਵਨਾ ਦਾ ਪ੍ਰਗਟਾਵਾ ਕਰ ਰਿਹਾ ਸੀ।

ਪਿਆਨੋ ਥਮ ਗਿਆ। ਲੁਈ ਨੂੰ ਮੈਂ ਉਤਾਰ ਦਿੱਤਾ। ਉਹ ਦੌੜ ਕੇ ਸ਼ਿੰਦੇ ਕੋਲ ਗਿਆ। ਫਿਰ ਪਿਆਨੋ ਵਜਾਉਣ ਲਈ ਕਹਿਣ ਲੱਗਾ। ਸ਼ਿੰਦੇ ਨੇ ਉਸ ਨੂੰ ਪੁੱਛਿਆ, "ਲੁਈ, ਮੈਂ ਪਿਆਨੋ ਵਜਾਵਾਂ?"

ਉਸ ਨੇ ਖੁਸ਼ੀ ਨਾਲ ਗਰਦਨ ਹਿਲਾਈ ਅਤੇ ਬੋਲਿਆ, "ਯਾਹ! ਯਾਹ!" ਸ਼ਿੰਦੇ ਨੇ ਇਕ ਉਂਗਲੀ ਪਿਆਨੋ ਤੇ ਰੱਖੀ। ਕਿਹਾ, "ਹਾਂ ਨਹੀਂ, ਅੰਗ੍ਰੇਜ਼ੀ ਵਿੱਚ 'ਹਾਂ' ਕਹੋ 'ਹਾਂ'। 'ਯੈਸ' ਕਹੋ।"

ਉਸ ਨੇ ਇਕਦਮ ਕਿਹਾ, "ਯੈਸ, ਯੈਸ!"

ਇਕ ਦੋ ਵਾਰ ਉਂਗਲੀਆਂ ਚਲਾ ਕੇ ਉਹ ਫਿਰ ਰੁਕ ਗਿਆ ਤੇ ਕਹਿਣ ਲੱਗਾ, "ਹੋਰ ਵਜਾਵਾਂ?"

"ਯਾਹ!" ਅਤੇ ਉਸ ਦੀਆਂ ਅੱਖਾਂ ਦੇ ਭਾਵਾਂ ਤੋਂ ਅੰਦਾਜ਼ਾ ਲਾ ਕੇ ਤੁਰੰਤ ਬੋਲਿਆ, "ਯੈਸ!"

"ਤਾਂ ਕਹੋ – ਅੰਕਲ, ਪਲੇਅ ਪਿਆਨੋ!"

ਹਰ ਕੀਮਤ ਅਦਾ ਕਰਨ ਨੂੰ ਤਿਆਰ ਹੋ ਕੇ ਉਹ ਬੋਲਿਆ, "ਅੰਕਲ, ਪਲੇਅ ਪਿਆਨੋ।"

ਸ਼ਿੰਦੇ ਜਿੱਤ ਗਿਆ ਸੀ! ਉਸ ਨੇ ਵਿਰੋਧ ਦੀਆਂ ਸਭ ਭਾਵਨਾਵਾਂ ਨੂੰ ਪਿੱਛੇ ਕਰਦਿਆਂ ਹੋਇਆਂ ਕਿਹਾ, "ਕਹੋ - ਆਈ ਲਾਈਕ ਪਿਆਨੋ!"

"ਆਈ ਲਾਈਕ ਪਿਆਨੋ!"

"ਆਈ ਲਾਈਕ ਇੰਗਲਿਸ਼!"

"ਵੈਰੀ ਮਚ!"

"ਵੈਰੀ ਮਚ!"

ਉਸ ਦੀ ਦੀਨਤਾ ਕਾਰਨ ਸ਼ਿੰਦੇ ਦਾ ਮਨ ਪਿੱਘਲ ਗਿਆ। ਉਸ ਨੂੰ ਆਪਣੇ ਕੋਲ ਬੁਲਾ ਕੇ ਉਸ ਨੇ ਇਕਦਮ ਪਿਆਰ ਭਰੀ ਆਵਾਜ਼ ਵਿੱਚ ਕਿਹਾ, "ਬੇਬੀ, ਆਈ ਲਾਈਕ ਯੂ!"

ਸੰਗੀਤ ਦੇ ਜਾਦੂਮਈ ਅਸਰ ਕਾਰਨ ਜਿਵੇਂ ਉਹ ਸੁੱਧ-ਬੁੱਧ ਖੋ ਚੁੱਕਾ ਸੀ। ਅਭਿਮਾਨ, ਹੱਠ, ਡਾਈਸ ਦੇ ਲਈ ਉਸ ਦੀ ਦਿਲੋਂ ਬਨਤੀ ਸਭ ਗੱਲਾਂ ਦਿਮਾਗ਼ ਵਿੱਚ ਆ ਕੇ ਚਲੀਆਂ ਗਈਆਂ। ਸਭ ਨੂੰ ਹਾਸਾ ਆਇਆ। ਸ਼ਿੰਦੇ ਨੇ ਉਸ ਨੂੰ ਉੱਪਰ ਉਠਾ ਕੇ ਗੋਦ ਵਿੱਚ ਲਿਆ। ਮੈਨੂੰ ਕਿਹਾ, "ਹੁਣ ਕੱਲ੍ਹ ਸਵੇਰ ਤੱਕ ਇਸ ਨੂੰ ਅੰਗ੍ਰੇਜ਼ੀ ਦਾ ਪ੍ਰੋਫ਼ੈਸਰ ਬਣਾ ਕੇ ਹੀ ਛੱਡਾਂਗਾ।"

ਮੈਂ ਕਿਹਾ, "ਸਵੇਰ ਤੱਕ? ਇਸਦਾ ਮਤਲਬ ਤੁਸੀਂ ਪੋਰਟ ਸਈਦ ਨਹੀਂ ਜਾਓਗੇ?"

"ਇਹ ਕਿਵੇਂ ਹੋ ਸਕਦਾ ਹੈ? ਜਾਵਾਂਗਾ ਅਤੇ ਜ਼ਰੂਰ ਜਾਵਾਂਗਾ। ਇਸ ਨੂੰ ਵੀ ਨਾਲ ਲੈ ਜਾਵਾਂਗਾ। ਕਿਉਂ ਲੁਈ? ਕਹੋ, ਯੈਸ! ਉਸ ਨੇ ਖੁਸ਼ੀ-ਖੁਸ਼ੀ ਸਹਿਮਤੀ ਪ੍ਰਗਟ ਕੀਤੀ। ਮੇਰੇ ਮੋਢੇ ਨੂੰ ਕਿਸੇ ਨੇ ਪਿੱਛਿਉਂ ਛੁਹਿਆ। ਮੈਂ ਮੁੜ ਕੇ ਦੇਖਿਆ। ਹਰਟਾ ਖੜੀ ਸੀ।

ਉਸ ਦਾ ਪਹਿਰਾਵਾ ਦੇਖ ਕੇ ਮੈਨੂੰ ਹੈਰਾਨਗੀ ਹੋਈ। ਉਹ ਚੰਗੀ ਤਰ੍ਹਾਂ ਸੰਵਰੀ ਹੋਈ ਸੀ। ਮੱਥੇ ਤੇ ਫੁੱਲ ਲਾਏ ਹੋਏ ਸਨ। ਪੈਰਾਂ ਤੱਕ ਸੁੰਦਰ ਰੇਸ਼ਮੀ ਗਾਊਨ। ਮੋਢੇ, ਪਿੱਠ, ਗਲਾ ਅਤੇ ਛਾਤੀ ਆਦਿ ਅੰਗ ਦਿਖਾਈ ਦੇ ਰਹੇ ਸਨ। ਮੋਢੇ ਉੱਪਰ ਲਾਲ ਸ਼ਾਲ ਰੱਖਿਆ ਹੋਇਆ ਸੀ। ਛਾਤੀ ਦੇ ਕੋਲ ਆਲ ਪਿੰਨ ਨਾਲ ਇਕ ਫੁੱਲ ਲਗਾਇਆ ਹੋਇਆ ਸੀ। ਇਹ ਫੁੱਲ ਥੱਰਥਰਾ ਰਿਹਾ ਸੀ।

ਉਸ ਦੇ ਨਾਲ ਮੰਨਾਨ ਸੀ। ਉਸ ਨੇ ਰਾਤ ਦੇ ਖਾਣੇ ਸਮੇਂ ਪਾਉਣ ਵਾਲਾ ਸੂਟ ਪਾਇਆ ਹੋਇਆ ਸੀ। ਲੱਗਦਾ ਸੀ, ਦੋਵੇਂ ਨਾਚ ਲਈ ਤਿਆਰ ਹੋ ਕੇ ਆਏ ਹਨ। ਉਸ ਨੇ ਫਿਰ ਮੇਰੇ ਵਲ ਦੇਖਿਆ। ਅੱਖਾਂ ਵਿੱਚ ਹੁਸਨ ਦਾ ਮਾਣ ਸੀ। ਮੈਨੂੰ ਕਹਿਣ ਲੱਗੀ,"ਮੈਂ ਤੁਹਾਥੋਂ ਕੁਝ ਪੁੱਛਣਾ ਚਾਹੁੰਦੀ ਹਾਂ। ਕੀ ਹੋ ਸਕਦਾ ਹੈ ਉਹ, ਦੱਸੋ!"

ਮੰਨਾਨ ਦੇ ਮੱਥੇ ਤੇ ਵਲ ਪੈ ਗਏ। ਹਰਟਾ ਦੇ ਨਾਲ ਬਣੇ ਮੇਰੇ ਸੰਬੰਧ ਉਸ ਨੂੰ ਪਸੰਦ ਨਹੀਂ ਸਨ। ਮੈਂ ਜਾਣ-ਬੁੱਝ ਕੇ ਕਿਹਾ,"ਜੇਕਰ ਤੂੰ ਇਹ ਪੁੱਛਣ ਆਈ ਹੈਂ ਕਿ ਮੈਂ ਤੇਰੇ ਨਾਲ ਨੱਚਾਂਗਾ ਜਾਂ ਨਹੀਂ, ਤਾਂ ਤੇਰਾ ਇਹ ਸਵਾਲ ਬੇਕਾਰ ਹੈ ਕਿਉਂਕਿ ਮੈਨੂੰ ਨੱਚਣਾ ਨਹੀਂ ਆਉਂਦਾ।"

ਉਸ ਨੇ ਮੇਰਾ ਹੱਥ ਪਕੜਿਆ ਅਤੇ ਇਕ ਟੇਬਲ ਦੇ ਕੋਲ ਲਿਜਾ ਕੇ ਮੈਨੂੰ ਬਿਠਾ ਦਿੱਤਾ। ਮੰਨਾਨ ਵੀ ਬੈਠ ਗਿਆ। ਫਿਰ ਮੈਨੂੰ ਕਹਿਣ ਲੱਗੀ,"ਇਹ ਨਹੀਂ ਪੁੱਛਦੀ। ਮੈਂ ਹਰ

ਇਕ ਤੋਂ ਇਕ ਹੀ ਸਵਾਲ ਪੁੱਛ ਰਹੀ ਹਾਂ। ਮਿਸਟਰ ਮੰਨਾਨ ਤੋਂ ਵੀ ਪੁੱਛਿਆ। ਤੁਹਾਨੂੰ ਵੀ ਪੁੱਛਦੀ ਹਾਂ। ਦੱਸੋ, ਮੈਂ ਕਿਸ ਤਰ੍ਹਾਂ ਦੀ ਲੱਗ ਰਹੀ ਹਾਂ।"

ਮੈਂ ਉਸ ਵਲ ਦੇਖਦਿਆਂ ਕਿਹਾ,"ਜਿਵੇਂ ਤੇਰੇ ਗੁਆਚੇ ਕਪੜੇ ਵਾਪਸ ਮਿਲ ਗਏ ਹੋਣ।" ਉਹ ਗੰਭੀਰ ਹੋ ਗਈ। ਮੰਨਾਨ ਮੇਰੀ ਵੱਲ ਮੁੜ ਕੇ ਬੋਲਿਆ,"ਤੂੰ ਫਰਾਊਲਾਈਨ ਦਾ ਅਪਮਾਨ ਕਰਨ ਦੇ ਮੂਡ ਵਿੱਚ ਏਂ।" ਮੈਂ ਕੁਰਸੀ ਤੋਂ ਉੱਠ ਖੜਾ ਹੋਇਆ। ਮੈਂ ਦੋਵਾਂ ਨੂੰ ਕਿਹਾ," ਮੁਆਫ਼ ਕਰਨਾ! ਫਰਾਊਲਾਈਨ ਦਾ ਅਪਮਾਨ ਕਰਨ ਦੀ ਗੱਲ ਮੈਂ ਸੋਚ ਵੀ ਨਹੀਂ ਸਕਦਾ। ਤੇਰੇ ਕਪੜੇ ਖੋਹ ਗਏ ਸਨ। ਮੈਨੂੰ ਖ਼ੁਸ਼ੀ ਹੋਈ ਕਿ ਕਪੜੇ ਵਾਪਸ ਮਿਲ ਗਏ। ਉਸ ਖ਼ੁਸ਼ੀ ਨੂੰ ਮੈਂ ਪ੍ਰਗਟ ਕੀਤਾ।

ਇਤਨਾ ਕਹਿ ਕੇ ਮੈਂ ਮੁੜਿਆ ਅਤੇ ਗੁਡ ਨਾਈਟ ਕਹਿ ਕੇ ਪਾਨਗ੍ਰਹਿ ਦੇ ਬਾਹਰ ਚਲਾ ਗਿਆ। ਮੈਂ ਡੈੱਕ 'ਤੇ ਖੜਾ ਸੀ। ਪੋਰਟ ਸਈਦ ਨਜ਼ਦੀਕ ਆ ਰਿਹਾ ਸੀ। ਸਾਗਰ ਛੋਟਾ ਹੋ ਕੇ ਧਰਤੀ ਦੀ ਗੋਦ ਵਿੱਚ ਸਿਮਟਦਾ ਜਾ ਰਿਹਾ ਸੀ। ਉਹ ਦੀਪਮਾਲਾਵਾਂ ਨੂੰ ਦੇਖ ਕੇ ਬੜਾ ਪ੍ਰਭਾਵਿਤ ਹੋਇਆ। ਥੋੜ੍ਹੀ ਹੀ ਦੇਰ ਵਿੱਚ ਪੋਰਟ ਸਈਦ ਦੀ ਬੰਦਰਗਾਹ ਤੈਰਦੀ ਹੋਈ ਜਹਾਜ਼ ਕੋਲ ਆ ਗਈ।

ਹਰਟਾ ਨੇੜੇ ਆ ਕੇ ਖੜੀ ਹੋ ਗਈ ਸੀ। ਉਹ ਕਹਿਣ ਲੱਗੀ,"ਤੈਨੂੰ ਇਕ ਗੱਲ ਦੱਸਣਾ ਚਾਹੁੰਦੀ ਹਾਂ, ਬਾਬ!" ਉਸ ਵੱਲ ਨਾ ਦੇਖਦਿਆਂ, ਮੈਂ ਪੁੱਛਿਆ,"ਕੀ?"

"ਠਹਿਰੋ, ਦੇਖਦੀ ਹਾਂ ਕਿ ਕੋਈ ਸੁਣ ਤਾਂ ਨਹੀਂ ਰਿਹਾ!" ਇਤਨਾ ਕਹਿ ਕੇ ਉਸ ਨੇ ਚੁਫੇਰੇ ਦੇਖਿਆ। ਬਾਅਦ ਵਿੱਚ ਗੰਭੀਰਤਾ ਨਾਲ ਮੇਰਾ ਹੱਥ ਫੜ੍ਹ ਕੇ ਬਿਲਕੁਲ ਹੌਲੀ ਆਵਾਜ਼ ਵਿੱਚ ਕਿਹਾ,"ਦੱਸਦੀ ਹਾਂ। ਪਰ ਤੂੰ ਇਹ ਗੱਲ ਕਿਸੇ ਨੂੰ ਨਾ ਦੱਸਣਾ।"

"ਨਹੀਂ ਦੱਸਾਂਗਾ।"

"ਬਾਬ, ਕਿਸੇ ਨੂੰ ਨਾ ਕਹਿਣਾ। ਤੁਸੀਂ ਮੈਨੂੰ ਬਿਲਕੁਲ ਚੰਗੇ ਨਹੀਂ ਲੱਗਦੇ।"

ਮੈਂ ਉਸ ਨੂੰ ਕਿਹਾ,"ਕਿਸੇ ਨੂੰ ਨਹੀਂ ਕਹਾਂਗਾ, ਪਰ ਇਕ ਵਿਅਕਤੀ ਨੂੰ ਕਹਿਣ ਦੀ ਬੜੀ ਇੱਛਾ ਹੈ।"

"ਕਿਸ ਨੂੰ"

"ਮਿਸਟਰ ਮੰਨਾਨ ਨੂੰ!"

ਉਸ ਨੇ ਘੂਰ ਕੇ ਮੇਰੇ ਵੱਲ ਦੇਖਿਆ। ਮੇਰੇ ਮੋਢੇ ਫੜ ਲਏ। ਹੌਲੀ ਜਿਹੀ ਚੁੰਮਿਆ ਅਤੇ ਕਹਿਣ ਲੱਗੀ, "ਹੁਣ ਮੈਨੂੰ ਕਿੰਨਾ ਚੰਗਾ ਲੱਗਦਾ ਹੈ। ਤੁਸੀਂ ਜਲਣ ਲੱਗੇ ਹੋ ਨਾ? ਤੈਨੂੰ ਖ਼ੂਬ ਸਤਾਉਣਾ ਚਾਹੁੰਦੀ ਹਾਂ। ਹੁਣੇ-ਹੁਣੇ ਮੈਂ ਡੈੱਕ ਤੇ ਤੇਰੀ ਰਾਹ ਦੇਖ ਰਹੀ ਸੀ, ਤੁਸੀਂ ਨਹੀਂ ਹੀ ਆਏ ਨਾ?"

ਉਸ ਨੂੰ ਅਲੱਗ ਕਰਦਿਆਂ ਮੈਂ ਕਿਹਾ,"ਝੂਠ! ਮੈਂ ਉੱਪਰ ਹੋ ਕੇ ਆਇਆ ਹਾਂ। ਤੈਨੂੰ ਬਹੁਤ ਲੱਭਦਾ ਰਿਹਾ। ਤੂੰ ਡੈੱਕ 'ਤੇ ਨਹੀਂ ਸੀ।"

"ਖਾਣਾ ਖਾਣ ਦੇ ਬਾਅਦ ਦੋ ਘੰਟੇ ਉਹ ਸਾਹਮਣੇ ਵਾਲੇ ਖੰਭੇ ਪਾਸ ਖੜੀ ਰਹੀ।"

"ਹੋ ਸਕਦਾ ਹੈ! ਪਰ ਹਨੇਰੇ ਵਿੱਚ ਕੋਈ ਕਿਵੇਂ ਪਛਾਣੇ? ਮੱਥੇ ਤੇ ਦੀਪਗ੍ਰਹਿ ਵਰਗਾ ਪ੍ਰਕਾਸ਼ ਰੱਖ ਲੈਣਾ ਸੀ!"

ਉਹ ਥੋੜ੍ਹੀ ਦੂਰ ਸਰਕ ਗਈ। ਬਾਹਰ ਦੇਖਣ ਲੱਗੀ। ਬਾਅਦ ਵਿੱਚ

ਬੋਲੀ,"ਆਪਣਿਆਂ ਦੀ ਪਹਿਚਾਣ ਲਈ ਕੀ ਚਿਹਰਾ ਦਿਖਾਈ ਦੇਣਾ ਜ਼ਰੂਰੀ ਹੁੰਦਾ ਹੈ? ਜੋ ਚੰਗਾ ਲੱਗਦਾ ਹੈ ਉਸ ਦੇ ਸਰੀਰ ਦੀ, ਮਾਮੂਲੀ ਚਲਣ ਫਿਰਨ ਤਕ ਦੀ ਹਰ ਰੇਖਾ, ਮਨ ਵਿੱਚ ਜੀਵੰਤ ਹੁੰਦੀ ਹੈ। ਹੁਣ ਉੱਥੇ ਵੀ ਕਿੰਨਾ ਹਨੇਰਾ ਹੈ। ਫਿਰ ਵੀ ਮੈਂ ਠੀਕ ਤੇਰੇ ਕੋਲ ਕਿਵੇਂ ਚਲੀ ਆਈ? ਮੈਂ ਤੈਨੂੰ ਚੰਗੀ ਹੀ ਨਹੀਂ ਲੱਗਦੀ!"

ਪਾਈਪ ਬੁਝਾ ਕੇ ਮੈਂ ਜੇਬ ਵਿੱਚ ਰੱਖਿਆ ਅਤੇ ਕਿਹਾ,"ਬਿਲਕੁਲ ਅੱਛੀ ਨਹੀਂ ਲੱਗਦੀ।" ਅਤੇ ਉਸ ਨੂੰ ਆਪਣੇ ਕੋਲ ਖਿੱਚ ਲਿਆ!

ਥੋੜ੍ਹੀ ਦੇਰ ਬਾਅਦ ਉਹ ਬੋਲੀ,"ਮੈਂ ਮਿਸਟਰ ਮੰਨਾਨ ਤੋਂ ਪੁੱਛਿਆ,"ਮੈਂ ਕਿਹੋ ਜਿਹੀ ਲੱਗ ਰਹੀ ਹਾਂ?" ਉਸ ਨੇ ਕਿਹਾ,"ਬਹੁਤ ਹੀ ਖ਼ੂਬਸੂਰਤ!" ਦੱਸੋ, ਤੁਹਾਨੂੰ ਕਿਵੇਂ ਦੀ ਲੱਗ ਰਹੀ ਹਾਂ?"

ਮੈਂ ਸਹਿਜ ਭਾਵ ਨਾਲ ਕਿਹਾ," ਖਾਸ ਨਹੀਂ। ਇਨਸਾਨ ਵਾਂਗ ਦਿਖਾਈ ਦਿੰਦੀ ਹੋ, ਜਿਵੇਂ ਦੂਜੇ ਲੋਕ ਦਿਖਾਈ ਦਿੰਦੇ ਹਨ।" ਉਸ ਦਾ ਚਿਹਰਾ ਇਕਦਮ ਉਤੇਜਿਤ ਹੋ ਗਿਆ। ਮੈਨੂੰ ਪਕੜ ਕੇ ਉਸ ਨੇ ਕਿਹਾ,"ਬਾਬ, ਤੂੰ ਦੂਜੇ ਦੇ ਮਨ ਦੀ ਗੱਲ ਜਾਣ ਲੈਣ ਵਿਚ ਮਾਹਿਰ ਏਂ। ਮੈਨੂੰ ਵੀ ਇਹੀ ਲੱਗਦਾ ਹੈ! ਮੈਂ ਇਨਸਾਨ ਬਣ ਗਈ ਹਾਂ। ਚਾਰ-ਪੰਜ ਸਾਲ ਤੋਂ ਭੁੱਲੀ ਹੋਈ ਸੀ। ਲੱਗਦਾ ਸੀ ਕਿ ਮੈਂ ਮਾਮੂਲੀ ਤੋਂ ਮਾਮੂਲੀ ਪ੍ਰਾਣੀ ਤੋਂ ਵੀ ਗਈ ਗੁਜ਼ਰੀ ਹਾਂ। ਪਰ ਜਹਾਜ਼ ਤੇ ਪੈਰ ਰੱਖਦਿਆਂ ਹੀ ਖੁੱਲ੍ਹੀ ਹਵਾ ਵਿੱਚ ਸਾਹ ਲੈਣ ਲੱਗੀ। ਵਿਸ਼ਵਾਸ ਨਹੀਂ ਹੁੰਦਾ ਸੀ। ਇੱਥੇ ਸਭ ਪਹਿਚਾਣਦੇ ਹਨ, ਹਾਲ ਪੁੱਛਦੇ ਹਨ, ਮੇਰੇ ਨਾਲ ਗੱਲਾਂ ਕਰਦੇ ਹਨ, ਮੇਰੇ ਨਾਲ ਹੱਸਦੇ ਹਨ। ਤੁਸੀਂ ਮੈਨੂੰ ਚਾਹੁੰਦੇ ਹੋ, ਮੇਰੀ ਦੇਖ-ਭਾਲ ਕਰਦੇ ਹੋ! ਹੁਣ ਕਹੋ, ਮੈਂ ਇਨਸਾਨ, ਜਿੰਦਾ ਇਨਸਾਨ ਬਣ ਗਈ ਹਾਂ, ਨਾ!"

ਮੈਂ ਹੈਰਾਨ ਹੋਇਆ। ਉਸ ਦਾ ਆਵੇਸ਼ ਵੱਧਦਾ ਜਾ ਰਿਹਾ ਸੀ। ਮੇਰੇ ਮੋਢੇ 'ਤੇ ਸਿਰ ਟਿਕਾ ਕੇ ਉਹ ਬੋਲਦੀ ਰਹੀ,"ਅੱਜ ਮੇਰਾ ਸਾਮਾਨ ਮਿਲਿਆ। ਮੇਰੇ ਕਪੜੇ ਮਿਲੇ। ਹੁਣ ਅਸੀਂ ਪੋਰਟ ਸਈਦ ਉੱਤਰਾਂਗੇ। ਸੁਖ ਦੇ ਸਾਰੇ ਸਾਧਨ ਹੁਣ ਮਿਲ ਗਏ ਹਨ। ਮੈਂ ਸੁਖ ਪਾਉਣ ਲਈ ਤਿਆਰ ਹੋ ਗਈ ਹਾਂ। ਅਸੀਂ ਉਤਰਾਂਗੇ। ਖ਼ੂਬ ਘੁੰਮਾਂਗੇ, ਦੌੜਾਂਗੇ, ਕੈਬਰੇਜ਼ ਵਿੱਚ ਜਾ ਕੇ ਨੱਚਾਂਗੇ। ਮਸਤੀ ਵਿੱਚ ਆਉਣ ਤੋਂ ਬਾਅਦ ਰਾਤ ਨੂੰ ਸੁੰਨੀਆਂ ਸੜਕਾਂ 'ਤੇ ਦੌੜਦੇ ਜਾਵਾਂਗੇ। ਸਾਗਰ ਦੇ ਕੰਢੇ ਜਾਵਾਂਗੇ। ਮੈਂ ਤੇਰੇ ਪਾਸ ਖੜੀ ਰਹਾਂਗੀ। ਲੇਸੇਪਸ ਦੇ ਪੁੱਤਲੇ ਵਾਂਗ ਉਂਗਲੀ ਸਾਹਮਣੇ ਉਠਾ ਕੇ ਕਹਾਂਗੀ-ਬਾਬ, ਇਹ ਸਵੇਜ਼ ਦੀ ਨਹਿਰ, ਪੂਰਬ ਦਾ ਦਰਵਾਜ਼ਾ ਹੈ। ਜਰਮਨੀ ਪਿੱਛੇ ਰਹਿ ਗਿਆ। ਯੂਰਪ ਵੀ ਪਿੱਛੇ ਰਹਿ ਗਿਆ। ਅੱਤਿਆਚਾਰ, ਈਰਖਾ, ਬਦਲੇ ਦੇ ਸਹਾਰੇ, ਜੀਣ ਵਾਲੀ, ਜਿੱਤ ਦੀ ਉਮੀਦ ਰੱਖਣ ਵਾਲੀ ਸੰਸਕ੍ਰਿਤੀ ਵੀ ਪਿੱਛੇ ਰਹਿ ਗਈ ਸੀ। ਹੁਣ ਮੈਂ ਨਵੇਂ ਖੰਡ ਵਿੱਚ ਜਾ ਰਹੀ ਹਾਂ। ਇਹ ਪੂਰਬ। ਇੱਧਰ ਸਾਡੀਆਂ ਖ਼ੁਸ਼ੀਆਂ ਦਾ ਸੂਰਜ ਜ਼ਰੂਰ ਨਿਕਲੇਗਾ।"

ਮੈਂ ਉਸ ਨੂੰ ਸੰਭਾਲ ਲਿਆ। ਜਹਾਜ਼ ਰੁਕ ਗਿਆ ਸੀ। ਛੋਟੀਆਂ-ਛੋਟੀਆਂ ਕਿਸ਼ਤੀਆਂ ਆ ਕੇ ਜਹਾਜ਼ ਨਾਲ ਚਿੱਪਕ ਗਈਆਂ ਸਨ। ਉਸ ਵਿੱਚ ਮਾਲ ਵੇਚਣ ਵਾਲੇ ਈਜਿਪਸ਼ੀਅਨ ਵਿਉਪਾਰੀਆਂ ਦਾ ਹੋ-ਹੱਲਾ ਜਾਰੀ ਸੀ।

ਅਸੀਂ ਬਾਹਰ ਜਾਣ ਲਈ ਨਿਕਲੇ। ਮੈਂ ਹਰਟਾ ਨੂੰ ਕਿਹਾ,"ਮੰਨਾਨ ਨੂੰ ਬੁਰਾ ਲੱਗੇਗਾ। ਤੂੰ ਲੋਂਚ ਤੋਂ ਉਸ ਦੇ ਨਾਲ ਕਿਨਾਰੇ ਜਾਹ। ਮੈਂ ਉੱਥੇ ਤੇਰੀ ਰਾਹ ਦੇਖਾਂਗਾ।"

ਪੋਰਟ ਸਈਦ ਕੋਈ ਪੱਕੀ ਬੰਦਰਗਾਹ ਨਹੀਂ ਹੈ। ਜਹਾਜ਼ ਦੂਰ ਖੜ੍ਹਾ ਰਹਿੰਦਾ ਹੈ ਅਤੇ ਮੋਟਰ-ਲੌਂਚ ਤੇ ਕਿਨਾਰੇ ਤਕ ਜਾਣਾ ਪੈਂਦਾ ਹੈ ਫਿਰ ਉਸ 'ਤੇ ਹੀ ਵਾਪਸ ਆਉਣਾ ਪੈਂਦਾ ਹੈ।

ਸਾਰੇ ਤਿਆਰ ਹੋ ਗਏ ਸਨ। ਕਾਇਟੇਲ ਵੀ ਖੜਾ ਸੀ। ਮੈਂ ਪੁੱਛਿਆ,"ਤੁਸੀਂ ਤਾਂ ਜਾਣ ਵਾਲੇ ਨਹੀਂ ਸੀ ਨਾ?"

ਉਸ ਨੇ ਹੱਸ ਕੇ ਉਤਰ ਦਿੱਤਾ,"ਮੈਂ ਪੁੱਛ-ਪੜਤਾਲ ਕੀਤੀ ਤਾਂ ਪਤਾ ਲੱਗਾ ਕਿ ਮੋਟਰ-ਲੌਂਚ ਦਾ ਕਿਰਾਇਆ ਨਹੀਂ ਦੇਣਾ ਪੈਂਦਾ। ਮੁਫ਼ਤ ਵਿੱਚ ਲੈ ਜਾਂਦੇ ਹਨ, ਮੁਫ਼ਤ ਵਿੱਚ ਛੱਡ ਜਾਂਦੇ ਹਨ। ਹੁਣ ਕੋਈ ਦਿੱਕਤ ਨਹੀਂ ਰਹੀ।"

ਸਾਰੇ ਜਰਮਨ ਜਲਦੀ ਵਿੱਚ ਸਨ। ਉੱਤਰਨ ਲਈ ਉਤਸੁਕ। ਸ਼ਿੰਦੇ ਨੇ ਲੁਈ ਨੂੰ ਗੋਦ ਵਿੱਚ ਲਿਆ। ਉਸ ਨੇ ਨੇਵੀ-ਬਲੂ ਦੀ ਸੁੰਦਰ ਪੁਸ਼ਾਕ ਪਾਈ ਹੋਈ ਸੀ। ਲੁਈ ਦੀ ਮਾਂ ਯਹੂਦੀਆਂ ਦੇ ਨਾਲ ਸੀ। ਹਰਟਾ ਵੀ ਉਨ੍ਹਾਂ ਵਿੱਚ ਸੀ। ਮੰਨਾਨ ਵੀ ਸੀ।

ਜਹਾਜ਼ 'ਤੇ ਬੇਹੱਦ ਹੁੰਮਸ ਸੀ। ਮੈਂ ਉੱਪਰਲੇ ਡੈੱਕ 'ਤੇ ਆਇਆ। ਉੱਥੇ ਆ ਕੇ ਬਹੁਤ ਤਰਾਵਟ ਮਹਿਸੂਸ ਹੋਈ। ਮੈਂ ਲੁਈ ਦੀ ਮਾਂ ਨੂੰ ਕਿਹਾ, "ਦੇਰ ਹੋ ਜਾਵੇਗੀ। ਪਹਿਲਾਂ ਹੀ ਬਹੁਤ ਸਰਦੀ ਹੈ। ਲੁਈ ਦੇ ਉੱਪਰ ਲੈਣ ਲਈ ਕੁਝ ਨਾਲ ਲੈ ਲਵੋ। ਅਸੀਂ ਜ਼ੀਨੇ ਤੋਂ ਹੇਠਾਂ ਜਾ ਰਹੇ ਹਾਂ। ਤੁਸੀਂ ਜਲਦੀ ਆਵੋ ਤਾਂ ਪਹਿਲੀ ਲੌਂਚ ਵਿੱਚ ਜਗ੍ਹਾ ਲੈਣ ਦੀ ਕੋਸ਼ਿਸ਼ ਕਰਾਂਗੇ।"

ਪਹਿਲੀ ਸ਼੍ਰੇਣੀ ਦੇ ਡੈੱਕ 'ਤੇ ਬਹੁਤ ਭੀੜ ਸੀ। ਵਰਦੀ ਨਾਲ ਲੈਸ ਅਫ਼ਸਰ। ਤੁਰਕੀ ਟੋਪੀਆਂ ਪਾਈ ਕਸਟਮ ਦੇ ਅਧਿਕਾਰੀ। ਪਾਸਪੋਰਟ ਦੇ ਅਧਿਕਾਰੀ। ਸਭ ਯਾਤਰੀਆਂ ਦੇ ਆਪਣੇ-ਆਪਣੇ ਖ਼ਾਸ ਲਿਬਾਸ। ਹੇਠਾਂ ਜਾਣ ਦੀ ਸਭ ਨੂੰ ਜਲਦੀ। ਉੱਤਰਨ ਲਈ ਪੌੜੀ ਲਗਵਾਈ ਗਈ ਸੀ। ਅਸੀਂ ਕਤਾਰ ਵਿੱਚ ਖੜ੍ਹੇ ਰਹੇ। ਸਾਡੀ ਵਾਰੀ ਆਈ। ਸ਼ਿੰਦੇ ਮੇਰੇ ਪਿੱਛੇ ਸੀ। ਮੈਂ ਪਾਸਪੋਰਟ ਦਿਖਾਇਆ। ਉੱਤਰਨ ਦੀ ਇਜਾਜ਼ਤ ਦਾ ਕਾਰਡ ਮਿਲਿਆ। ਜ਼ੀਨੇ 'ਤੇ ਗਿਆ। ਸ਼ਿੰਦੇ ਨੇ ਪਾਸਪੋਰਟ ਦਿਖਾਇਆ। ਅਧਿਕਾਰੀ ਨੇ ਲੁਈ ਦੇ ਬਾਰੇ ਪੁੱਛਗਿਛ ਕੀਤੀ। ਸ਼ਿੰਦੇ ਨੇ ਕਿਹਾ ਕਿ ਉਸ ਦੀ ਮਾਂ ਪਿੱਛਿਉਂ ਆ ਰਹੀ ਹੈ। ਮੈਂ ਲੌਂਚ ਵਿੱਚ ਜਗ੍ਹਾ ਲੈਣ ਦੀ ਕੋਸ਼ਿਸ਼ ਕਰ ਰਿਹਾ ਹਾਂ।

ਉਹ ਗੁੱਸੇ ਹੋਇਆ। ਪਰ ਸ਼ਿੰਦੇ ਨੂੰ ਛੁਟਕਾਰਾ ਮਿਲ ਗਿਆ। ਤਖ਼ਤੀਆਂ ਅਤੇ ਰੱਸੀਆਂ ਦੀ ਪੌੜੀ ਰਾਹੀਂ ਸਾਵਧਾਨੀ ਨਾਲ ਉਤਰਦੇ ਹੋਏ ਅਸੀਂ ਹੇਠਾਂ ਆਏ। ਪਾਣੀ ਦੀ ਸਤਾਹ 'ਤੇ ਛੋਟੀਆਂ ਛੋਟੀਆਂ ਤਖ਼ਤੀਆਂ ਦਾ ਇਕ ਤਰਦਾ ਹੋਇਆ ਬੇੜਾ ਸਮੁੰਦਰ ਵਿੱਚ ਵਿਛਾ ਦਿੱਤਾ ਗਿਆ ਸੀ। ਉਸ ਦੇ ਨਾਲ ਲੌਂਚ ਖੜੀ ਸੀ। ਹੱਥ ਮਿਲ ਗਿਆ ਸੀ, ਇਸ ਲਈ ਸ਼ਿੰਦੇ ਤੁਰੰਤ ਲੌਂਚ ਵਿੱਚ ਜਾ ਬੈਠਾ। ਲੁਈ ਬਹੁਤ ਖੁਸ਼ ਸੀ। ਸ਼ਿੰਦੇ ਨੇ ਕੋਨੇ ਵਾਲੀ ਜਗ੍ਹਾ ਹੱਥਿਆ ਲਈ ਅਤੇ ਉਸ ਨੂੰ ਹੇਠਾਂ ਉਤਾਰ ਦਿੱਤਾ। ਮੁਸਾਫ਼ਰਾਂ ਦੀ ਕਤਾਰ ਜ਼ੀਨੇ ਤੋਂ ਉਤਰ ਰਹੀ ਸੀ। ਮੋਟਰ-ਲੌਂਚ ਭਰਨ ਵਾਲੀ ਸੀ। ਲੁਈ ਦੀ ਮਾਂ ਨਜ਼ਰ ਨਹੀਂ ਆ ਰਹੀ ਸੀ। ਛੋਟੇ ਜਿਹੇ ਤਖ਼ਤੇ 'ਤੇ ਭੀੜ ਹੋ ਗਈ। ਸ਼ਿੰਦੇ ਚਿੰਤਾ ਨਾਲ ਉੱਪਰ ਦੇਖ ਰਿਹਾ ਸੀ। ਵਾਪਸ ਜਾਣ ਲਈ ਜਗ੍ਹਾ ਨਹੀਂ ਸੀ। ਮੈਂ ਜ਼ੋਰ ਨਾਲ ਚਿੱਲਾ ਕੇ ਕਿਹਾ, "ਚਿੰਤਾ ਨਾ ਕਰੋ। ਤੁਸੀਂ ਅੱਗੇ ਜਾਓ। ਮੈਂ ਉਸ ਨੂੰ ਲੈ ਕੇ ਆਉਂਦਾ ਹਾਂ।"

ਲੌਂਚ ਵਾਪਸ ਚਲੀ ਗਈ। ਤਖ਼ਤੇ 'ਤੇ ਭੀੜ। ਜ਼ੀਨੇ 'ਤੇ ਭੀੜ। ਮੈਂ ਉੱਪਰ ਨਾ ਜਾ

ਸਕਿਆ। ਦੂਜੀ ਲੌਂਚ ਆਈ। ਯਾਤਰੀ ਚੜ੍ਹ ਰਹੇ ਸਨ। ਮੇਰੇ ਕੋਲ ਇਕ ਅੰਗ੍ਰੇਜ਼ ਖੜਾ ਸੀ। ਸ਼ਰਾਬ ਪੀਣ ਕਾਰਨ ਉਸ ਦੀਆਂ ਅੱਖਾਂ ਲਾਲ ਸਨ। ਉਸ ਨੂੰ ਦੇਖਦੇ-ਦੇਖਦੇ ਮਿਰਗੀ ਪੈ ਗਈ। ਉਹ ਮੇਰੇ ਉੱਪਰ ਡਿੱਗ ਪਿਆ। ਉਸ ਨੂੰ ਸੰਭਾਲ ਕੇ ਮੈਂ ਹੇਠਾਂ ਬਿਠਾ ਦਿੱਤਾ। ਉਸ ਦਾ ਸਾਰਾ ਸਰੀਰ ਮਿੱਟੀ ਦੀ ਢੇਰੀ ਬਣ ਗਿਆ ਸੀ। ਚੁਫੇਰੇ ਸ਼ੋਰ ਮੱਚ ਗਿਆ। ਉੱਪਰ ਦੇਖ ਕੇ ਸਾਰੇ ਲੋਕ ਜਹਾਜ਼ ਦੇ ਡਾਕਟਰ ਨੂੰ ਆਵਾਜ਼ਾਂ ਮਾਰਨ ਲੱਗੇ।

ਮੈਂ ਉਸ ਦੀ ਟਾਈ ਢਿੱਲੀ ਕਰ ਦਿੱਤੀ। ਕੱਸੇ ਹੋਏ ਕਾਲਰਾਂ ਨੂੰ ਪਾੜ ਕੇ ਗਲੇ ਨੂੰ ਰਾਹਤ ਦਿੱਤੀ। ਮੂੰਹ 'ਤੇ ਪਾਣੀ ਛਿੜਕਦਾ ਰਿਹਾ। ਲੌਂਚ ਆਈ ਅਤੇ ਚਲੀ ਗਈ। ਮੇਰਾ ਧਿਆਨ ਉਸ ਪਾਸੇ ਬਿਲਕੁਲ ਨਹੀਂ ਸੀ। ਜਦ ਉਹ ਹੋਸ਼ ਵਿੱਚ ਆਇਆ ਤਾਂ ਮੈਂ ਅੱਖਾਂ ਉੱਪਰ ਚੁਕੀਆਂ। ਇਕ ਲੌਂਚ ਹੁਣੇ-ਹੁਣੇ ਗਈ ਸੀ।

ਭੀੜ ਖਿੰਡ-ਪੁੰਡ ਗਈ ਸੀ। ਜ਼ੀਨੇ ਦੇ ਉੱਪਰਲੇ ਕਿਨਾਰੇ 'ਤੇ ਇਕ ਈਜਿਪਸ਼ੀਅਨ ਸਿਪਾਹੀ ਟਿਕ ਕੇ ਖੜਾ ਸੀ। ਨੇੜੇ ਹੀ ਸਫ਼ੈਦ ਵਰਦੀ ਵਿੱਚ ਜਹਾਜ਼ ਦਾ ਇਕ ਅਫ਼ਸਰ। ਪੌੜੀਆਂ 'ਤੇ ਹੁਣ ਕੋਈ ਨਹੀਂ ਸੀ। ਨੇੜੇ ਖੜੇ ਖਲਾਸੀ ਤੋਂ ਮੈਂ ਪੁੱਛਿਆ, "ਲੌਂਚ ਕਦੋਂ ਤਕ ਜਾਵੇਗੀ?" ਤਾਂ ਉਸ ਨੇ ਦੱਸਿਆ, "ਅੱਧੇ ਘੰਟੇ ਬਾਅਦ।"

ਮੈਂ ਉੱਪਰ ਗਿਆ। ਡੈੱਕ 'ਤੇ ਪੈਰ ਰੱਖਿਆ। ਨੌਕਰ ਨੇ ਪੁੱਛਿਆ, "ਤੁਸੀਂ ਨਹੀਂ ਗਏ?" ਮੈਂ ਸਿਰ ਹਿਲਾਇਆ ਅਤੇ ਅੰਦਰ ਵੱਲ ਮੁੜ ਆਇਆ।

ਇਤਨੇ ਵਿੱਚ ਇਕ ਇਸਤ੍ਰੀ ਨੇ ਕਿਹਾ, "ਹੈਲੋ !" ਮੈਂ ਦੇਖਿਆ, ਲੁਈ ਦੀ ਮਾਂ ਹੈ ! ਮੈਂ ਜਲਦੀ ਜਲਦੀ ਉਸ ਦੇ ਕੋਲ ਗਿਆ ਤੇ ਕਿਹਾ, "ਸਾਬਾਸ਼ ! ਕਿਤਨੀ ਦੇਰ ਲਾ ਦਿੱਤੀ, ਤੁਸੀਂ ! ਹੁਣ ਜਲਦੀ ਚਲੋ।"

ਪਰ ਉਹ ਦੇਖਦੀ ਹੀ ਰਹੀ। ਮੈਨੂੰ ਹੈਰਾਨੀ ਹੋਈ। ਮੈਂ ਪੁੱਛਿਆ, "ਇਹ ਕੀ? ਤੂੰ ਬੋਲਦੀ ਕਿਉਂ ਨਹੀਂ? ਬਹੁਤ ਠੰਢ ਹੈ। ਲੁਈ ਦੇ ਲਈ ਉੱਪਰ ਲੈਣ ਵਾਸਤੇ ਜਲਦੀ ਕੁਝ ਦੇਣਾ ਚਾਹੀਦਾ ਹੈ। ਚਲੋ ਨਾ !"

ਉਸ ਨੇ ਪੁੱਛਿਆ, "ਕਿੱਧਰ !"

"ਬੰਦਰਗਾਹ।"

"ਪਰ ਉੱਥੇ ਜਾਣ ਨਹੀਂ ਦਿੰਦੇ।" ਉਹ ਰੋਣਹਾਕੀ ਹੋ ਗਈ ਸੀ।

"ਕੀ ਮਤਲਬ? ਕੌਣ ਕਹਿੰਦਾ ਹੈ?"

"ਸਾਰੇ ਕਹਿੰਦੇ ਹਨ।"

"ਮੈਂ ਹੱਕਾ ਬੱਕਾ ਰਹਿ ਗਿਆ। ਮੈਂ ਕਿਹਾ, "ਤੇਰੇ ਪਾਸ ਪਾਸਪੋਰਟ ਹੈ ਨਾ? ਤਾਂ ਚਲੋ ਮੇਰੇ ਨਾਲ। ਇਸ ਤਰ੍ਹਾਂ ਨਹੀਂ ਹੋ ਸਕਦਾ।" ਉਸ ਦਾ ਹੱਥ, ਮੈਂ ਆਪਣੇ ਹੱਥ ਵਿੱਚ ਲੈ ਕੇ ਜ਼ੀਨੇ ਪਾਸ ਜਾ ਪਹੁੰਚਿਆ। ਉਹੀ ਅਫ਼ਸਰ। ਉਹੀ ਸਵਾਲ-ਜਵਾਬ। "ਪਾਸਪੋਰਟ?" ਮੈਂ ਪੁਸਤਕ ਅੱਗੇ ਵਧਾਈ। ਉਸ ਨੇ ਉੱਪਰਲੇ ਸੁਨਹਿਰੀ ਅੱਖਰ ਦੇਖੇ ਅਤੇ ਕਿਹਾ, "ਬ੍ਰਿਟਿਸ਼? ਯੂ ਆਰ ਆਲਰਾਈਟ, ਸਰ!" ਫਿਰ ਉਸ ਵਲ ਦੇਖ ਕੇ ਉਸ ਨੇ ਪੁੱਛਿਆ, "ਬ੍ਰਿਟਿਸ਼ ਪਾਸਪੋਰਟ, ਮੈਡਮ?"

ਉਹ ਡਰ ਗਈ ਸੀ। ਉਸ ਦਾ ਹੱਥ ਕੰਬ ਰਿਹਾ ਸੀ। ਮੈਂ ਕਿਹਾ, "ਆਈ ਥਿੰਕ ਇਟਸ ਜਰਮਨ।" ਉਸ ਦੇ ਤੇਵਰ ਬਦਲ ਗਏ। ਪਾਸਪੋਰਟ ਦੀ ਪੁਸਤਕ ਖੋਲ੍ਹ ਕੇ ਦੇਖੀ ਅਤੇ

ਵਾਪਸ ਕਰਦਿਆਂ ਉਸ ਨੇ ਕਿਹਾ, "ਮੈਨੂੰ ਇਹੀ ਸ਼ੱਕ ਸੀ। ਮੁਆਫ਼ ਕਰਨਾ। ਇਸ ਕਿਨਾਰੇ 'ਤੇ ਤੂੰ ਪੈਰ ਨਹੀਂ ਰੱਖ ਸਕਦੀ।"

ਮੈਂ ਦੇਖਦਾ ਰਹਿ ਗਿਆ। ਉਸ ਨੂੰ ਪਾਸਪੋਰਟ ਵਾਪਸ ਲੈਣ ਦੀ ਵੀ ਹੋਸ਼ ਨਹੀਂ ਸੀ। ਸਿਰਫ਼ ਘਬਰਾ ਕੇ ਦੇਖਦੀ ਰਹੀ, ਕਦੇ ਉਸ ਵੱਲ, ਕਦੇ ਮੇਰੇ ਵੱਲ। ਜੋ ਉਸ ਸਮੇਂ ਘਟਨਾ ਵਾਪਰ ਗਈ ਸੀ ਉਸ ਦਾ ਠੀਕ-ਠੀਕ ਅਰਥ ਉਹ ਸਮਝ ਨਹੀਂ ਰਹੀ ਸੀ। ਅਖੀਰ ਕੋਲ ਖੜੇ ਨੇ ਅਦਬ ਨਾਲ ਉਸ ਦੀ ਕੂਹਣੀ ਛੂਹ ਕੇ ਕਿਹਾ, "ਪਲੀਜ਼ ਮੈਡਮ, ਦਿਸ ਵੇ!" ਅਤੇ ਉਸ ਨੂੰ ਦਰਵਾਜ਼ੇ ਤੋਂ ਇਕ ਪਾਸੇ ਹਟਾ ਦਿੱਤਾ।

ਉਸ ਅਫ਼ਸਰ ਨੂੰ ਸਮਝਾਉਣ ਦੀ ਮੈਂ ਕੋਸ਼ਿਸ਼ ਕੀਤੀ। ਇਹ ਵੀ ਦੱਸਿਆ ਕਿ ਉਸ ਦਾ ਛੋਟਾ ਬੱਚਾ ਅੱਗੇ ਜਾ ਚੁੱਕਾ ਹੈ ਪਰ ਉਸ ਦਾ ਇਕ ਹੀ ਉਤਰ ਸੀ, "ਆਈ ਐਮ ਸੌਰੀ, ਸਰ ! ਜਰਮਨ ਜਿਊਜ਼ ਆਰ ਨਾਟ ਅਲਾਊਡ ਆਨ ਦੀਜ਼ ਸ਼ੋਰਜ਼!" ਮੈਂ ਉਸ ਨੂੰ ਆਪਣੇ ਨਾਲ ਵਾਪਸ ਲਿਆਉਣ ਦਾ ਵਾਅਦਾ ਵੀ ਕੀਤਾ। ਪਰ ਉਹ ਟੱਸ ਤੋਂ ਮੱਸ ਨਾ ਹੋਇਆ। ਉਹੀ ਜਵਾਬ। ਹਲੀਮੀ ਭਾਵ ਵਾਲਾ ਪਰ ਦ੍ਰਿੜ – "ਮਾਈ ਆਰਡਰਜ਼ ਆਰ ਸਟਰਿਕਟ! ਆਈ ਐਮ ਸਾਰੀ!"

ਡੈੱਕ 'ਤੇ ਹੀ ਰੇਲਿੰਗ ਦੇ ਇਕ ਪਾਸੇ ਮੈਂ ਖੜ੍ਹਾ ਰਿਹਾ। ਮੈਂ ਲੁਈ ਦੀ ਮਾਂ ਨਾਲ ਗੱਲ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ। ਖਿੱਝ ਅਤੇ ਆਵੇਸ਼ ਨਾਲ ਮਨ ਸੁੰਨ ਹੋ ਰਿਹਾ ਸੀ। ਮੈਂ ਸਿਗਰਟ ਸੁਲਗਾਈ ਅਤੇ ਬਾਹਰ ਦੇਖਣ ਲੱਗਾ।

ਦੂਜੇ ਪਾਸੇ ਡੈੱਕ 'ਤੇ ਥੋੜ੍ਹੀ ਭੀੜ ਸੀ। ਕੁਝ ਗੋਰੇ ਇਸਤ੍ਰੀ-ਪੁਰਸ਼। ਇਨ੍ਹਾਂ ਦੇ ਦਰਮਿਆਨ ਟੋਪੀ ਪਾਈ ਇਕ ਅਰਬ ਖੜਾ ਸੀ ਜੋ ਹੱਸ ਹੱਸ ਕੇ ਗੱਲਾਂ ਕਰ ਰਿਹਾ ਸੀ। ਕਦੇ-ਕਦੇ ਉਨ੍ਹਾਂ ਦੀ ਕੋਈ ਗੱਲ ਕੰਨਾਂ ਨੂੰ ਸਾਫ਼ ਸੁਣਾਈ ਵੀ ਦਿੰਦੀ।

ਕਿਸੇ ਨੇ ਪੁੱਛਿਆ, "ਪਰ ਸਾਡਾ ਕਸੂਰ ਕੀ ਹੈ? ਅਸੀਂ ਬੰਦਰਗਾਹ ਤੱਕ ਵੀ ਨਹੀਂ ਜਾ ਸਕਦੇ?"

ਉਸ ਅਰਬ ਨੇ ਪੁੱਛਿਆ, "ਪਰ ਤੁਸੀਂ ਲੋਕ ਜਹਾਜ਼ ਤੇ ਵਾਪਸ ਆ ਜਾਵੋਗੇ ਇਸ ਗੱਲ ਦੀ ਜ਼ਿੰਮੇਵਾਰੀ ਕੌਣ ਲਵੇ?"

"ਆਖ਼ਿਰ ਅਸੀਂ ਜਾਵਾਂਗੇ ਕਿੱਥੇ?"

"ਤੁਹਾਡਾ ਕੀ ਭਰੋਸਾ? ਸ਼ਰਣਾਰਥੀ ਜੁ ਹੋਏ। ਕਿਤੇ ਵੀ ਜਾ ਸਕਦੇ ਹੋ। ਜਿਸ ਦੇ ਘਰ ਸਹਾਰਾ ਮਿਲੇ, ਉੱਥੇ ਹੀ ਠਹਿਰ ਸਕਦੇ ਹੋ, ਅਤੇ ਫਿਲਸਤੀਨ ਚਲੇ ਗਏ ਤਾਂ?"

ਸਭ ਹੈਰਾਨ ਰਹਿ ਗਏ। ਵਿਚੋਂ ਹੀ ਕਿਸੇ ਨੇ ਉਤੇਜਿਤ ਸੂਰ ਵਿੱਚ ਕਿਹਾ, "ਫਿਲਸਤੀਨ ਪਰਾਇਆ ਘਰ ਤਾਂ ਨਹੀਂ ਹੈ! ਉਹ ਸਾਡੀ ਯਹੂਦੀਆਂ ਦੀ ਹੀ ਧਰਤੀ ਹੈ।"

ਉਸ ਅਰਬ ਨੇ ਵਿਅੰਗ ਨਾਲ ਹੱਸ ਕੇ ਮੋਢੇ ਹਿਲਾਏ ਅਤੇ ਕਿਹਾ, "ਸੱਚ? ਮੈਨੂੰ ਪਤਾ ਨਹੀਂ ਸੀ। ਮੈਂ ਸਮਝ ਰਿਹਾ ਸੀ ਕਿ ਫਿਲਸਤੀਨ ਅੱਜ ਸਾਡੇ ਅਰਬਾਂ ਦਾ ਹੀ ਹੈ!"

ਕੋਈ ਕਿਵੇਂ ਕਹੇ ਕਿ ਕਿਸ ਦੀ ਸਮਝ ਸਹੀ ਹੈ? ਇਤਿਹਾਸ ਕਹਿੰਦਾ ਹੈ ਕਿ ਰੋਮਨਾਂ ਦੇ ਆਉਣ ਤੋਂ ਪਹਿਲਾਂ, ਮੁਸਲਮਾਨਾਂ ਤੋਂ ਪਹਿਲਾਂ, ਫਿਲਸਤੀਨ ਯਹੂਦੀਆਂ ਦਾ ਸੀ। ਪਰ ਇਤਿਹਾਸ ਬਹੁ-ਰੂਪੀਆ ਹੈ। ਕੋਈ ਵੀ ਦੇਸ਼ ਉਸ ਦੀ ਗਵਾਹੀ ਦੇ ਜ਼ੋਰ ਤੇ ਨਾ ਰਹੇ।

ਹਰਟਾ ਕਿੱਥੇ ਹੈ?

ਉਸ ਦੇ ਚਿਹਰੇ 'ਤੇ ਭੋਗੇ ਹੋਏ ਦੁੱਖ ਦੀਆਂ ਅਨੇਕ ਗਵਾਹੀਆਂ ਸਨ। ਹੁਣੇ-ਹੁਣੇ ਸੋਚ ਰਹੀ ਸੀ ਕਿ ਜਰਮਨੀ ਤੋਂ ਛੁਟਕਾਰਾ ਮਿਲਿਆ, ਸਵਾਧੀਨਤਾ ਮਿਲੀ ਤਾਂ ਹੁਣ ਇਹ ਹਮਲਾ! ਮੈਨੂੰ ਚਿੰਤਾ ਹੋਣ ਲੱਗੀ। ਉਸ ਦਾ ਧੀਰਜ ਟੁੱਟ ਜਾਏਗਾ। ਸ਼ਾਇਦ ਮਨ ਦਾ ਸੰਤੁਲਨ ਵੀ ਵਿਗੜ ਜਾਵੇ। ਦਬਾ ਕੇ ਰੱਖੇ ਹੋਏ ਵਿਚਾਰ ਪ੍ਰਗਟ ਹੋ ਜਾਣ ਤਾਂ ਮਨ ਦਾ ਭਾਰ ਹੌਲਾ ਹੋ ਜਾਂਦਾ ਹੈ। ਮੈਂ *ਉਸ ਨੂੰ ਢੂੰਡ ਰਿਹਾ ਸੀ।*

ਸਭ ਮਿਲੇ। ਚਿਹਰੇ ਉਦਾਸ ਸਨ। ਪਰ ਸਾਰਿਆਂ ਦੇ ਚਿਹਰੇ 'ਤੇ ਇਕ ਵਚਿੱਤਰ ਭਾਵ ਸੀ, ਜਿਵੇਂ ਕਿਸੇ ਅਨਹੋਣੀ ਘਟਨਾ ਦੇ ਵਾਪਰ ਜਾਣ ਕਾਰਨ ਹੁੰਦਾ ਹੈ। ਲੁਈ ਦੀ ਮਾਂ ਨੂੰ ਸਿਰਫ਼ ਆਪਣੇ ਬੱਚੇ ਦੀ ਚਿੰਤਾ ਸੀ। ਹਰਮਾਨ ਦੱਤ ਆਪਣੀ ਬੀਵੀ ਦਾ ਮਜ਼ਾਕ ਉੱਡਾ ਰਿਹਾ ਸੀ। ਉਸ ਨੇ ਮੈਨੂੰ ਕਿਹਾ, "ਦੇਖ ਰਹੇ ਹੋ ਨਾ ਤੁਸੀਂ, ਕਿਵੇਂ ਬਣ-ਠਣ ਕੇ ਗਈ ਸੀ? ਇਤਨੀ ਰਾਤ ਗਏ ਪੋਰਟ ਸਈਦ ਵਿੱਚ ਕੌਣ ਇਸ ਵੱਲ ਦੇਖਣ ਵਾਲਾ ਸੀ?"

ਉਸ ਦੀ ਬੀਵੀ ਨੇ ਖਿਝ ਕੇ ਜਵਾਬ ਦਿੱਤਾ, "ਮੈਂ ਖ਼ਤ ਪਾਉਣ ਗਈ ਸੀ, ਬੰਦਰਗਾਹ।"

ਉਹ ਬੋਲਿਆ, "ਖ਼ਤ ਪਾਉਣ ਲਈ ਜਹਾਜ਼ ਤੇ ਲੈਟਰ ਬਾਕਸ ਹੈ।"

ਕਾਇਟੇਲ ਮੇਰੇ ਵੱਲ ਦੇਖ ਕੇ ਹੱਸਿਆ। ਕਹਿਣ ਲੱਗਾ, "ਜ਼ਿਆਦਾ ਦੁੱਖ ਇਸ ਗੱਲ ਦਾ ਹੈ ਕਿ ਖਾਹਮਖਾਹ ਨੀਂਦ ਖ਼ਰਾਬ ਹੋਈ।"

ਡੈੱਕ 'ਤੇ ਮੈਂ ਹਰਟਾ ਨੂੰ ਲੱਭ ਲਿਆ। ਦੂਰੋਂ ਮੈਂ ਆਵਾਜ਼ ਦਿੱਤੀ ਤਾਂ ਉਹ ਇਕਦਮ ਘੁੰਮੀ ਅਤੇ ਜਦ ਮੈਂ ਉਸ ਦੇ ਨੇੜੇ ਗਿਆ, ਤਾਂ ਮੇਰੇ ਸਹਾਰੇ ਟਿਕ ਕੇ ਗੁੱਸੇ ਨਾਲ ਮੇਰੇ ਵੱਲ ਦੇਖਣ ਲੱਗੀ। ਜੋ ਲੱਗ ਰਿਹਾ ਹੈ, ਉਹ ਸੱਚ ਹੈ, ਉਹ ਉਦਾਸ ਹੋ ਕੇ ਬੋਲੀ, "ਬਾਬ!" ਅਤੇ ਮੂੰਹ ਫੇਰ ਲਿਆ।

ਉਸ ਦੇ ਹੋਠ ਖ਼ੁਸ਼ਕ ਹੋਏ ਸਨ। ਹੱਥ ਛਾਤੀ 'ਤੇ। ਉਹ ਥੋੜ੍ਹੀ ਦੇਰ ਬਾਅਦ ਬੋਲੀ, "ਕਿਉਂ ਆਏ? ਕੋਈ ਧਿਆਨ ਦਿੰਦਾ ਹੈ ਤਾਂ ਅਹਿਸਾਸ ਹੁੰਦਾ ਹੈ ਕਿ ਮੈਂ ਇਨਸਾਨ ਹਾਂ। ਪਰ ਕਿਸ ਲਈ? ਫਿਰ ਰੌਂਦੇ ਹੀ ਜਾਣ ਲਈ ਨਾ?"

ਮੈਂ ਉਹਦੇ ਹੱਥ ਛੁਡਾ ਦਿੱਤੇ। ਫਿਰ ਉਹਦੇ ਹੱਥਾਂ ਨੂੰ ਆਪਣੇ ਹੱਥਾਂ ਵਿੱਚ ਲੈ ਕੇ ਕਿਹਾ, "ਹਰਟਾ, ਮੈਂ ਕੁਝ ਬੋਲ ਨਹੀਂ ਸਕਦਾ।"

ਥੋੜ੍ਹੀ ਜਿਹੀ ਰੌਸ਼ਨੀ ਸੀ। ਉਸ ਦੇ ਹੱਥ 'ਤੇ ਖ਼ੂਨ ਦੀ ਬੂੰਦ ਨਜ਼ਰ ਆਈ। ਮੈਂ ਚੌਂਕ ਕੇ ਕਿਹਾ, "ਇਹ ਕੀ?" ਉਸ ਨੇ ਵੀ ਦੇਖ ਕੇ ਜਿਵੇਂ ਆਪਣੇ ਆਪ ਨੂੰ ਕਿਹਾ, "ਸ਼ਾਇਦ ਬਹੁਤ ਜ਼ੋਰ ਨਾਲ ਕੱਟਿਆ, ਮੈਂ।"

ਬਹੁਤ ਗੁੱਸੇ ਦੀ ਹਾਲਤ ਵਿਚ, ਉਸ ਨੇ ਆਪਣਾ ਹੱਥ ਕੱਟ ਲਿਆ ਸੀ, ਉਸ ਦੀਆਂ ਇਹ ਨਿਸ਼ਾਨੀਆਂ ਸਨ! ਉਨ੍ਹਾਂ ਵੱਲ ਉਂਗਲੀ ਨਾਲ ਇਸ਼ਾਰਾ ਕਰਦਿਆਂ ਮੈਂ ਗੁੱਸੇ ਨਾਲ ਕਿਹਾ, "ਤੂੰ ਪਾਗ਼ਲ ਤਾਂ ਨਹੀਂ ਹੋ ਗਈ, ਹਰਟਾ?"

ਉਸ ਨੇ ਰੁਮਾਲ ਕੱਢਿਆ। ਖ਼ੂਨ ਪੂੰਝਿਆ ਅਤੇ ਮੈਨੂੰ ਕਿਹਾ, "ਤੇਰੇ ਲਈ ਇਕ ਹੀ ਬੇਨਤੀ ਹੈ ਬਾਬ! ਜੋ ਕੁਝ ਵੀ ਹੋਇਆ, ਉਸ ਬਾਰੇ ਅਸੀਂ ਇਕ ਵੀ ਸ਼ਬਦ ਨਹੀਂ ਬੋਲਾਂਗੇ।"

ਉਸ ਨੇ ਆਪਣੇ ਬਾਰੇ, ਜਰਮਨ ਵਿੱਚ ਬਿਤਾਏ ਆਪਣੇ ਜੀਵਨ ਬਾਰੇ ਸ਼ਾਇਦ ਹੀ ਮੇਰੇ ਨਾਲ ਕੋਈ ਗੱਲ ਕੀਤੀ ਹੋਵੇ। ਅੰਦਰ ਹੀ ਅੰਦਰ ਦੁੱਖ ਉਸ ਨੂੰ ਸਤਾਉਂਦਾ ਰਿਹਾ। ਪਰ ਆਪਣੇ ਦੁੱਖ ਦਾ ਪ੍ਰਗਟਾਵਾ ਕਰਦਿਆਂ ਉਹ ਦੀਨਤਾ ਦਾ ਅਨੁਭਵ ਕਰਦੀ ਸੀ।

ਪਰ ਗਹਿਰਾ ਖੁੱਭਿਆ ਕੰਡਾ ਗਰਮ ਤੇਲ ਦੀਆਂ ਬੂੰਦਾਂ ਨਾਲ ਉੱਭਰ ਕੇ ਉੱਪਰ ਆਉਣ ਲੱਗਦਾ ਹੈ। ਮੇਰੇ ਸਨੇਹ ਦੀ ਗਰਮਾਹਟ ਨਾਲ ਉਸ ਰਾਤ ਉਸ ਦੇ ਮਨ ਦੇ ਦੁੱਖਾਂ ਨੂੰ ਰਾਹਤ ਮਿਲੀ।

ਅਸੀਂ ਦੋਵੇਂ ਡੈੱਕ 'ਤੇ ਖੜੇ ਸਾਂ। ਮੈਂ ਵਿਚਾਰਾਂ ਵਿੱਚ ਡੁੱਬਿਆ ਹੋਇਆ ਸੀ। ਉਸ ਨੇ ਪੁੱਛਿਆ, "ਕੀ ਸੋਚ ਰਹੇ ਹੋ?"

ਵਿਚਾਰਾਂ ਦੀ ਲੜੀ ਟੁੱਟ ਗਈ ਸੀ। ਮੈਂ ਪੁੱਛਿਆ, "ਹਰਟਾ, ਤੂੰ ਕਦੇ ਹਿੱਟਲਰ ਨੂੰ ਦੇਖਿਆ ਹੈ? ਤੈਨੂੰ ਉਹ ਚੰਗਾ ਲੱਗਦਾ ਹੈ?"

ਉਹ ਚੌਂਕ ਗਈ। ਪਰ ਉਹ ਸਮਝ ਗਈ ਕਿ ਇਹ ਗੱਲ ਮੈਂ ਉਸ ਦਾ ਦਿਲ ਦੁਖਾਉਣ ਦੇ ਉਦੇਸ਼ ਨਾਲ ਨਹੀਂ ਸੀ ਕੀਤੀ। ਮੇਰੇ ਮਨ ਦੀ ਗ਼ਲਤ ਧਾਰਨਾ ਵਾਲੀ ਸਥਿਤੀ ਦੀ ਧੁੰਦਲੀ ਜਿਹੀ ਕਲਪਨਾ ਉਸ ਨੇ ਕੀਤੀ ਹੋਵੇਗੀ। ਉਸ ਨੇ ਉੱਤਰ ਦਿੱਤਾ, "ਜੀ ਹਾਂ, ਬਹੁਤ ਅੱਛਾ ਲੱਗਦਾ ਹੈ। ਕਦੀ ਮਿਲਿਆ ਤਾਂ ਉਸ ਨੂੰ ਚੁੰਮਣਾ ਚਾਹੁੰਦੀ ਹਾਂ।"

ਮੈਂ ਦੇਖਿਆ ਉਸ ਦਾ ਮਨ ਦੁੱਖੀ ਅਤੇ ਚਿਹਰਾ ਖਿੜਿਆ ਹੋਇਆ ਸੀ। ਉਸ ਦੇ ਸਬਰ ਦਾ ਪੈਮਾਨਾ ਟੁੱਟਣ ਹੀ ਵਾਲਾ ਸੀ। ਮੇਰੇ ਮਨ ਵਿੱਚ ਵਿਚਾਰ ਆਇਆ, ਚੁੰਮਣ ਦਾ ਮੌਕਾ ਮਿਲੇ ਤਾਂ ਪ੍ਰਤਿਸ਼ੋਧ ਦੇ ਸੰਤੋਸ਼ ਲਈ ਇਸ ਖ਼ੂਬਸੂਰਤ ਲੜਕੀ ਨੂੰ ਵਿਸ਼-ਕੰਨਿਆ ਬਣਦਿਆਂ ਜ਼ਰਾ ਵੀ ਹਿਚਕਚਾਹਟ ਨਹੀਂ ਹੋਵੇਗੀ।

ਉਸ ਨੇ ਉਂਗਲੀ ਵਿੱਚ ਅੰਗੂਠੀ ਪਾਈ ਸੀ। ਸ਼ਾਇਦ ਸੋਨੇ ਦੀ ਹੋਵੇ। ਪਰ ਇਹ ਪਲੈਟੀਨਮ ਦੀ ਵੀ ਨਹੀਂ ਸੀ। ਇਸ ਗੱਲ ਦਾ ਵੀ ਯਕੀਨ ਨਹੀਂ ਸੀ ਕਿ ਉਹ ਕਿਸੇ ਸਸਤੀ ਧਾਤ ਦੀ ਅੰਗੂਠੀ ਪਾਏਗੀ। ਮੈਂ ਹੱਥ ਪਲਟਾ ਕੇ ਦੇਖਿਆ।

ਉਸ ਨੇ ਪੁੱਛਿਆ, "ਕੀ ਦੇਖ ਰਹੇ ਹੋ?" ਮੈਂ ਕਿਹਾ, "ਕੁਝ ਪੁੱਛਣਾ ਚਾਹੁੰਦਾ ਸੀ। ਪਰ ਅਸੂਲਨ ਇਹ ਗੱਲਾਂ ਪੁੱਛਣੀਆਂ ਨਹੀਂ ਚਾਹੀਦੀਆਂ।" ਉਸ ਨੇ ਉੱਤਰ ਦਿੱਤਾ, "ਜ਼ਰੂਰ, ਸਾਡੇ ਸੰਬੰਧ ਸ਼ਿਸ਼ਟਤਾ ਤਕ ਹੀ ਤਾਂ ਸੀਮਿਤ ਹਨ।" ਮੈਂ ਕਿਹਾ, "ਇਸ ਅੰਗੂਠੀ ਦੇ ਬਾਰੇ ਵਿੱਚ ਸੋਚ ਰਿਹਾ ਸੀ।" ਉਸ ਨੇ ਹੱਥ ਛੁਡਾ ਲਿਆ। ਅੰਗੂਠੀ ਵੱਲ ਦੇਖਿਆ। ਉਸ ਨੂੰ ਉਂਗਲੀ ਦੁਆਲੇ ਘੁਮਾਇਆ ਅਤੇ ਬੋਲੀ, "ਤੁਸੀਂ ਪੁੱਛਿਆ ਤਾਂ ਨਹੀਂ, ਫਿਰ ਵੀ ਮੈਂ ਦੱਸਦੀ ਹਾਂ। ਜਾਣਦੇ ਹੋ ਇਹ ਅੰਗੂਠੀ ਕਿਸ ਨੇ ਦਿੱਤੀ ਹੈ?" ਮੈਂ ਸਿਰ ਹਿਲਾਇਆ ਅਤੇ ਕਿਹਾ, "ਜਾਣਨ ਦੀ ਇੱਛਾ ਵੀ ਨਹੀਂ ਹੈ।" ਉਹ ਹੱਸ ਕੇ ਬੋਲੀ, "ਥੈਂਕਸ! ਤੁਸੀਂ ਸੱਚਮੁਚ ਚੰਗੇ ਆਦਮੀ ਹੋ। ਤੁਸੀਂ ਨਹੀਂ ਚਾਹੁੰਦੇ, ਪਰ ਸੁਣਾ ਕੇ ਮੈਨੂੰ ਸੰਤੁਸ਼ਟੀ ਮਿਲੇਗੀ। ਸੁਣੋਗੇ?"

ਮੈਂ ਫਿਰ ਉਸ ਦਾ ਹੱਥ ਆਪਣੇ ਹੱਥ ਵਿੱਚ ਲੈ ਕੇ ਕਿਹਾ, "ਸੁਣਾਓ!"

ਅੰਗੂਠੀ ਉਤਾਰ ਕੇ ਉਸ ਨੇ ਹੱਥ ਵਿੱਚ ਲੈ ਲਈ ਸੀ। ਉੱਪਰ ਦੀ ਮੁਹਰ ਦਿਖਾਉਂਦੀ ਹੋਈ ਬੋਲੀ, "ਇਹ ਅੱਖਰ ਦੇਖੋ। ਕੇ ਅਤੇ ਐਫ। ਕਾਰਲ ਫ਼ਰਾਂਜ਼ ਨਾਂ ਦੇ। ਤੁਸੀਂ ਨਾਰਾਜ਼ ਤਾਂ ਨਹੀਂ ਹੋ ਜਾਵੋਗੇ? ਨਾਰਾਜ਼ ਨਾ ਹੋਣਾ, ਬਾਬ! ਅੱਜ ਮੈਂ ਤੇਰੀ ਪ੍ਰੇਮਿਕਾ ਹਾਂ। ਜਰਮਨੀ ਛੱਡਣ ਤਕ ਉਹ ਮੇਰਾ ਪ੍ਰੇਮੀ ਸੀ। ਉਂਜ ਭਾਵੇਂ ਅਸੀਂ ਔਰਤਾਂ ਨਸਮਝ ਹੋਈਏ, ਪਰ ਆਪਣੇ ਪ੍ਰੇਮ ਦਾ ਦਾਨ ਤਾਂ ਸੋਚ ਸਮਝ ਕੇ ਹੀ ਕਰਦੀਆਂ ਹਾਂ। ਮੈਂ ਕਾਰਲ ਨੂੰ ਚੁਣਿਆ। ਅਸੀਂ ਇਕ ਦੂਜੇ ਨੂੰ ਵਚਨ ਦਿੱਤਾ ਸੀ। ਉਸ ਦੀ ਨਿਸ਼ਾਨੀ ਹੈ, ਇਹ ਅੰਗੂਠੀ। ਜਦੋਂ ਪਾਈ, ਪਲੈਟੀਨਮ ਦੀ ਸੀ। ਪਰ ਜਰਮਨੀ ਤੋਂ ਬਾਹਰ ਅਸੀਂ ਸੋਨਾ ਨਹੀਂ ਲਿਆ ਸਕਦੇ। ਮੈਨੂੰ ਦੇਸ਼-ਨਿਕਾਲਾ

ਮਿਲਿਆ। ਪੈਸੇ, ਗਹਿਣੇ, ਇਹ ਅੰਗੂਠੀ ਸਭ ਕੁਝ ਖੋਹ ਗਿਆ। ਉਸ ਡਾਕੇ ਦੀ ਨਿਸ਼ਾਨੀ ਦੇ ਰੂਪ ਵਿੱਚ ਮਿਲੀ ਉਸੇ ਢੰਗ ਦੀ ਇਹ ਮਾਮੂਲੀ ਧਾਤ ਦੀ ਅੰਗੂਠੀ। ਇਹੀ ਪਾਉਂਦੀ ਹਾਂ।"

ਅਨਜਾਣੇ ਹੀ ਮੈਂ ਜਿਵੇਂ ਦੂਰ ਹੋ ਗਿਆ। ਮੈਨੂੰ ਉਸ ਨਾਲ ਪ੍ਰੇਮ ਨਹੀਂ ਸੀ ਨਾ? ਫਿਰ ਫ਼ਰਾਂਝ ਦਾ ਨਾਂ ਸੁਣ ਕੇ ਇਹ ਦੂਰੀ ਕਿਉਂ?

ਸ਼ਾਇਦ ਉਹ ਵੀ ਅਨੁਭਵ ਕਰ ਰਹੀ ਸੀ। ਉਸ ਨੇ ਕੋਲ ਆਉਣ ਦੀ ਬਿਲਕੁਲ ਕੋਸ਼ਿਸ਼ ਨਹੀਂ ਕੀਤੀ। ਸਿਰਫ਼ ਇਤਨਾ ਹੀ ਕਿਹਾ, "ਤੈਨੂੰ ਸੁਣਨ ਵਿੱਚ ਕੋਈ ਸ਼ਿਕਾਇਤ ਨਹੀਂ ਸੀ, ਇਸ ਲਈ ਮੈਂ ਕਿਹਾ। ਮੇਰਾ ਕੋਈ ਨਹੀਂ, ਜਿਸ ਨਾਲ ਮੈਂ ਦਿਲ ਖੋਲ੍ਹ ਕੇ ਗੱਲਾਂ ਕਰ ਸਕਾਂ। ਮਨ ਜੀਵਿਤ ਹੈ। ਉਸ ਨੂੰ ਪਿਆਸ ਲੱਗਦੀ ਹੈ, ਭੁੱਖ ਲੱਗਦੀ ਹੈ, ਕਿਵੇਂ ਸਹਾਂ, ਕਿਤਨਾ ਸਹਾਂ? ਨਵੇਂ ਅਨੁਭਵ ਹੁੰਦੇ ਹਨ। ਮਨ ਨੂੰ ਝੰਜੋੜ ਕੇ ਰੱਖ ਦਿੰਦੇ ਹਨ। ਕਦੀ-ਕਦੀ ਸੋਚਦੀ ਹਾਂ ਇਹ ਕੀ ਕਰ ਰਹੀ ਹਾਂ। ਕਦੀ ਫ਼ਰਾਂਝ ਮੇਰਾ ਸਭ ਕੁਝ ਸੀ। ਉਸ ਦੀ ਯਾਦ ਮਨ ਵਿੱਚ ਅਜੇ ਵੀ ਤਾਜ਼ਾ ਹੈ। ਪਰ ਅੱਜ ਮੈਂ ਕਹਿ ਰਹੀ ਹਾਂ ਕਿ ਮੈਂ ਤੇਰੀ ਹਾਂ। ਇਸ ਦਾ ਵੀ ਕੋਈ ਅਰਥ ਹੈ?"

ਪਰਿਚਿਤ ਸ਼ਬਦਾਂ ਦੀ ਇਹ ਪ੍ਰਤਿਧ੍ਵਨੀ। ਉਮਾ ਦੇ ਪੱਤਰ ਵਿੱਚ ਹਿੰਦੁਸਤਾਨ ਵਿੱਚ ਇਕ ਵਾਰ ਇਹ ਗੂੰਜੀ ਸੀ। ਅੱਜ ਇਤਨੇ ਸਾਲਾਂ ਬਾਅਦ, ਦੂਜੇ ਖੰਡ ਵਿਚ, ਦੂਜੀ ਨਾਰੀ ਦੇ ਮੂੰਹੋਂ ਉਹੀ ਸ਼ਬਦ ਕਲਪਨਾ ਦੇ ਪਰਦੇ 'ਤੇ ਟਕਰਾਏ; ਫਿਰ ਗੂੰਜ ਉੱਠੇ। ਪਹਿਲੀ ਪ੍ਰੀਤ ਦਾ ਗਲਾ ਘੁੱਟਣ ਵਾਲੇ ਨਾਰੀ-ਹਿਰਦੇ ਦੇ ਵਿਸ਼ੇ ਵਿੱਚ ਜੀਵਨ ਵਿੱਚ ਪਹਿਲੀ ਵਾਰ ਹਮਦਰਦੀ ਪੈਦਾ ਹੋਈ। ਮੈਂ ਦੇਖਿਆ ਕਿ ਉਹ ਰੇਲਿੰਗ 'ਤੇ ਝੁਕ ਕੇ ਹੇਠਾਂ ਪਾਣੀ ਵਿੱਚ ਦੇਖ ਰਹੀ ਸੀ। ਮੈਂ ਉਸ ਨੂੰ ਆਪਣੀਆਂ ਬਾਹਾਂ ਵਿੱਚ ਲੈ ਲਿਆ।

ਮੋਟੀਆਂ ਰੱਸੀਆਂ ਦੇ ਢੇਰ ਪਏ ਸਨ। ਬਾਅਦ ਵਿੱਚ ਅਸੀਂ ਉਨ੍ਹਾਂ 'ਤੇ ਜਾ ਬੈਠੇ। ਉਸ ਨੂੰ ਸਿਗਰਟ ਦਿੱਤੀ। ਮੈਂ ਪਾਈਪ ਜਲਾਇਆ। ਉਸ ਦਾ ਮਨ ਪਸੀਜ ਗਿਆ ਸੀ। ਆਪਣੀ ਕਹਾਣੀ ਸੁਣਾਉਣੀ ਉਸ ਨੇ ਸ਼ੁਰੂ ਕੀਤੀ, ਉਹੀ ਕਹਾਣੀ ਆਪਣੇ ਸ਼ਬਦਾਂ ਵਿਚ, ਮੈਂ ਤੁਹਾਨੂੰ ਸੁਣਾਉਂਦਾ ਹਾਂ।

## 4

ਅਗਸਤ ਦਾ ਮਹੀਨਾ ਆਇਆ। ਚੁਫੇਰੇ ਧੁੱਪ ਵਿੱਚ ਲਹਿਰਾਉਂਦੇ ਖੇਤ ਅਤੇ ਚਰਾਂਦਾਂ। ਫ਼ਸਲਾਂ ਦੀ ਕਟਾਈ ਹੋ ਰਹੀ ਸੀ। ਇਹ ਅਫ਼ਵਾਹਾਂ ਫੈਲ ਰਹੀਆਂ ਸਨ ਕਿ ਕਟਾਈ ਦਾ ਮੌਸਮ ਖ਼ਤਮ ਹੁੰਦਿਆਂ ਹੀ ਮਹਾਂਯੁੱਧ ਸ਼ੁਰੂ ਹੋਵੇਗਾ। ਜਰਮਨੀ ਦੇ ਸੱਤਾਧਾਰੀਆਂ ਨੇ ਆਪਣੇ ਹਥਿਆਰ ਸਾਨ ਤੇ ਚੜ੍ਹਾ ਦਿੱਤੇ ਸਨ। ਮੌਤ ਆਪਣੀ ਕਟਾਈ ਦੇ ਮੌਸਮ ਦਾ ਬੇਸਬਰੀ ਨਾਲ ਇੰਤਜ਼ਾਰ ਕਰ ਰਹੀ ਸੀ।

ਮਿਲਾਨ ਐਕਸਪ੍ਰੈਸ ਚਲਣ ਦਾ ਵਕਤ ਹੋ ਗਿਆ। ਸਟੇਸ਼ਨ 'ਤੇ ਬਹੁਤ ਚਹਿਲ-ਪਹਿਲ ਨਹੀਂ ਸੀ। ਯਾਤਰੀ ਆਉਂਦੇ, ਚੁੱਪਚਾਪ ਗੱਡੀ ਵਿੱਚ ਚੜ੍ਹਦੇ, ਪਲੇਟਫਾਰਮ 'ਤੇ ਭੀੜ

ਨਹੀਂ ਸੀ। ਫੇਰੀ ਵਾਲਿਆਂ ਦਾ ਸ਼ੋਰ-ਗੁਲ ਨਹੀਂ ਸੀ। ਰੇਲ ਦੇ ਅਫ਼ਸਰ, ਪੁਲੀਸ ਅਫ਼ਸਰ, ਨਾਗਰਿਕ ਵੇਸ ਵਿੱਚ ਜਾਸੂਸ, ਸਾਰੇ ਹਮੇਸ਼ਾ ਵਾਂਗ ਮੌਜੂਦ ਸਨ। ਗੱਡੀ ਵਿੱਚ ਛੁੱਟੀ ਮਨਾਉਣ ਲਈ ਸਵਿਟਜ਼ਰਲੈਂਡ ਅਤੇ ਇਟਲੀ ਜਾਣ ਵਾਲੇ ਰੰਗੀਲੇ ਮੁਸਾਫ਼ਰਾਂ ਦੀ ਭੀੜ ਸੀ। ਸਭ ਫਿਰ ਜਰਮਨੀ ਵਾਪਸ ਆਉਣ ਵਾਲੇ ਸਨ। ਸਿਰਫ਼ 15-20 ਮੁਸਾਫ਼ਰ ਅਜਿਹੇ ਸਨ, ਜਿਨ੍ਹਾਂ ਨੇ ਵਾਪਸ ਮੁੜ ਕੇ ਨਹੀਂ ਸੀ ਆਉਣਾ। ਉਨ੍ਹਾਂ ਨੂੰ ਅੱਜ ਦੇਸ਼-ਨਿਕਾਲਾ ਦਿੱਤਾ ਗਿਆ ਸੀ। ਸਾਰੇ ਜਰਮਨ-ਯਹੂਦੀ ਸਨ। ਬਹੱਤਰ ਸਾਲ ਦੀ ਹਰਟਾ ਦੀ ਮਾਂ। ਉਹ ਬਹੁਤ ਮੁਸ਼ਕਲ ਨਾਲ ਚਲਦੀ ਸੀ। ਉਸ ਨੂੰ ਨਾਲ ਲੈ ਕੇ ਹਰਟਾ ਡੱਬੇ ਵਿੱਚ ਚੜ੍ਹੀ। ਬਾਰ ਬਾਰ ਉਹ ਮਾਂ ਨੂੰ ਚੁੰਮਦੀ ਅਤੇ ਸਿਰਫ਼ "ਮੁਟੀ, ਮੁਟੀ!" ਹੀ ਕਹਿ ਸਕਦੀ। ਡੱਬੇ ਵਿੱਚ ਪਹਿਲਾਂ ਹੀ ਭੀੜ ਸੀ। ਹਰਟਾ ਨੇ ਕੋਸ਼ਿਸ਼ ਕਰਕੇ ਕੰਮ-ਚਲਾਊ ਜਗ੍ਹਾ ਬਣਾ ਲਈ। ਥਰਡ ਕਲਾਸ ਦਾ ਡੱਬਾ ਸੀ। ਪਰ ਬੈਠਦੇ ਸਮੇਂ ਉਸ ਦੀ ਗੱਦੀ ਵੱਲ ਦੇਖ ਕੇ ਮਾਂ ਨੇ ਕਿਹਾ, "ਇਹ ਸਾਡੇ ਲਈ ਨਹੀਂ ਹੋਵੇਗਾ।" ਹਰਟਾ ਨੇ ਉਸ ਨੂੰ ਬਿਠਾ ਦਿੱਤਾ ਅਤੇ ਸਾਮਾਨ ਦੀ ਵਿਵਸਥਾ ਲਈ ਉਹ ਬਾਹਰ ਪਲੇਟਫ਼ਾਰਮ 'ਤੇ ਚਲੀ ਗਈ।

ਪਰ ਸਾਮਾਨ ਦੀ ਬਜਾਇ ਉਸ ਦੀ ਨਜ਼ਰ, ਆਪਣੇ ਪ੍ਰੇਮੀ ਨੂੰ ਢੂੰਡ ਰਹੀ ਸੀ। ਉਹ ਦਿਖਾਈ ਨਾ ਦਿੱਤਾ। ਫ਼ਰਾਂਝ ਜਰਮਨ ਸੀ। ਹਰਟਾ ਯਹੂਦੀ ਸੀ। ਫ਼ਰਾਂਝ ਦਾ ਉਸ ਨੂੰ ਵਿਦਾ ਕਰਨ ਆਉਣਾ, ਉਸ ਦੇ ਨਾਲ ਆਪਣੇ ਸੰਬੰਧ ਖੁਲ੍ਹੇਆਮ ਪ੍ਰਗਟ ਕਰਨਾ ਸਜ਼ਾ ਗਲ ਪਾਉਣਾ ਸੀ। ਪਰ ਉਸ ਨੂੰ ਉਮੀਦ ਸੀ। ਇਤਨੇ ਵਿੱਚ ਇਕ ਕੁਲੀ ਨੇ ਇਕ ਚਿੱਠੀ ਉਸ ਨੂੰ ਦਿੱਤੀ ਅਤੇ ਹੌਲੀ ਆਵਾਜ਼ ਵਿੱਚ ਕਿਹਾ, "ਹੇਰ ਫ਼ਰਾਂਝ ਨੇ ਦਿੱਤੀ ਹੈ।" ਉਸ ਨੇ ਇਹ ਚਿੱਠੀ ਤੁਰੰਤ ਬਲਾਊਜ਼ ਵਿੱਚ ਛੁਪਾ ਲਈ। ਨਜ਼ਰਾਂ ਵਿੱਚ ਘਬਰਾਹਟ ਦਿਖਾਈ ਦੇਣ ਲੱਗੀ। ਉਹ ਫਿਰ ਡੱਬੇ ਵਲ ਮੁੜੀ ਤਾਂ ਕਿ ਕਿਸੇ ਨੂੰ ਸ਼ੱਕ ਨਾ ਹੋਵੇ। ਡੱਬੇ ਦੇ ਦਰਵਾਜ਼ੇ ਕੋਲ ਇਕ ਅਫ਼ਸਰ ਨੇ ਉਸ ਨੂੰ ਰੋਕਿਆ। ਉਸ ਦੇ ਚਿਹਰੇ 'ਤੇ ਗੁੱਸਾ ਸੀ। ਰੁੱਖੀ ਆਵਾਜ਼।

"ਫਰਾਊਲਾਈਨ!"

"ਕੀ?"

"ਤੇਰੇ ਸਾਮਾਨ ਦੀ ਤਲਾਸ਼ੀ ਅਜੇ ਪੂਰੀ ਨਹੀਂ ਹੋਈ। ਸਾਮਾਨ ਤੈਨੂੰ ਪਰਸੋਂ ਨੇਪਲਸ ਵਿੱਚ ਜਹਾਜ਼ 'ਤੇ ਮਿਲੇਗਾ।"

"ਪਰ ਮੇਰੇ ਕੋਲ ਤਾਂ ਤੇੜ ਦੇ ਕਪੜਿਆਂ ਤੋਂ ਇਲਾਵਾ ਕੁਝ ਨਹੀਂ ਹੈ। ਮਾਂ ਦੀਆਂ ਸਭ ਦਵਾਈਆਂ ਵੀ ਸਾਮਾਨ ਦੇ ਵਿੱਚ ਹੀ ਹਨ।"

"ਮੈਂ ਕੁਝ ਨਹੀਂ ਕਰ ਸਕਦਾ। ਸਾਮਾਨ ਪਰਸੋਂ ਨੇਪਲਸ ਵਿਖੇ ਮਿਲੇਗਾ।"

ਉਹ ਨਿਰੰਤਰ ਦੇਖ ਰਿਹਾ ਸੀ। ਹਰਟਾ ਵਿੱਚ ਇਤਨੀ ਹਿੰਮਤ ਨਹੀਂ ਸੀ ਕਿ ਉਹ ਉਸ ਦੀਆਂ ਨਜ਼ਰਾਂ ਨਾਲ ਨਜ਼ਰ ਮਿਲਾਏ। "ਅਤੇ ਫਰਾਊਲਾਈਨ", ਉਸ ਨੇ ਕਿਹਾ, "ਅੱਜ ਰਾਤ ਜਰਮਨ ਸਰਹੱਦ ਪਾਰ ਕਰਦੇ ਸਮੇਂ ਤੇਰੀ ਵੀ ਤਲਾਸ਼ੀ ਲਈ ਜਾਵੇਗੀ। ਪੈਸੇ, ਸੋਨਾ, ਗਹਿਣੇ, ਕੋਈ ਚੀਜ਼ ਵੀ ਤੂੰ ਜਰਮਨੀ ਤੋਂ ਬਾਹਰ ਨਹੀਂ ਲਿਜਾ ਸਕਦੀ। ਤੇਰੇ ਪਾਸ ਕੁਝ ਹੈ ਤਾਂ ਪਹਿਲਾਂ ਹੀ ਦੱਸ ਦੇ।"

ਉੱਤਰ ਦੀ ਉਡੀਕ ਵਿੱਚ ਉਹ ਰੁਕ ਗਿਆ। ਹਰਟਾ ਨੇ ਕੁਝ ਨਾ ਕਿਹਾ। ਉਹ ਮੁੜਿਆ ਹੀ ਸੀ ਕਿ ਇਤਨੇ ਵਿੱਚ ਸਾਦੀ ਪੁਸ਼ਾਕ ਵਿੱਚ ਇਕ ਆਦਮੀ ਉਸ ਕੋਲ ਆਇਆ।

ਉਸ ਨੇ ਨਾਜ਼ੀ ਢੰਗ ਦਾ ਸਲਾਮ ਕਰਕੇ ਕਿਹਾ, "ਪੰਜ ਮਿੰਟ ਪਹਿਲਾਂ ਫਰਾਊਲਾਈਨ ਨੂੰ ਇਕ ਚਿੱਠੀ ਮਿਲੀ ਹੈ, ਉਹ ਸਾਨੂੰ ਚਾਹੀਦੀ ਹੈ।"

ਹਰਟਾ ਦਾ ਹੱਥ ਅਚੇਤ ਹੀ ਛਾਤੀ ਵੱਲ ਗਿਆ। ਉਹ ਕੁਝ ਬੋਲ ਸਕਣ ਤੋਂ ਅਸਮਰਥ ਸੀ। ਉਸ ਦੀ ਨਜ਼ਰ ਪੱਥਰਾ ਗਈ। ਉਸ ਅਫ਼ਸਰ ਨੇ ਫਿਰ ਕਿਹਾ, "ਤੈਨੂੰ ਤਕਲੀਫ਼ ਦੇਣ ਦੀ ਇੱਛਾ ਨਹੀਂ। ਪਰ ਚਿੱਠੀ ਨਾ ਦੇਣ ਦਾ ਤੈਨੂੰ ਕੀ ਲਾਭ ਹੋਵੇਗਾ।"

ਉਹ ਕੁਝ ਨਾ ਬੋਲੀ। ਅਫ਼ਸਰ ਨੇ ਅੱਗੇ ਕਿਹਾ, "ਤੂੰ ਚੁੱਪਚਾਪ ਉਹ ਚਿੱਠੀ ਸਾਡੇ ਹਵਾਲੇ ਨਾ ਕੀਤੀ ਤਾਂ ਤੈਨੂੰ ਇੱਥੇ ਹੀ ਰੁਕਣਾ ਪਵੇਗਾ। ਤੇਰੀ ਬੁੱਢੀ ਮਾਂ ਇਕੱਲੀ ਸ਼ੰਘਾਈ ਤਕ ਜਾਏਗੀ - ਉਸ ਸਮੇਂ ਤੱਕ ਜ਼ਿੰਦਾ ਰਹੀ ਤਾਂ।"

ਹਰਟਾ ਨੇ ਚੁੱਪਚਾਪ ਚਿੱਠੀ ਕੱਢ ਕੇ ਦੇ ਦਿੱਤੀ। ਚਿੱਠੀ ਦਿੰਦਿਆਂ ਸਿਰਫ਼ ਏਨਾ ਬੋਲੀ "ਮੈਨੂੰ ਇਕ ਵਾਰ ਪੜ੍ਹ ਤਾਂ ਲੈਣ ਦੇ !" ਅਫ਼ਸਰ ਨੇ ਉੱਤਰ ਨਹੀਂ ਦਿੱਤਾ ਪਰ ਚਿੱਠੀ ਖੋਹ ਲਈ ਅਤੇ ਦੋਵੇਂ ਚਲੇ ਗਏ।

ਗੱਡੀ ਚਲਣ ਵਿੱਚ ਪੰਜ ਮਿੰਟ ਬਾਕੀ ਸਨ। ਦੋ-ਤਿੰਨ ਹਿੰਦੁਸਤਾਨੀ ਵਿਦਿਆਰਥੀ ਜਲਦੀ ਜਲਦੀ ਆ ਕੇ ਗੱਡੀ ਵਿੱਚ ਚੜ੍ਹੇ। ਉਨ੍ਹਾਂ ਦਾ ਬਹੁਤ ਸਾਰਾ ਸਾਮਾਨ ਚੜ੍ਹਾਇਆ ਗਿਆ। ਹਰਟਾ ਈਰਖਾ ਨਾਲ ਉਨ੍ਹਾਂ ਵਿਦਿਆਰਥੀਆਂ ਦੇ ਸਾਮਾਨ ਵੱਲ ਦੇਖ ਰਹੀ ਸੀ। ਠੇਲੇ 'ਤੇ ਰੱਖਿਆ ਸਾਰਾ ਸਾਮਾਨ ਜਦ ਖ਼ਤਮ ਹੋ ਗਿਆ ਤਾਂ ਉਸ ਨੇ ਉੱਚੀ ਉੱਚੀ ਬੋਲਣਾ ਸ਼ੁਰੂ ਕਰ ਦਿੱਤਾ। ਉਸ ਠੇਲੇ ਦੇ ਦੂਜੇ ਪਾਸੇ ਪੁਸਤਕਾਂ ਦਾ ਛੋਟਾ ਜਿਹਾ ਠੇਲਾ ਹੋਰ ਸੀ। ਉੱਥੇ ਪੁਸਤਕਾਂ ਦੇਖਣ ਦਾ ਬਹਾਨਾ ਕਰਕੇ ਕਾਰਲ ਖੜ੍ਹਾ ਸੀ। ਪਰ ਉਸ ਦੀ ਨਜ਼ਰ ਹਰਟਾ ਨੂੰ ਲੱਭ ਰਹੀ ਸੀ।

ਉਸ ਨੂੰ ਦੇਖਦੇ ਸਾਰ ਹੀ ਹਰਟਾ ਕਾਹਲੀ ਨਾਲ ਉਸ ਵੱਲ ਵਧੀ। ਪਰ ਉਸ ਨੇ ਮੂੰਹ ਫੇਰ ਲਿਆ। ਹਰਟਾ ਰੁੱਕ ਗਈ। ਸ਼ਾਇਦ ਉੱਥੇ ਆਪਸ ਵਿੱਚ ਗੱਲ ਕਰਨ ਤੋਂ ਉਹ ਡਰ ਰਿਹਾ ਸੀ। ਉਸ ਨੇ ਕੁਝ ਸੋਚਿਆ। ਫਿਰ ਦ੍ਰਿੜ ਇਰਾਦੇ ਨਾਲ ਉਹ ਅੱਗੇ ਵਧੀ। ਉਸ ਨੂੰ ਆਵਾਜ਼ ਮਾਰੀ, "ਕਾਰਲ!" ਕਾਰਲ ਨੇ ਹੈਰਾਨੀ ਨਾਲ ਉਸ ਵੱਲ ਦੇਖਿਆ। ਬਹੁਤ ਮੁਸ਼ਕਲ ਨਾਲ ਉਹ ਅੱਗੇ ਬੋਲੀ, "ਕਾਰਲ ਹੁਣ ਕੋਈ ਚਾਰਾ ਨਹੀਂ। ਤੇਰੀ ਚਿੱਠੀ ਗੈਸਟਾਪੋ ਜਾਸੂਸਾਂ ਦੇ ਹੱਥ ਲੱਗ ਗਈ ਹੈ।"

ਕਾਰਲ ਦਾ ਚਿਹਰਾ ਡਰ ਨਾਲ ਪੀਲਾ ਹੋ ਗਿਆ। ਉਹ ਕੁਝ ਬੋਲ ਸਕਣ ਤੋਂ ਅਸਮਰਥ ਸੀ। ਦੋਵੇਂ ਇਕ ਦੂਜੇ ਵੱਲ ਦੇਖਦੇ ਰਹਿ ਗਏ। ਆਖ਼ਰੀ ਮੁਲਾਕਾਤ ਦੇ ਅਨਮੋਲ ਪਲ ਵੀ ਇਸ ਪਾਗ਼ਲਪਨ ਵਿੱਚ ਲੰਘ ਗਏ। ਗੱਡੀ ਜਾ ਚੁੱਕੀ ਸੀ। ਹਰਟਾ ਵਿਦਾ ਤਕ ਨਾ ਲੈ ਸਕੀ ਅਤੇ ਉਸ ਨੂੰ ਗੱਡੀ ਤੇ ਸਵਾਰ ਹੋਣਾ ਪਿਆ।

ਸੁਪਨੇ ਵਿੱਚ ਸਭ ਕੁਝ ਦਿਖਾਈ ਦਿੰਦਾ ਹੈ ਪਰ ਆਪਣਾ ਚਿਹਰਾ ਦਿਖਾਈ ਨਹੀਂ ਦਿੰਦਾ। ਯਾਦਾਂ ਦੇ ਬਾਰੇ ਵੀ ਇਸ ਤਰ੍ਹਾਂ ਹੀ ਹੁੰਦਾ ਹੈ। ਹਰਟਾ ਨੂੰ ਸਭ ਯਾਦ ਆ ਜਾਣਾ ਸੀ ਪਰ ਕਾਰਲ ਦਾ ਚਿਹਰਾ ਅੱਖਾਂ ਦੇ ਸਾਹਮਣੇ ਨਹੀਂ ਸੀ ਆ ਰਿਹਾ। ਉਸ ਦੀਆਂ ਗਹਿਰੀਆਂ ਨੀਲੀਆਂ ਅੱਖਾਂ ਦੀ ਯਾਦ ਤਾਜ਼ਾ ਸੀ। ਛੋਟੇ ਛੋਟੇ ਕੱਟੇ ਹੋਏ ਸਖ਼ਤ ਵਾਲ ਦਿਖਾਈ ਦਿੰਦੇ। ਫੌਜੀ ਵਰਦੀ ਦਾ ਰੋਅਬ ਅੱਖਾਂ ਸਾਹਮਣੇ ਘੁੰਮ ਗਿਆ। ਪਰ ਉਸ ਦਾ ਚਿਹਰਾ ਲੱਖ ਕੋਸ਼ਿਸ਼ ਕਰਨ ਤੇ ਵੀ ਸਾਹਮਣੇ ਨਾ ਆਉਂਦਾ।

ਗੱਡੀ ਤੇਜ਼ ਰਫ਼ਤਾਰ ਨਾਲ ਅੱਗੇ ਵਧਦੀ ਜਾ ਰਹੀ ਸੀ। ਉਸ ਚਿੱਠੀ ਵਿੱਚ ਕੀ ਹੋਵੇਗਾ? ਪਾਗ਼ਲਪਨ ਵਿੱਚ ਕੋਈ ਐਸੀ-ਵੈਸੀ ਗੱਲ ਤਾਂ ਨਹੀਂ ਲਿਖ ਦਿੱਤੀ ਸੀ, ਉਸ ਨੇ? ਜਦ ਤੋਂ ਇਹ ਆਦੇਸ਼ ਨਿਕਲਿਆ ਸੀ ਕਿ ਜਰਮਨਾਂ ਨੂੰ ਯਹੂਦੀਆਂ ਨਾਲ ਕੋਈ ਸੰਬੰਧ ਨਹੀਂ ਰੱਖਣਾ ਚਾਹੀਦਾ, ਤਦ ਤੋਂ ਫ਼ਰਾਂਝ ਉਸ ਨੂੰ ਟਾਲਦਾ ਰਹਿੰਦਾ। ਪਰ ਮੋਹ ਘੱਟ ਨਹੀਂ ਹੋਇਆ ਸੀ। ਉਸ ਆਦੇਸ਼ ਨੇ ਡੇਢ ਸਾਲ ਦੇ ਉਨ੍ਹਾਂ ਦੇ ਕੋਮਲ ਪ੍ਰੇਮ ਦਾ ਗਲਾ ਘੁੱਟ ਦਿੱਤਾ। ਉਸ ਚਿੱਠੀ ਦੇ ਕਾਰਨ ਕਾਰਲ ਨੂੰ ਸਜ਼ਾ ਮਿਲੇਗੀ? ਜੇਕਰ ਉਸ ਨੇ ਲਿਖਿਆ ਹੋਵੇ - 'ਕੁਝ ਵੀ ਹੋਵੇ, ਮੈਂ ਤੈਨੂੰ ਨਹੀਂ ਛੱਡ ਸਕਦਾ। ਜਰਮਨੀ ਛੱਡ ਦੇਵਾਂਗਾ ਪਰ ਵਿਆਹ ਤੇਰੇ ਨਾਲ ਹੀ ਕਰਾਂਗਾ।" ਤਾਂ ਕੀ? ਜੇਲ੍ਹ? ਜਾਂ - ਉਸ ਦੇ ਰੌਂਗਟੇ ਖੜੇ ਹੋ ਗਏ । ਉਸ ਨੇ ਦੂਜਿਆਂ ਦੀਆਂ ਕਹਾਣੀਆਂ ਸੁਣੀਆਂ ਸਨ। ਗੈਸਟਾਪੋ ਦੇ ਅਫ਼ਸਰ ਕਾਰਲ ਦੀ ਵੀ ਹੱਤਿਆ ਕਰਾਉਣਗੇ?"

ਕਲਪਨਾ ਇਤਨੀ ਸੁਭਾਵਿਕ, ਇਤਨੀ ਵਾਸਤਵਿਕ ਸੀ ਕਿ ਉਹ ਸਹਿਮ ਗਈ। ਉਸ ਦਾ ਹੱਥ ਹੋਠਾਂ ਦੇ ਨੇੜੇ ਗਿਆ, ਮੂੰਹ 'ਚੋਂ ਨਿਕਲਣ ਵਾਲੀ ਚੀਕ ਨੂੰ ਮੂੰਹ ਦੇ ਅੰਦਰ ਹੀ ਦਬਾ ਦੇਣ ਲਈ। ਹੱਥ ਠੰਡਾ ਸੀ ਪਰ ਹੋਠਾਂ ਨੂੰ ਉਸ ਤੋਂ ਕਿਤੇ ਜ਼ਿਆਦਾ ਠੰਡੀ ਅੰਗੂਠੀ ਲੱਗੀ। ਉਸ ਨੇ ਦੇਖਿਆ। ਪ੍ਰੇਮ ਦੀ ਸਹੁੰ ਦਾ ਉਹ ਸਿਮ੍ਰਤੀ-ਚਿੰਨ੍ਹ! ਉਸ ਕੋਲ ਕਾਰਲ ਫ਼ਰਾਂਝ ਦੇ ਨਾਂ ਦੀ ਮੁਹਰ ਸੀ। ਮਿਲੀ, ਤਦ ਸੋਨੇ ਦੀ ਨਹੀਂ, ਬਲਕਿ ਪਲੈਟੀਨਮ ਦੀ ਸੀ। ਪਰ ਜਰਮਨ ਸਰਕਾਰ ਨੇ ਪਲੈਟੀਨਮ ਖੋਹ ਲਿਆ। ਕਿਸੇ ਮਿਲਾਵਟ ਦੀ ਧਾਤ ਦੀ ਅੰਗੂਠੀ ਬਦਲੇ ਵਿੱਚ ਉਸ ਨੂੰ ਦੇ ਦਿੱਤੀ ਗਈ। ਦੇਣ ਵਾਲਾ ਅਫ਼ਸਰ ਵਿਅੰਗ ਨਾਲ ਬੋਲਿਆ ਸੀ, "ਫਰਾਊਲਾਈਨ, ਹੱਥਿਆਰਾਂ ਦੇ ਲਈ ਜਰਮਨੀ ਨੂੰ ਅੱਜ ਹਰ ਤਰ੍ਹਾਂ ਦੀ ਧਾਤ ਚਾਹੀਦੀ ਹੈ। ਭਾਵੇਂ ਮਿਲਾਵਟ ਦੀ ਹੀ ਕਿਉਂ ਨਾ ਹੋਵੇ, ਪਰ ਇਹ ਅੰਗੂਠੀ ਧਾਤ ਦੀ ਹੈ। ਜਰਮਨ ਸਰਕਾਰ ਤੇਰੇ ਲਈ ਆਪਣਾ ਸੁਆਰਥ ਤਿਆਗ ਕਰ ਰਹੀ ਹੈ।"

ਕਾਰਲ ਦੇ ਸਹਿਵਾਸ ਵਿੱਚ ਉਸ ਦੀ ਪਹਿਲੀ ਪ੍ਰੀਤ ਦਾ ਜਨਮ ਹੋਇਆ ਸੀ। ਕਿੰਨੀ ਲਾਜ ਵਾਲੀ, ਕਿੰਨੀ ਕੋਮਲ ਸੀ, ਇਹ ਪ੍ਰੀਤ। ਸਾਲਜ਼ਵਰਗ ਦੇ ਜੰਗਲ ਵਿੱਚ ਦੋਵੇਂ ਐਤਵਾਰ ਨੂੰ ਪਿਕਨਿਕ ਮਨਾਉਣ ਗਏ ਸਨ। ਹਨੇਰਾ ਹੋਣ ਲੱਗਾ। ਪੱਤਝੜ ਦਾ ਮੌਸਮ ਸੀ। ਹਵਾ ਸੁਹਾਵਣੀ ਸੀ। ਰਸਤਾ ਭੁੱਲ ਕੇ ਦੋਵੇਂ ਭਟਕਣ ਲੱਗੇ। ਥੱਕ ਗਏ। ਪਰ ਰਸਤਾ ਕਿਸੇ ਵੀ ਤਰ੍ਹਾਂ ਨਹੀਂ ਸੀ ਮਿਲ ਰਿਹਾ। ਆਖ਼ਿਰ ਇਕ ਝਰਨੇ ਦੇ ਕਿਨਾਰੇ ਦੋਵੇਂ ਬੈਠ ਕੇ ਨਾਸ਼ਤਾ ਕਰਨ ਲੱਗੇ। ਹਰਟਾ ਨੇ ਕੇਲੇ ਦੇ ਛਿਲਕੇ ਹੇਠਾਂ ਸੁੱਟ ਦਿੱਤੇ। ਫ਼ਰਾਂਝ ਬੋਲਿਆ, "ਫਰਾਊਲਾਈਨ, ਜਰਮਨੀ ਮੇਰਾ ਪਿਆਰਾ ਦੇਸ਼ ਹੈ। ਉਸ ਦੀ ਧਰਤੀ ਨੂੰ ਇਸ ਤਰ੍ਹਾਂ ਗੰਦਾ ਕਰ ਦੇਣਾ, ਮੈਨੂੰ ਬਿਲਕੁਲ ਚੰਗਾ ਨਹੀਂ ਲੱਗਦਾ।"

ਹਰਟਾ ਨੇ ਸੰਖੇਪ ਜਿਹਾ ਉੱਤਰ ਦਿੱਤਾ, "ਮੇਰੇ ਪਿਤਾ ਵੀ ਪਿਛਲੇ ਮਹਾਂਯੁੱਧ ਵਿੱਚ ਜਰਮਨੀ ਦੇ ਲਈ ਲੜਦੇ-ਲੜਦੇ ਮਾਰੇ ਗਏ ਸਨ।"

ਕਾਰਲ ਨੇ ਉਸ ਦਾ ਹੱਥ ਫੜ ਲਿਆ ਅਤੇ ਕਿਹਾ, "ਮੁਆਫ਼ ਕਰਨਾ! ਮੈਂ ਸਮਝਦਾ ਸੀ ਕਿ ਤੂੰ ਯਹੂਦੀ ਏਂ ਪਰ ਹੁਣ ਪਤਾ ਲੱਗਾ ਕਿ ਤੂੰ ਜਰਮਨ ਵੀ ਏਂ।"

ਨਾਸ਼ਤਾ ਕਰਨ ਬਾਅਦ ਫਿਰ ਦੋਵੇਂ ਚਲ ਪਏ। ਨਵੇਂ ਜਰਮਨੀ ਦੇ ਜਸ ਵਿਚ, ਰਾਈਖਵੇਰ ਦੇ ਗੌਰਵ ਦੇ ਗੀਤ ਗਾਉਂਦੇ ਹੋਏ ਦੋਵੇਂ ਫਿਰ ਜੰਗਲ-ਜੰਗਲ ਭਟਕਣ ਲੱਗੇ। ਹੱਥਾਂ ਵਿੱਚ ਹੱਥ ਪਾਈ। ਕਦਮ ਨਾਲ ਕਦਮ ਮਿਲਾ ਕੇ। ਰਾਤ ਪੈ ਗਈ। ਰਸਤਾ ਨਹੀ

ਸੀ ਮਿਲ ਰਿਹਾ। ਘਾਹ ਵਿਚੋਂ ਕੁਝ ਰੀਂਗਣ ਦੀ ਆਵਾਜ਼ ਆਈ। ਉਹ ਡਰ ਕੇ ਫ਼ਰਾਂਝ ਨਾਲ ਲਿਪਟ ਗਈ।

ਫ਼ਰਾਂਝ ਨੇ, ਉਸ ਨੂੰ ਆਪਣੀਆਂ ਬਾਹਾਂ ਵਿੱਚ ਲੈ ਲਿਆ। ਉਸ ਨੂੰ ਚੁੰਮਿਆ। ਉਸ ਦੇ ਕੰਬਦੇ ਮਨ ਨੂੰ ਇਸ ਗਲਵਕੜੀ ਨੇ ਨਵੀਂ ਤਾਜ਼ਗੀ ਦਿੱਤੀ। ਫ਼ਰਾਂਝ ਦੇ ਹੋਠਾਂ ਨੇ ਉਸ ਦੇ ਮਨ ਦਾ ਸਾਰਾ ਡਰ ਦੂਰ ਕਰ ਦਿੱਤਾ। ਉਸੇ ਪਲ ਉਸਨੇ ਆਪਣੇ ਆਪ ਨੂੰ ਫ਼ਰਾਂਝ ਦੇ ਹਵਾਲੇ ਕਰਕੇ ਮੁਕਤੀ ਅਨੁਭਵ ਕੀਤੀ।

ਹਰਟਾ ਦਾ ਵਿਚਾਰ ਸੀ ਕਿ ਇਸਤ੍ਰੀ ਦਾ ਪ੍ਰੇਮ ਇਕ ਹੀ ਵਾਰ ਜਨਮ ਲੈਂਦਾ ਹੈ, ਇਕ ਵਾਰ ਹੀ ਮਰਦਾ ਹੈ। ਪ੍ਰੇਮ ਦਾ ਇਹ ਬੰਧਨ ਸ਼ੁਰੂ ਹੋਇਆ ਤਾਂ ਹਰਟਾ ਦਾ ਮਨ ਆਕਾਸ਼ ਛੂਹਣ ਲੱਗਾ। ਬਹੁਤ ਵਿਸ਼ਾਲ ਸੰਸਾਰ ਜਿਵੇਂ ਉਸ ਦੇ ਮਨ ਦੇ ਵਿਹੜੇ ਵਿੱਚ ਸਮਾਅ ਗਿਆ ਹੋਵੇ। ਪਰ ਕੁਝ ਪਲ ਪਹਿਲਾਂ ਗੱਡੀ ਦੀ ਸੀਟੀ ਵੱਜੀ ਤਾਂ ਉਸ ਦੇ ਇਹ ਸਾਰੇ ਬੰਧਨ ਕੱਟਦੇ ਚਲੇ ਗਏ। ਧਮਣੀਆਂ ਸਹੀ ਢੰਗ ਨਾਲ ਕੰਮ ਕਰਨਾ ਬੰਦ ਕਰ ਦਿੰਦੀਆਂ ਹਨ ਤਾਂ ਉਨ੍ਹਾਂ ਵਿੱਚੋਂ ਵੱਗਣ ਵਾਲਾ ਖੂਨ ਜਾਨ ਲੈ ਕੇ ਹੀ ਰਹਿੰਦਾ ਹੈ। ਹਰਟਾ ਦੀ ਸੰਵੇਦਨਾ ਜੜ੍ਹ ਹੋ ਗਈ।

ਹਨੇਰਾ ਹੋਣ ਲੱਗਾ। ਜਾਣ ਦਾ ਵਕਤ ਹੋ ਰਿਹਾ ਸੀ। ਵੇਟਰ ਸਭ ਡੱਬਿਆਂ ਵਿੱਚ "ਖਾਣਾ ਤਿਆਰ ਹੈ," ਦੀ ਆਵਾਜ਼ ਦੇ ਕੇ ਲੰਘਿਆ। ਆਖ਼ਰੀ ਡੱਬੇ ਕੋਲ ਪੁੱਜਾ ਤਾਂ ਇੱਥੇ ਦੂਜਾ ਵੇਟਰ ਖੜਾ ਦਿਖਾਈ ਦਿੱਤਾ। ਉਸ ਨੇ ਗਰਦਨ ਹਿਲਾ ਕੇ ਕਿਹਾ, "ਅੱਗੇ ਕਿਉਂ ਜਾਂਦੇ ਹੋ? ਸਾਰੇ ਕੰਗਾਲ ਯਹੂਦੀ ਹਨ। ਭੁੱਖੇ ਮਰਨਗੇ ਪਰ ਇਕ ਨਵਾਂ ਪੈਸਾ ਵੀ ਖ਼ਰਚ ਨਹੀਂ ਕਰਨਗੇ।"

ਕਾਇਟੇਲ ਤੰਗ ਗਲੀ ਵਰਗੇ ਰਸਤੇ ਵਿੱਚ ਖੜਾ ਸੀ। ਉਸ ਦੇ ਕੰਨਾਂ ਵਿੱਚ ਆਵਾਜ਼ ਪਈ। ਉਹ ਆਪਣੇ ਸਥਾਨ ਵੱਲ ਮੁੜਿਆ। ਉਸ ਦੀ ਉਮਰ ਕਰੀਬ 50 ਸਾਲ ਸੀ। ਸਿਰ ਗੰਜਾ ਸੀ। ਯਹੂਦੀਆਂ ਦਾ ਨਿਰਮੂਲਨ ਸ਼ੁਰੂ ਹੋਣ ਤੋਂ ਪਹਿਲਾਂ ਉਸ ਦਾ ਸਾਰਾ ਜੀਵਨ ਸੁਖ ਵਿੱਚ ਬੀਤਿਆ ਸੀ। ਹੁਣ ਨੌਕਰੀ ਵੀ ਛੁੱਟ ਗਈ ਸੀ ਅਤੇ ਜੋ ਪੂੰਜੀ ਜਮ੍ਹਾ ਕੀਤੀ ਸੀ, ਸਰਕਾਰ ਨੇ ਆਪਣੇ ਕਬਜ਼ੇ ਵਿੱਚ ਲੈ ਲਈ ਸੀ। ਅੱਧੀ ਜ਼ਿੰਦਗੀ ਬੀਤ ਜਾਣ ਦੇ ਬਾਅਦ ਨਵੀਂ ਦੁਨੀਆ ਵਿੱਚ ਨਵਾਂ ਜਨਮ ਲੈਣ ਦੀ ਨੌਬਤ ਉਸ ਤੇ ਆਈ ਸੀ।

ਪਰ ਉਸ ਦਾ ਸੁਭਾਅ ਨਰਮ ਸੀ। ਪ੍ਰਸਥਿਤੀ ਦੇ ਅੱਗੇ ਝੁਕਣਾ ਅਤੇ ਜਿਉਣਾ, ਇਹੀ ਉਸ ਨੇ ਸਿੱਖਿਆ ਸੀ। ਆਉਣ ਵਾਲੇ ਜੀਵਨ ਬਾਰੇ ਸੋਚਣਾ, ਉਸ ਨੇ ਬਹੁਤ ਢੇਰ ਪਹਿਲਾਂ ਸ਼ੁਰੂ ਕਰ ਦਿੱਤਾ ਸੀ।

ਉਹ ਡੱਬੇ ਵੱਲ ਗਿਆ। ਦਰਵਾਜ਼ਾ ਖੋਲ੍ਹਿਆ। ਉਸ ਦੇ ਡੱਬੇ ਵਿੱਚ ਸਿਰਫ਼ ਦੋ ਵਿਅਕਤੀ ਸਨ। ਹਰਮਾਨ ਅਤੇ ਉਸ ਦੀ ਬੀਵੀ। ਫਰਾਊ ਹਰਮਾਨ ਪਤੀ ਦੀ ਗਲਵਕੜੀ ਵਿੱਚ ਮਸਤ ਸੀ। ਪਤੀ ਉਸ ਨੂੰ ਬ੍ਰੈੱਡ ਖੁਆ ਰਿਹਾ ਸੀ।

ਕਾਇਟੇਲ ਨੂੰ ਦੇਖ ਕੇ ਦੋਵੇਂ ਅਲਗ ਨਾ ਹੋਏ। ਪਿਛਲੇ ਦੋ ਸਾਲ ਤੋਂ ਯਹੂਦੀਆਂ ਦੇ ਲਈ ਨਿਜੀ, ਵਿਅਕਤੀਗਤ ਜੀਵਨ ਵਰਗੀ ਕੋਈ ਚੀਜ਼ ਸੀ ਹੀ ਨਹੀਂ। ਉਹ ਇਸ ਦੇ ਆਦੀ ਹੋ ਗਏ ਸਨ। ਹਰ ਜਗ੍ਹਾ ਪਹਿਰਾ, ਸ਼ੱਕੀ ਨਜ਼ਰਾਂ, ਜਾਸੂਸਾਂ ਦੁਆਰਾ ਪਿੱਛਾ। ਪਤੀ-ਪਤਨੀ ਵੀ ਬਹੁਤ ਮੁਸ਼ਕਲ ਨਾਲ ਆਪਸ ਵਿੱਚ ਮਿਲਦੇ। ਉਹ ਕਿਵੇਂ ਮਿਲਦੇ? ਉਨ੍ਹਾਂ ਨੂੰ

ਬੇਘਰ ਕਰ ਦਿੱਤਾ ਗਿਆ। ਹੋਟਲ, ਉਪਹਾਰ-ਘਰ, ਥਿਏਟਰ ਸਭ ਦੇ ਦਰਵਾਜ਼ੇ ਉਨ੍ਹਾਂ ਲਈ ਬੰਦ। ਖੁਲ੍ਹੇ ਸਨ, ਸਿਰਫ਼ ਰਸਤੇ ਅਤੇ ਬਗ਼ੀਚੇ। ਉੱਥੇ ਵੀ ਤਰ੍ਹਾਂ-ਤਰ੍ਹਾਂ ਦੀਆਂ ਰੁਕਾਵਟਾਂ।

ਪਰ ਕਾਇਟੇਲ ਉਲਟੇ ਪੈਰ ਮੁੜ ਆਇਆ। ਦੂਜੇ ਹੀ ਡੱਬੇ ਵਿੱਚ ਹਰਟਾ ਦੀ ਮਾਂ ਇਕੱਲੀ ਬੈਠੀ ਸੀ। ਸਿਰ ਦੇ ਵਾਲ ਸਫ਼ੈਦ ਹੋ ਚੁੱਕੇ ਸਨ। ਬੋਝਲ ਅੱਖਾਂ। ਉਨ੍ਹਾਂ ਵਿੱਚ ਅੱਥਰੂ ਵਹਾਉਣ ਦੀ ਤਾਜ਼ਗੀ ਵੀ ਨਹੀਂ ਸੀ। ਉਸ ਦੇ ਹੋਂਠ ਇਸ ਤਰ੍ਹਾਂ ਲੱਟਕ ਰਹੇ ਸਨ ਜਿਵੇਂ ਜਲਦੀ ਵਿੱਚ ਚਮੜੇ ਦੇ ਟੁੱਕੜੇ ਕੱਟੇ ਹੋਏ ਹੋਣ।

ਕਾਇਟੇਲ ਦੀ ਆਹਟ ਸੁਣ ਕੇ ਉਸ ਨੂੰ ਲੱਗਾ, ਹਰਟਾ ਆਈ ਹੈ। ਉਸ ਨੇ ਮੁੜ ਕੇ ਦੇਖਿਆ ਅਤੇ ਕਾਇਟੇਲ ਨੂੰ ਸਾਹਮਣੇ ਖੜਾ ਦੇਖ ਕੇ ਨਿਰਾਸ਼ਾ ਨਾਲ ਮੂੰਹ ਫੇਰ ਲਿਆ। ਬਰਲਨ ਛੱਡ ਦੇਣ ਦਾ ਸ਼ਾਇਦ ਉਸ ਨੂੰ ਨਾ ਸੁਖ ਸੀ, ਨਾ ਦੁੱਖ। ਆਦਮੀ ਭਲਾਂ ਕਿਉਂ ਇਸ ਗੱਲ ਲਈ ਵੀ ਬੇਨਤੀ ਕਰ ਸਕਦਾ ਹੈ ਕਿ ਉਸ ਨੂੰ ਕਿਸ ਧਰਤੀ 'ਤੇ ਦਫ਼ਨਾਇਆ ਜਾਵੇ? ਕਾਇਟੇਲ ਹੇਠਾਂ ਬੈਠ ਗਿਆ। ਉਸ ਨੇ ਬੁੱਢੀ ਵੱਲ ਦੇਖਿਆ। ਉਹ ਥਰ ਥਰ ਕੰਬ ਰਹੀ ਸੀ। ਠੰਡੀ ਹਵਾ ਵੱਗ ਰਹੀ ਸੀ। ਉਸ ਨੇ ਉੱਠ ਕੇ ਦਰਵਾਜ਼ੇ ਬੰਦ ਕਰ ਦਿੱਤੇ। ਖਿੜਕੀ ਦਾ ਸ਼ੀਸ਼ਾ ਸਰਕਾ ਦਿੱਤਾ ਅਤੇ ਉੱਪਰ ਡੱਬੇ ਵਿੱਚ ਗਰਮਾਹਟ ਛੱਡਣ ਵਾਲਾ ਪਿੱਤਲ ਦਾ ਜੋ ਹੈਂਡਲ ਸੀ, ਉਸ ਨੂੰ ਘੁਮਾਉਣ ਲਈ ਹੱਥ ਉੱਪਰ ਉਠਾਇਆ।

ਬੁੱਢੀ ਨੇ ਚੌਂਕ ਕੇ ਉਸ ਵੱਲ ਵੇਖਿਆ ਅਤੇ ਕਿਹਾ, "ਨਹੀਂ, ਨਹੀਂ! ਸ਼ਾਇਦ ਇਜਾਜ਼ਤ ਨਹੀਂ ਹੋਵੇਗੀ। ਹੋ ਸਕਦਾ ਹੈ ਇਹ ਗਰਮਾਹਟ ਜਰਮਨਾਂ ਦੇ ਲਈ ਹੀ ਹੋਵੇ।"

ਉਹ ਫਿਰ ਹੇਠਾਂ ਬੈਠ ਗਿਆ। ਉਸ ਨੇ ਬੁੱਢੀ ਨੂੰ ਖਾਣੇ ਬਾਰੇ ਪੁੱਛਿਆ। ਬੁੱਢੀ ਨੇ ਸਹਿਮਤੀ ਪ੍ਰਗਟ ਕੀਤੀ। ਉਹ ਆਪਣੇ ਡੱਬੇ 'ਚੋਂ ਨਾਸ਼ਤਾ ਲੈ ਆਇਆ। ਥੋੜ੍ਹਾ ਫਲ, ਰੋਟੀ ਦੇ ਟੁੱਕੜੇ, ਕੁਝ ਆਂਡੇ ਅਤੇ ਸੈਂਡਵਿਚ। ਉਹ ਦਿੰਦਾ ਜਾ ਰਿਹਾ ਸੀ ਅਤੇ ਬੁੱਢੀ ਖਾਂਦੀ ਜਾ ਰਹੀ ਸੀ। ਦੋਵਾਂ ਨੇ ਰੱਜ ਕੇ ਖਾਧਾ।

ਕਦੇ-ਕਦੇ ਬਹੁਤ ਅਜੀਬ ਅਫ਼ਵਾਹਾਂ ਫੈਲਦੀਆਂ। ਇਨ੍ਹਾਂ ਅਫ਼ਵਾਹਾਂ ਵਿੱਚ ਹਮੇਸ਼ਾ ਸੱਚਾਈ ਨਾ ਹੁੰਦੀ। ਯਹੂਦੀਆਂ ਲਈ ਲਾਭਕਾਰੀ ਸਥਾਨ ਕਾਫੀ ਦੇਰ ਤੋਂ ਬੰਦ ਹੋ ਚੁੱਕੇ ਸਨ। ਪਿੱਛਲੇ ਹਫ਼ਤੇ ਖ਼ਬਰ ਫੈਲ ਗਈ ਕਿ ਸਰਕਾਰੀ ਟੱਟੀਆਂ ਅਤੇ ਪਿਸ਼ਾਬ-ਘਰਾਂ ਦੀ ਵਰਤੋਂ ਵੀ ਯਹੂਦੀਆਂ ਲਈ ਬੰਦ ਕਰ ਦਿੱਤੀ ਗਈ ਹੈ। ਇਸ ਖ਼ਬਰ ਨੂੰ ਸੁਣ ਕੇ ਯਹੂਦੀ ਔਰਤਾਂ ਨੇ ਬਾਹਰ ਜਾਣਾ ਬੰਦ ਕਰ ਦਿੱਤਾ।

ਰਾਤ ਦੇ ਗਿਆਰਾਂ-ਬਾਰਾਂ ਵਜੇ ਹੋਣਗੇ। ਮਾਰਥਾ ਨੇ ਕਰਾਹੁਣ ਦੀ ਆਵਾਜ਼ ਸੁਣੀ। ਉਸ ਨੇ ਆਪਣੀ ਮਾਂ ਨੂੰ ਜਗਾਇਆ। ਗੱਡੀ ਆਪਣੀ ਰਫ਼ਤਾਰ ਨਾਲ ਜਾ ਰਹੀ ਸੀ। ਮਾਰਥਾ ਦੀ ਮਾਂ ਹਰਟਾ ਦੇ ਡੱਬੇ ਵੱਲ ਗਈ। ਉਸ ਨੇ ਮਾਰਥਾ ਨੂੰ ਕਿਹਾ ਕਿ ਉਹ ਕਾਇਟੇਲ ਨੂੰ ਬੁਲਾ ਲਿਆਵੇ।

ਕੁਝ ਦੇਰ ਬਾਅਦ ਮਾਰਥਾ ਦੀ ਮਾਂ ਵਾਪਸ ਆ ਗਈ। ਉਥੋਂ ਦਾ ਘਿਣਾਉਣਾ ਦ੍ਰਿਸ਼ ਦੇਖ ਕੇ ਉਹ ਹੈਰਾਨ ਹੋਈ। ਕਾਇਟੇਲ ਨੂੰ ਦੇਖਦਿਆਂ ਹੀ ਬੋਲੀ, "ਇਨ੍ਹਾਂ ਜਵਾਨ ਲੜਕੀਆਂ ਦਾ ਕੋਈ ਭਰੋਸਾ ਨਹੀਂ। ਪਤਾ ਨਹੀਂ ਕਿਸ ਨਾਲ ਮੌਜ ਉਡਾਉਣ ਲੱਗਦੀਆਂ ਹਨ। ਇਧਰ ਬੁੱਢੀ ਦੀ ਹਾਲਤ ਤਰਸਯੋਗ ਹੈ।"

ਰਾਤ ਦੇ ਗਿਆਰ੍ਹਾਂ ਵਜੇ ਹੋਣਗੇ ਜਦ ਹਰਟਾ ਦੀ ਮਾਂ ਦੀ ਜਾਗ ਖੁਲ੍ਹੀ। ਉਸ ਦੇ

ਵਿੱਡ ਪੀੜ ਹੋ ਰਹੀ ਸੀ। ਛਾਤੀ ਭਾਰੀ-ਭਾਰੀ ਮਹਿਸੂਸ ਹੋ ਰਹੀ ਸੀ। ਉਹ ਡੱਬੇ ਵਿੱਚ ਇਕੱਲੀ ਸੀ। ਉੱਠ ਕੇ ਬਾਹਰ ਜਾਣ ਤੇ ਵੀ ਡਰ ਲੱਗਦਾ ਸੀ। ਜਦ ਕੋਈ ਚਾਰਾ ਹੀ ਨਾ ਰਿਹਾ ਤਾਂ ਉਹ ਉੱਠੀ। ਦਰਵਾਜ਼ਾ ਖੋਲ੍ਹ ਕੇ ਤੰਗ ਗਲੀ ਵਰਗੇ ਰਸਤੇ ਵੱਲ ਗਈ। ਡੱਬੇ ਦੇ ਦੂਜੇ ਕਿਨਾਰੇ ਟੱਟੀਆਂ ਅਤੇ ਪਿਸ਼ਾਬ-ਘਰ ਸੀ। ਰੌਸ਼ਨੀ ਮੱਧਮ ਸੀ। ਉਨ੍ਹਾਂ ਟੱਟੀਆਂ ਨੇੜੇ ਉਸ ਨੂੰ ਜਮਾਦਾਰਨੀ ਦਿਖਾਈ ਦਿੱਤੀ, ਜਿਸ ਨੇ ਵਰਦੀ ਪਾਈ ਹੋਈ ਸੀ। ਉਹ ਡਰ ਗਈ। ਲਾਚਾਰ ਸੀ ਫਿਰ ਵੀ ਵਾਪਸ ਆ ਗਈ। ਪੇਟ ਵਿੱਚ ਜ਼ੋਰ ਦੀ ਦਰਦ ਹੋਈ। ਉਹ ਦਰਦ ਕਾਰਨ ਚੀਕਾਂ ਮਾਰਨ ਲੱਗੀ। ਇਹੀ ਆਵਾਜ਼ ਮਾਰਥਾ ਨੇ ਆਪਣੇ ਡੱਬੇ ਵਿੱਚ ਸੁਣੀ ਸੀ। ਇਹ ਸੁਣ ਕੇ ਮਾਰਥਾ ਦਾ ਹਾਸਾ ਨਿਕਲ ਗਿਆ।

ਕਾਇਟੇਲ ਨੇ ਚਿੜ੍ਹ ਕੇ ਕਿਹਾ, "ਦੰਦ ਕਿਉਂ ਕੱਢ ਰਹੀ ਏਂ? ਅਗਲੇ ਦੰਦ ਸੋਨੇ ਦੇ ਹਨ। ਇਹ ਸੋਨਾ ਵੀ ਖੋਹ ਲੈਣਗੇ, ਤਾਂ ਹੋਸ਼ ਠਿਕਾਣੇ ਆ ਜਾਏਗੀ।"

ਮਾਂ ਦੇ ਸਰੀਰ ਦੀ ਦਰਦਨਾਕ ਹਾਲਤ ਦੇਖ ਕੇ ਹਰਟਾ ਨੂੰ ਲੱਗਾ ਕਿ ਅਜਿਹੀ ਜ਼ਿੰਦਗੀ ਨਾਲੋਂ ਤਾਂ ਮੌਤ ਬਿਹਤਰ ਹੈ। ਅੱਜ ਦੇਸ਼-ਨਿਕਾਲੇ ਦਾ ਪਹਿਲਾ ਦਿਨ ਹੈ। ਅਜੇ ਤਾਂ ਜਰਮਨ ਸਰਹੱਦ ਪਾਰ ਕਰਨੀ ਹੈ। ਬਾਕੀ ਜ਼ਿੰਦਗੀ ਅਜਿਹੀ ਦੁਨੀਆ ਵਿੱਚ ਬਤੀਤ ਕਰਨੀ ਹੈ ਜਿਥੇ ਸਭ ਅਪਰਿਚਿਤ ਹਨ ਅਤੇ ਸਹਾਰਾ ਵੀ ਕੋਈ ਨਹੀਂ। ਇਸ ਲਈ ਅੱਜ ਹੀ ਇਸ ਦਾ ਅੰਤ ਕਰ ਦਿੱਤਾ ਜਾਵੇ ਤਾਂ? ਪਰ ਨਾ ਆਤਮਹੱਤਿਆ ਇਤਨੀ ਆਸਾਨ ਹੁੰਦੀ ਹੈ? ਹੁੰਦੀ ਤਾਂ ਉਹ ਕਦੋਂ ਦੀ ਮੁਕਤੀ ਪ੍ਰਾਪਤ ਕਰ ਚੁੱਕੀ ਹੁੰਦੀ। ਘੋਰ ਨਿਰਾਸ਼ਾ ਦੀ ਹਾਲਤ ਵਿੱਚ ਉਹ ਇਕ ਦੋ ਵਾਰ ਮੌਤ ਦੇ ਦਰਵਾਜ਼ੇ ਤੱਕ ਦੌੜਦੀ ਗਈ ਸੀ। ਪਰ ਉਹ ਦਰਵਾਜ਼ਾ ਉਸ ਲਈ ਨਾ ਖੁੱਲ੍ਹਿਆ। ਕੁਝ ਹੀ ਦਿਨ ਪਹਿਲਾਂ ਦੀ ਗੱਲ ਹੈ। ਉਸ ਨੂੰ ਸਾਰਾ ਕੁਝ ਯਾਦ ਆਉਣ ਲੱਗਾ।

ਉਸ ਦੇ ਘਰ ਨੂੰ ਅੱਗ ਲੱਗੀ। ਉਪਨਗਰ ਦੇ ਇਕ ਸੁੰਦਰ ਛੋਟੇ ਜਿਹੇ ਰਸਤੇ 'ਤੇ ਉਸ ਦਾ ਘਰ ਸੀ। ਅੱਗ ਸਿਰਫ਼ ਉਸ ਦੇ ਘਰ ਨੂੰ ਹੀ ਨਹੀਂ ਲੱਗੀ ਸੀ। ਸਾਰੀ ਬਸਤੀ ਯਹੂਦੀਆਂ ਦੀ ਸੀ। ਇਕੋ ਸਮੇਂ ਤਿੰਨ-ਚਾਰ ਥਾਵਾਂ ਤੇ ਅੱਗ ਲੱਗੀ। ਪਰ ਇਹ ਅਣਹੋਣੀ ਨਹੀਂ ਸੀ। ਪੱਥਰ ਸੁੱਟੇ ਜਾਂਦੇ। ਖਿੜਕੀਆਂ ਟੁੱਟਦੀਆਂ। ਦਰਵਾਜ਼ਿਆਂ ਦੀਆਂ ਤਖ਼ਤੀਆਂ ਟੁੱਟ ਕੇ ਅਲਗ-ਅਲਗ ਹੋ ਜਾਂਦੀਆਂ। ਬਾਹਰ ਜਾਣ ਸਮੇਂ ਦਰਵਾਜ਼ਾ ਖੋਲ੍ਹਦਿਆਂ ਵੀ ਡਰ ਲੱਗਦਾ। ਬਾਹਰੋਂ ਘਰ ਆਉਂਦੇ ਸਮੇਂ ਵੀ ਇਹੀ ਡਰ। ਦਰਵਾਜ਼ਾ ਖੋਲ੍ਹਦੇ ਸਮੇਂ ਦਿਲ ਤੇਜ਼ੀ ਨਾਲ ਧੜਕਣ ਲੱਗਦਾ। ਕੀ ਪਤਾ ਅੰਦਰ ਕੀ ਨਜ਼ਰ ਆਵੇ। ਜਦ ਅੱਗ ਲੱਗੀ ਉਸ ਸਮੇਂ ਉਹ ਘਰ ਵਿੱਚ ਇਕੱਲੀ ਸੀ। ਉਹ ਘਬਰਾ ਕੇ ਬਾਹਰ ਆਈ। ਉਹ ਵੀ ਪਿਛਲੇ ਦਰਵਾਜ਼ੇ ਰਾਹੀਂ। ਰਸਤੇ ਦੇ ਕਿਨਾਰੇ ਇਕ ਦਰੱਖ਼ਤ ਥੱਲੇ ਹਨੇਰੇ ਵਿੱਚ ਖੜੀ ਰਹੀ। ਲੋਕਾਂ ਦੀ ਭੀੜ ਸੀ। ਕੁਝ ਲੋਕ ਡਰੇ ਹੋਏ ਸਨ। ਕੁਝ ਸਿਰਫ਼ ਦੇਖ ਰਹੇ ਸਨ, ਤੇ ਕੁਝ ਹਾਸਾ-ਮਜ਼ਾਕ ਕਰ ਰਹੇ ਸਨ। ਕਿਸੇ ਨੇ ਵੀ ਅੱਗ ਬੁਝਾਉਣ ਦੀ ਕੋਸ਼ਿਸ਼ ਨਾ ਕੀਤੀ। ਫ਼ਾਇਰ ਬਰਗੇਡ ਨੂੰ ਜ਼ਰੂਰ ਖ਼ਬਰ ਮਿਲੀ ਹੋਵੇਗੀ ਪਰ ਕੋਈ ਨਾ ਆਇਆ। ਯਹੂਦੀਆਂ ਦੀ ਸਹਾਇਤਾ ਕਰਨ ਦਾ ਮਤਲਬ ਹੈ ਸਜਾ ਨੂੰ ਖੁਦ ਬੁਲਾਵਾ ਦੇਣਾ। ਅੱਗ ਮਚ ਗਈ ਸੀ। ਘਰ ਢਹਿ ਰਿਹਾ ਸੀ। ਅੱਖਾਂ ਦੇ ਸਾਹਮਣੇ ਹੀ ਘਰ ਸੜ ਕੇ ਰਾਖ਼ ਹੋ ਗਿਆ। ਬਾਹਰ ਫਾਟਕ 'ਤੇ ਬੋਰਡ ਸੀ, "ਯਹੂਦੀ ਦਾ ਘਰ!" ਫਾਟਕ ਜਿਉਂ ਦਾ ਤਿਉਂ ਸੀ। ਬੋਰਡ 'ਤੇ ਬਾਅਦ ਵਿੱਚ ਕਿਸੇ ਨੇ ਲਿਖਿਆ, "ਕਦੀ ਇੱਥੇ ਸੀ!"

ਉਸ ਦੇ ਮਨ ਵਿੱਚ ਭਾਂਬੜ ਬਲ ਉੱਠੇ। ਪਰ ਇਨ੍ਹਾਂ ਲਪਟਾਂ ਵਿੱਚ ਉਹ ਖ਼ੁਦ ਹੀ ਜਲਦੀ ਰਹਿੰਦੀ। ਬਹੁਤ ਦਿਨਾਂ ਤੋਂ ਦੂਰ ਤੋਂ ਸੁਣ ਰਹੀ ਸੀ। ਅੱਜ ਗੁੱਸਾ ਆ ਗਿਆ। ਤਰ੍ਹਾਂ ਤਰ੍ਹਾਂ ਦੇ ਅੱਤਿਆਚਾਰ, ਅਪਮਾਨ। ਕੇਵਲ ਵਰਣਨ ਸੁਣਦੀ ਸੀ। ਹੌਲੀ ਹੌਲੀ ਅਨੁਭਵ ਹੋਣ ਲੱਗਾ। ਹਰ ਜਗ੍ਹਾ ਲੋਕ ਘੂਰ ਕੇ ਦੇਖਦੇ, ਉਂਗਲੀਆਂ ਉਠਾਉਂਦੇ। ਨੌਕਰੀ ਤੇ ਲੱਗਿਆਂ ਨੂੰ ਨੌਕਰੀ ਤੋਂ ਹਟਾਇਆ ਜਾਂਦਾ। ਬੇਰੁਜ਼ਗਾਰ ਰਹਿਣਾ ਪੈਂਦਾ। ਰਹਿਣ ਲਈ ਕਿਰਾਏ ਦਾ ਮਕਾਨ ਨਾ ਮਿਲਦਾ। ਕੋਈ ਚੀਜ਼ ਖਾਣ ਨੂੰ ਦਿਲ ਕਰੇ ਤਾਂ ਹੋਟਲਾਂ ਵਿੱਚ ਜਾਣ ਦੀ ਮਨਾਹੀ। ਦਿਲ ਪਰਚਾਉਣ ਕਿਤੇ ਜਾਓ ਤਾਂ ਬਾਹਰ 'ਯਹੂਦੀਆਂ ਦਾ ਆਉਣਾ ਮਨ੍ਹਾ ਹੈ' ਦੇ ਬੋਰਡ। ਉਸ ਦੀ ਨੌਕਰੀ ਦੇਰ ਨਾਲ ਹੀ ਸਹੀ ਪਰ ਇਕ ਦਿਨ ਛੁੱਟ ਗਈ। ਮਾਲਕ ਜਰਮਨ ਸੀ। ਭਲਾ ਆਦਮੀ ਸੀ ਵਿਚਾਰਾ। ਵਿਦਾ ਕਰਦਿਆਂ ਉਸ ਨੇ ਕਿਹਾ, "ਫਰਾਊਲਾਈਨ, ਜਰਮਨੀ ਛੱਡ ਕੇ ਜਾਣ ਦੀ ਨੌਬਤ ਆ ਜਾਵੇ ਤਾਂ ਮੇਰੇ ਕੋਲ ਜ਼ਰੂਰ ਆਉਣਾ। ਮੈਂ ਪੈਸੇ ਦੇ ਦਿੰਦਾ ਪਰ ਤੂੰ ਬਾਹਰ ਨਹੀਂ ਲਿਜਾ ਸਕੇਂਗੀ। ਤੂੰ ਇੱਥੇ ਜੋ ਕੰਮ ਕੀਤਾ ਉਸ ਦਾ ਇਕ ਚੰਗਾ ਸਰਟੀਫਿਕੇਟ ਜ਼ਰੂਰ ਦੇਵਾਂਗਾ। ਜਰਮਨੀ ਵਿੱਚ ਕਿਸੇ ਨੂੰ ਨਾ ਦਿਖਾਉਣਾ । ਦਿਖਾਵੇਂਗੀ ਤਾਂ ਇਸ ਦੀ ਸਜ਼ਾ ਮੈਨੂੰ ਭੁਗਤਣੀ ਪਵੇਗੀ।"

ਨੌਕਰੀ ਛੁੱਟ ਗਈ। ਔਖੇ-ਸੌਖੇ ਦਿਨ ਬੀਤ ਰਹੇ ਸਨ। ਉਹ ਸੀ ਇਕੱਲੀ ਪਰ ਫ਼ਰਾਂਜ਼ ਦਾ ਸਹਾਰਾ ਸੀ। ਸਿਰਫ਼ ਮੁਲਾਕਾਤ ਅਤੇ ਦੋ ਘੜੀ ਗੱਲਬਾਤ ਕਰ ਲੈਣ ਨਾਲ ਧੀਰਜ ਬੱਝ ਜਾਂਦਾ। ਉਹ ਕਹਿੰਦਾ, "ਡਰ ਨਾ, ਹਰਟਾ! ਇਸ ਤਰ੍ਹਾਂ ਸਦਾ ਨਹੀਂ ਰਹੇਗਾ। ਇਹ ਥੋੜ੍ਹੇ ਦਿਨਾਂ ਲਈ ਹੈ। ਫਿਰ ਸਾਰਾ ਆਮ ਵਾਂਗ ਹੋ ਜਾਵੇਗਾ।"

ਜਿਸ ਦਿਨ ਅੱਗ ਲੱਗੀ, ਉਸ ਦਿਨ ਯਹੂਦੀਆਂ ਦਾ ਜਰਮਨਾਂ ਦੇ ਨਾਲ ਵਿਆਹ ਤੇ ਰੋਕ ਲਾਉਣ ਵਾਲਾ ਕਨੂੰਨ ਲਾਗੂ ਕੀਤਾ ਗਿਆ। ਉਸ ਦੀਆਂ ਆਸ਼ਾਵਾਂ ਤੇ ਪਾਣੀ ਫਿਰ ਗਿਆ। ਫ਼ਰਾਂਜ਼ ਹੀ ਇਸ ਕਨੂੰਨ ਦੇ ਘੇਰੇ ਤੋਂ ਹੁਣ ਤਕ ਬਚਿਆ ਸੀ। ਉਹ ਹੀ ਹੁਣ ਇਸ ਦੀ ਲਪੇਟ ਵਿੱਚ ਆ ਗਿਆ। ਹਰਟਾ ਦਿਲ ਖੋਲ੍ਹ ਕੇ ਰੋਣਾ ਚਾਹੁੰਦੀ ਸੀ। ਜਦ ਉਸ ਕੋਲ ਘਰ ਸੀ ਤਾਂ ਉਹ ਲੋਕਾਂ ਦੀਆ ਨਜ਼ਰਾਂ ਤੋਂ ਛੁਪ ਕੇ ਰੋ ਸਕਦੀ ਸੀ। ਪਰ ਉਹ ਵੀ ਜਲ ਗਿਆ। ਹੁਣ ਤਾਂ ਸਿਰਫ਼ ਚੋਰੀ ਛੁਪੇ ਹੀ ਰੋਇਆ ਜਾ ਸਕਦਾ ਸੀ।

ਉਹ ਬੇਜਾਨ ਜਿਹੀ ਹੋ ਗਈ। ਫਿਰ ਵੀ ਉੱਠ ਖੜੀ ਹੋਈ। ਕਿਥੇ ਜਾਵੇ? ਸਮਝ ਵਿੱਚ ਨਹੀਂ ਸੀ ਆ ਰਿਹਾ। ਸੜਕਾਂ ਸੁੰਨਸਾਨ ਹੋ ਗਈਆਂ ਸਨ। ਯੁੱਧ ਕਾਰਨ ਰਸਤੇ ਤੇ ਨੀਲੀਆਂ ਬੱਤੀਆਂ ਸਨ। ਇਨ੍ਹਾਂ ਨੀਲੀਆਂ ਬੱਤੀਆਂ ਦੀਆਂ ਕਤਾਰਾਂ ਦੀਆਂ ਕਤਾਰਾਂ ਟਿਮਟਿਮਾ ਰਹੀਆਂ ਸਨ। ਉਹ ਉੱਠ ਕੇ ਚਲਣ ਲੱਗੀ। ਉਹ ਕਾਫ਼ੀ ਦੂਰ ਤਕ ਚਲਦੀ ਗਈ। ਹੁਣ ਉਸ ਨੂੰ ਥਕਾਵਟ ਮਹਿਸੂਸ ਹੋਣ ਲੱਗੀ ਸੀ। ਮਨ ਵਿਆਕੁਲ ਹੋ ਗਿਆ ਸੀ। ਲਗਾਤਾਰ ਸੋਚਦਿਆਂ ਜਿਵੇਂ ਉਹ ਹੋਸ਼ ਹੀ ਖੋਹ ਬੈਠੀ। ਚੁਫੇਰੇ ਸ਼ਾਂਤੀ ਸੀ। ਕਿਤਨੀ ਭਿਆਨਕ ਸੀ, ਇਹ ਸ਼ਾਂਤੀ। ਪੱਤਝੜ ਦਾ ਮੌਸਮ ਸੀ। ਦਰੱਖ਼ਤਾਂ ਦੇ ਪੱਤੇ ਰਸਤਿਆਂ ਤੇ ਡਿੱਗੇ ਪਏ ਸਨ। ਪੱਥਰ ਤੇ ਪਈ ਧੂੜ, ਨਮ ਹਵਾ ਨਾਲ ਦੱਬੀ ਹੋਈ ਸੀ। ਰੌਸ਼ਨੀ ਵਿੱਚ ਧੂੜ ਅਤੇ ਪੱਥਰਾਂ ਦੀ ਸਫ਼ੈਦੀ ਸਪਸ਼ਟ ਦਿਖਾਈ ਦਿੰਦੀ ਸੀ। ਚਲਦੇ-ਚਲਦੇ ਉਸ ਨੂੰ ਲੱਗਾ ਕਿ ਇਕ ਕਾਲੀਨ ਵਿੱਛਿਆ ਹੋਇਆ ਹੈ।

ਇੱਥੋਂ ਹੀ ਉਸ ਦਾ ਪਾਗ਼ਲਪਨ ਸ਼ੁਰੂ ਹੋਇਆ। ਉਹ ਜਿਵੇਂ ਹੀ ਹੋਸ਼ ਵਿੱਚ ਆਈ

ਉਸ ਨੇ ਮਨ ਹੀ ਮਨ ਵਿੱਚ ਕਿਹਾ, "ਇਹ ਕੀ ਪਾਗ਼ਲਪਨ ਹੈ! ਰਸਤਾ ਖ਼ੂਬਸੂਰਤ ਦਿਖਾਈ ਦਿੰਦਾ ਹੈ। ਪਰ ਇਹ ਕਾਲੀਨ ਨਹੀਂ ਹੈ।" ਸੱਚ ਕੀ ਹੈ ਅਤੇ ਝੂਠ ਕੀ? ਇੰਦ੍ਰੀਆਂ ਨੂੰ ਅਨੁਭਵ ਹੋਣ ਵਾਲੇ ਦਵੰਦ ਦੀ ਸ਼ੁਰੂਆਤ ਇਸੇ ਸਮੇਂ ਹੋਈ। ਕਦੇ-ਕਦੇ ਇਕ ਅੱਧ ਮੋਟਰ ਲੰਘਦੀ। ਉਸ ਦੀਆਂ ਬੱਤੀਆਂ ਦੇ ਪ੍ਰਤੀਬਿੰਬਾਂ ਦੀਆਂ ਰੇਖਾਵਾਂ ਰਸਤੇ ਤੇ ਚਮਕ ਉੱਠਦੀਆਂ। ਇਹ ਛੁਰੀਆਂ ਵਾਂਗ ਦਿਖਾਈ ਦਿੰਦੀਆਂ। ਕਦੇ ਉਸ ਨੂੰ ਲੱਗਦਾ ਕਿ ਇਹ ਛੁਰੀਆਂ ਤੇਜ਼ੀ ਨਾਲ ਉਸ ਦੇ ਬਦਨ ਵੱਲ ਆ ਰਹੀਆਂ ਹਨ। ਪਰ ਜਦ ਨੇੜਿਓਂ ਦੀ ਬੱਸ ਲੰਘਦੀ ਤਾਂ ਇਹ ਖ਼ੂਬਸੂਰਤ ਖਿਡੌਣੇ ਵਾਂਗ ਦਿਖਾਈ ਦਿੰਦੀ।

ਦਰੱਖ਼ਤ ਭੂਤਾਂ ਵਾਂਗ ਖੜੇ ਦਿਖਾਈ ਦਿੰਦੇ। ਘਰਾਂ ਦੀਆਂ ਖਿੜਕੀਆਂ ਵਿੱਚੋਂ ਝਾਕਦਾ ਪ੍ਰਕਾਸ਼। ਪਰ ਜਿਵੇਂ ਜਿਵੇਂ ਬੱਤੀਆਂ ਬੁਝਦੀਆਂ ਜਾਂਦੀਆਂ, ਉਸ ਨੂੰ ਲੱਗਦਾ, ਜਿਵੇਂ ਉਸ ਦੇ ਆਉਣ ਨਾਲ ਹੀ ਇਹ ਹਨੇਰਾ ਫੈਲਿਆ ਹੈ। ਇਕ ਵੇਲੇ ਮਨ ਕਹਿੰਦਾ, ਕਿਤੇ ਪਾਗਲ ਤਾਂ ਨਹੀਂ ਹੋ ਗਈ? ਜਿਸ ਤਰ੍ਹਾਂ ਦਿਖਾਈ ਦਿੰਦਾ ਹੈ, ਉਸ ਤਰ੍ਹਾਂ ਦਾ ਨਹੀਂ ਹੈ। ਦੂਜਾ ਮਨ ਤੁਰਤ ਜਾਗ ਉੱਠਦਾ ਅਤੇ ਕਹਿੰਦਾ, "ਨਹੀਂ, ਜਿਵੇਂ ਦਿਖਾਈ ਦਿੰਦਾ ਹੈ, ਉਵੇਂ ਹੀ ਹੈ।"

ਪੇਟ ਵਿੱਚ ਅੰਨ ਦਾ ਇਕ ਦਾਣਾ ਵੀ ਨਹੀਂ ਸੀ। ਜਾਨ ਜਿਵੇਂ ਨਿਕਲਣ ਹੀ ਵਾਲੀ ਹੋਵੇ। ਜਰਮਨਾਂ ਦੇ ਨਾਲ ਵਿਆਹ ਨਹੀਂ ਕੀਤਾ ਜਾ ਸਕਦਾ ਪਰ ਕਾਰਲ ਜਰਮਨ ਹੈ। ਤਾਂ ਕੀ ਉਹ ਵੀ ਹੁਣ ਮੇਰੇ ਤੋਂ ਵਿਛੜ ਗਿਆ ਹੈ? ਉਸ ਦੀ ਗਲਵਕੜੀ ਜੁਦਾ ਨਹੀਂ ਸੀ ਹੋਣ ਵਾਲੀ। ਪਰ ਉਸ ਵਿੱਚ ਵੀ ਦਰਾੜ ਪੈ ਗਈ। ਉਸ ਨੂੰ ਧਮਕੀ ਭਰੇ ਖ਼ਤ ਮਿਲਦੇ ਹਨ। ਮੇਰੇ ਕਾਰਨ ਉਸਦੀ ਜਾਨ ਵੀ ਸੰਕਟ ਵਿੱਚ ਫੱਸ ਗਈ ਹੈ।

ਇਕ ਤੋਂ ਬਾਅਦ ਇਕ ਵਿਚਾਰ ਪਿੱਛਾ ਕਰ ਰਿਹਾ ਸੀ। ਮਨ ਦੇ ਨੇੜੇ ਸਭ ਤੋਂ ਸੱਚੀ, ਉਸ ਨੂੰ ਸਹਾਰਾ ਦੇਣ ਵਾਲੀ ਪ੍ਰੇਮ ਦੀ ਸ਼ਕਤੀ, ਉਹ ਵੀ ਕਸ਼ਟਮਈ ਹੋ ਗਈ। ਤੇ ਹੁਣ ਸੰਸਾਰ ਵਿੱਚ ਸੱਚਾ ਰਿਹਾ ਹੀ ਕੀ ਹੈ? ਘਰ ਚਿੱਤਰ ਵਾਂਗ ਲੱਗਣ ਲੱਗ ਪਏ। ਸੜਕਾਂ ਕੇਵਲ ਕਾਲੇ-ਨੀਲੇ ਰੰਗਾਂ ਦੀਆ ਪੱਟੀਆਂ ਵਰਗੀਆਂ। ਨੀਲੀ ਰੌਸ਼ਨੀ ਵਿੱਚ ਬਾਗ਼ਾਂ ਦੀ ਮਹਿੰਦੀ ਦਿਖਾਈ ਦਿੰਦੀ। ਉਸ 'ਤੇ ਸ਼ਬਨਮ ਦੀਆਂ ਬੂੰਦਾਂ ਚਮਕਦੀਆਂ। ਲੱਗਦਾ, ਦੇਖਦੇ ਹੀ ਦੇਖਦੇ ਇਹ ਭਾਫ਼ ਬਣ ਕੇ ਉੱਡ ਜਾਣਗੀਆਂ। ਵਿਚ-ਵਿਚ ਉਹ ਆਪਣੇ ਹੀ ਬੂਟਾਂ ਦੀਆਂ ਆਵਾਜ਼ਾਂ ਸੁਣ ਕੇ ਪਿੱਛੇ ਮੁੜ ਕੇ ਦੇਖਦੀ। ਕਦੇ ਕੋਈ ਹੁੰਦਾ, ਕਦੇ ਨਹੀਂ। ਪਰ ਕਿਸੇ ਨੇ ਵੀ ਉਸ ਨਾਲ ਗੱਲ ਨਾ ਕੀਤੀ। ਉਸ ਦੀ ਮੌਜੂਦਗੀ ਵੱਲ ਧਿਆਨ ਨਾ ਦਿੱਤਾ। ਰਹਿ-ਰਹਿ ਕੇ ਉਸ ਦੇ ਮਨ ਵਿੱਚ ਵਿਚਾਰ ਆਉਂਦਾ ਕਿ ਕਿਤੇ ਮੇਰਾ ਅਸਤਿਤਵ ਨਸ਼ਟ ਤਾਂ ਨਹੀਂ ਹੋ ਗਿਆ? ਮੈਂ ਅਦ੍ਰਿਸ਼ ਬਣ ਕੇ ਤਾਂ ਨਹੀਂ ਘੁੰਮ ਰਹੀ ਹਾਂ?

ਨਹੀਂ, ਨਹੀਂ, ਇਹੀ ਉਹ ਬਰਲਿਨ ਹੈ। ਇਹ ਕਿਵੇਂ ਹੋ ਸਕਦਾ ਹੈ ਕਿ ਕੋਈ ਮੇਰੇ ਵੱਲ ਦੇਖ ਨਹੀਂ ਰਿਹਾ? ਬੱਦਚਲਣ ਲੜਕੀਆਂ ਮਿਲਦੀਆਂ। ਉਨ੍ਹਾਂ ਨੂੰ ਕੋਈ ਛੇੜਦਾ। ਉਹ ਸੋਚਦੀ, ਘੱਟੋ ਘੱਟ ਕੋਈ ਮੈਨੂੰ ਪੁੱਛੇ, "ਚਲੇਂਗੀ?" ਤਾਂ ਸਮਝਾਂਗੀ ਕਿ ਮੈਂ ਜ਼ਿੰਦਾ ਹਾਂ। 'ਹਾਂ' ਕਹਾਂਗੀ ਅਤੇ ਮੈਨੂੰ ਮੇਰੀ ਆਵਾਜ਼ ਸੁਣਾਈ ਦੇਵੇਗੀ। ਪਰ ਕਿਸੇ ਨੇ ਵੀ ਉਸ ਵੱਲ ਨਹੀਂ ਦੇਖਿਆ। ਬਾਗ਼ ਆਇਆ। ਖ਼ੂਬਸੂਰਤ ਫੁਲਵਾੜੀਆਂ ਮੱਧਮ ਰੌਸ਼ਨੀ ਵਿੱਚ ਚਮਕ ਰਹੀਆਂ ਸਨ। ਉਹ ਦੇਖਦੀ ਖੜੀ ਰਹੀ। ਹਮੇਸ਼ਾ ਵਾਂਗ। ਬੈਂਚ 'ਤੇ ਆਰਾਮ ਕਰਨਾ ਯਹੂਦੀਆਂ ਲਈ ਮਨ੍ਹਾ ਹੈ। ਉਸ ਦੇ ਮਨ ਵਿੱਚ ਵਿਚਾਰ ਆਇਆ ਕਿ ਉਹ ਬੈਂਚ 'ਤੇ ਬੈਠ ਕੇ ਦੇਖੇ। ਜੇਕਰ

ਮੈਂ ਜ਼ਿੰਦਾ ਹਾਂ ਤਾਂ ਕੋਈ ਨਾ ਕੋਈ ਜ਼ਰੂਰ ਮਨ੍ਹਾ ਕਰੇਗਾ। ਯਹੂਦੀ ਹਾਂ, ਇਸ ਲਈ ਉੱਠਣ ਵਾਸਤੇ ਮਜ਼ਬੂਰ ਕਰੇਗਾ। ਪਰ ਕਿਸੇ ਨੇ ਨਾ ਦੇਖਿਆ। ਕਿਸੇ ਨੇ ਨਾ ਉਠਾਇਆ।

ਠੰਡੀ ਹਵਾ ਸਰੀਰ ਨੂੰ ਸੁੰਨ ਕਰ ਰਹੀ ਸੀ। ਫਿਰ ਵੀ ਮਨ ਬੇਕਰਾਰ ਸੀ। ਮੇਰੇ ਮਨ ਵਿਚ ਵਿਚਾਰ ਆਇਆ ਕਿ ਮੇਰੇ ਤੇ ਸਭ ਜਗ੍ਹਾ ਪਾਬੰਦੀ। ਖਾਣਾ ਮਨ੍ਹਾ, ਦੇਖਣਾ ਮਨ੍ਹਾ। ਕੀ ਜੀਣਾ ਵੀ ਮਨ੍ਹਾ ਹੈ? ਫਿਰ ਇਹ ਹਵਾ ਖੁਲ੍ਹ ਕੇ ਮੇਰੀ ਦੇਹ ਉੱਤੋਂ ਕਿਵੇਂ ਲੰਘਦੀ ਹੈ? ਕੀ ਇਸ ਨੂੰ ਪਤਾ ਨਹੀਂ ਕਿ ਮੈਂ ਯਹੂਦੀ ਹਾਂ?

ਉਹ ਫਿਰ ਚਲਣ ਲੱਗੀ। ਹੁਣ ਉਸ ਨੂੰ ਵਿਸ਼ਵਾਸ ਹੋ ਗਿਆ ਸੀ। ਮੋਟਰਾਂ ਬਿਲਕੁਲ ਨੇੜੇ ਦੀ ਲੰਘਦੀਆਂ ਤਾਂ ਹੁਣ ਉਸ ਨੂੰ ਡਰ ਨਾ ਲੱਗਦਾ। ਜਾਣ ਵਾਲਾ ਵਿਅਕਤੀ ਔਰਤ ਹੈ ਜਾਂ ਮਰਦ, ਇਹ ਸਮਝ ਵਿੱਚ ਨਹੀਂ ਸੀ ਆਉਂਦਾ। ਉਸ ਨੇ ਸਮਝ ਲਿਆ, ਇਹ ਸਾਰਾ ਕੁਝ ਮੇਰੇ ਜੀਵਨ ਵਿੱਚ ਨਹੀਂ ਹੋ ਰਿਹਾ ਹੈ। ਮੇਰੀ ਦੁਨੀਆ ਦੂਸਰੀ ਹੀ ਹੈ। ਇਹ ਸੱਚ ਕਿਵੇਂ ਹੋ ਸਕਦਾ ਹੈ ਕਿ ਬਰਲਿਨ ਵਿੱਚ ਮੇਰੀ ਵੱਲ ਕੋਈ ਦੇਖਦਾ ਤਕ ਨਹੀਂ? ਇਨ੍ਹਾਂ ਸੜਕਾਂ 'ਤੇ ਮੈਂ ਘੁੰਮ-ਫਿਰ ਚੁੱਕੀ ਹਾਂ। ਪਿਛਲੇ ਮਹਾਂਯੁੱਧ ਵਿੱਚ ਸਾਡੀ ਹਾਰ ਹੋਈ। ਇਨ੍ਹਾਂ ਸੜਕਾਂ ਤੇ ਹੀ ਅਸੀਂ ਜਰਮਨਾਂ ਦੇ ਗਲੇ ਲੱਗ ਕੇ ਰੋਏ ਸੀ। ਪਿਤਾ ਜੀ ਲੜਾਈ ਤੇ ਗਏ ਸਨ। ਮੈਂ ਮਾਂ ਦੀ ਉਂਗਲ ਫੜ ਕੇ ਚਲਦੀ। ਪਰਿਚਿਤ ਲੋਕ ਇਸ਼ਾਰੇ ਕਰਦੇ। ਮਾਂ ਅਭਿਮਾਨ ਨਾਲ ਸਿਰ ਉੱਚਾ ਕਰ ਲੈਂਦੀ। ਮੈਂ ਸਹੇਲੀਆਂ ਨੂੰ ਕਹਿੰਦੀ, ਮੇਰੇ ਪਿਤਾ ਜੀ ਜਰਮਨੀ ਦੇ ਲਈ ਲੜ ਰਹੇ ਹਨ। ਪਿਤਾ ਜੀ ਇਸ ਲੜਾਈ ਵਿੱਚ ਮਾਰੇ ਗਏ। ਅਸੀਂ ਬੱਸ ਵਿੱਚ ਜਾ ਰਹੇ ਸੀ। ਮਾਂ ਦੀ ਦੁਕਾਨ ਵਿੱਚ ਜਰਮਨ ਸਹੇਲੀ ਸੀ। ਉਹ ਜਵਾਨ ਸੀ। ਮਾਂ ਨੂੰ ਉਸ ਨੇ ਦੇਖਿਆ ਅਤੇ ਉਸ ਨਾਲ ਲਿਪਟ ਗਈ। ਦੋਵਾਂ ਗਲ੍ਹਾਂ ਨੂੰ ਚੁੰਮਿਆ ਅਤੇ ਕਿਹਾ, "ਮੁਟੀ, ਮੁਟੀ, ਮੈਂ ਅਨਾਥ ਹੋ ਗਈ।" ਸੱਚ ਕੀ ਹੈ? ਇਹ ਜਾਂ ਉਹ ? ਉਹੀ ਉਂਗਲੀਆਂ, ਉਹੀ ਨਜ਼ਰਾਂ- ਵਿਚਾਰੀ ਸੱਤਰ ਸਾਲ ਦੀ ਬੁੱਢੀ ਮੇਰੀ ਮਾਂ। ਭਰੀ ਸੜਕ 'ਤੇ ਫੁੱਟਪਾਥ ਦੀ ਬਰਫ਼ ਗੋਡਿਆਂ ਭਾਰ ਹੋ ਕੇ ਸਾਫ਼ ਕਰ ਰਹੀ ਹੈ। ਨਹੀਂ, ਨਹੀਂ, ਇਹ ਝੂਠ ਹੈ। ਪੱਤਝੜ ਦਾ ਮੌਸਮ। ਬੇਹੱਦ ਬਰਫ਼। ਸੱਚ ਹੁੰਦਾ ਤਾਂ ਕੀ ਉਹ ਮਰ ਨਾ ਜਾਂਦੀ? ਘੱਟੋ ਘੱਟ ਗਠੀਆ ਵੀ ਕੀ ਉਸ ਨੂੰ ਨਾ ਹੁੰਦਾ? ਨਾ ਹੀ, ਖਿੜਕੀ ਤੇ ਪੱਥਰ ਪੈਂਦੇ ਹਨ। ਤਾਰ ਦੇ ਟੁੱਟਣ ਨਾਲ ਘਰ ਵਿੱਚ ਬੱਤੀਆਂ ਬੁਝ ਜਾਂਦੀਆਂ ਹਨ। ਟੁੱਟੀਆਂ ਖਿੜਕੀਆਂ ਰਾਹੀਂ ਗੰਦਗੀ ਬਿਸਤਰੇ 'ਤੇ ਆ ਕੇ ਡਿੱਗਦੀ ਹੈ। ਇਹ ਸਭ ਝੂਠ ਹੈ। ਉਹੀ ਪੁਰਾਣੀ ਦੁਨੀਆ ਸੱਚੀ ਹੈ। ਅਸੀਂ ਯਹੂਦੀ ਨਹੀਂ, ਅਸੀਂ ਜਰਮਨ ਹਾਂ।

ਪਰ ਪੁਰਾਣੀ ਦੁਨੀਆ? ਭਾਵ ਬਹੁਤ ਦਿਨ ਹੋਏ। ਤਾਂ ਮੈਂ ਜ਼ਿੰਦਾ ਨਹੀਂ ਹਾਂ? ਫਿਰ ਅੰਦਰ ਵੱਲ ਮੁੜੀ ਦ੍ਰਿਸ਼ਟੀ ਨੂੰ ਕਿਹੜੀ ਰੌਸ਼ਨੀ ਚੁੱਭਦੀ ਹੈ। ਕਦੀ ਦੀਵਾਰ ਨਾਲ ਟਕਰਾਉਂਦੀ ਹਾਂ ਤਾਂ ਫਿਰ ਵੇਦਨਾ ਹੁੰਦੀ ਹੈ, ਇਹ ਸੱਚ ਹੈ ਜਾਂ ਝੂਠ? ਝੂਠ ਹੈ, ਉਹ ਸਭ। ਜੋ ਥੋੜ੍ਹਾ ਬਹੁਤ ਸੱਚ ਹੈ, ਉਸ ਦਾ ਅਹਿਸਾਸ-ਮਾਤਰ। ਘਰੋਂ ਬੇਘਰ ਹੋ ਗਈ, ਕਾਰਲ ਤੋਂ ਵਿਛੜ ਗਈ। ਇਕ ਜਰਮਨ ਨਾਗਰਿਕਤਾ ਸੀ, ਉਸ ਨੂੰ ਵੀ ਖੋਹ ਬੈਠੀ।

ਇਸ ਕਸ਼ਮਕਸ਼ ਨਾਲ ਉਸ ਨੂੰ ਥਕਾਵਟ ਮਹਿਸੂਸ ਹੋਈ। ਖ਼ਿਆਲ ਆਇਆ, ਇਹ ਬੱਤੀ ਦੇ ਆਲੇ ਦੁਆਲੇ ਚੱਕਰ ਕੱਟਦੇ ਪਤੰਗੇ। ਛੋਟੀ ਜਿਹੀ ਇਹ ਦੇਹ, ਪਰ ਇਸ ਦੇ ਭੋਗ ਕਿਤਨੇ ਅਪਾਰ। ਇਸ ਨਾਲੋਂ ਤਾਂ ਚੰਗਾ ਹੈ ਕਿ ਇਹ ਝੂਠੀ ਦੁਨੀਆ ਹੀ ਅੱਖਾਂ ਤੋਂ ਉਹਲੇ

ਕਰ ਦਿੱਤੀ ਜਾਵੇ? ਹਾਂ, ਇਹ ਆਤਮਹੱਤਿਆ ਵੀ ਨਹੀਂ ਹੋਵੇਗੀ। ਖ਼ੂਨ, ਆਤਮਹੱਤਿਆ, ਕਿਤਨੇ ਵੱਡੇ ਵੱਡੇ ਨਾਮ? ਇਨਸਾਨ ਦੀ ਹੱਤਿਆ ਕੀਤੀ ਜਾਵੇ ਤਾਂ ਇਹ ਖ਼ੂਨ ਹੈ। ਪਰ ਇਕ ਅੱਧ ਮੱਛਰ ਕਿਤੇ ਪੈਰ ਹੇਠ ਆ ਕੇ ਮਰ ਜਾਵੇ ਤਾਂ ਕੀ ਅਸੀਂ ਧਿਆਨ ਦਿੰਦੇ ਹਾਂ?

ਸਾਹਮਣੇ ਟਿਊਬ ਦਾ ਸਟੇਸ਼ਨ ਸੀ। ਸੋਚਿਆ, ਆਤਮਹੱਤਿਆ ਲਈ ਟਿਊਬ ਦਾ ਹਨੇਰਾ ਹੀ ਕਾਫੀ ਹੈ। ਇਸ ਲਈ ਉਹ ਸਟੇਸ਼ਨ 'ਤੇ ਆ ਗਈ। ਪਰ ਪਤਾ ਨਹੀਂ ਕਿਵੇਂ ਰਸਤਾ ਭੁੱਲ ਗਈ। ਹਨੇਰਾ ਹੋਣ ਵਾਲਾ ਸੀ। ਉਹ ਗੁਸਲਖ਼ਾਨੇ ਵਿੱਚ ਗਈ। ਸਾਹਮਣੇ ਇਕ ਵੱਡਾ ਸਾਰਾ ਸ਼ੀਸ਼ਾ ਸੀ। ਉਸ ਸ਼ੀਸ਼ੇ ਵਿੱਚ ਉਸ ਨੇ ਆਪਣਾ ਚਿਹਰਾ ਦੇਖਿਆ। ਇਤਨੀ ਵੱਡੀ ਪੰਜ-ਸਾਢੇ ਪੰਜ ਫੁੱਟ ਦੀ ਦੇਹ! ਪੂਰੀ ਦੀ ਪੂਰੀ ਉਸ ਦੀ ਆਪਣੀ ! ਉਸਨੂੰ ਆਪਣੀ ਇਸ ਦੇਹ ਦੀ ਕ਼ੀਮਤ ਦਾ ਅਹਿਸਾਸ ਹੋਇਆ। ਹੱਥ, ਪੈਰ, ਧੜ੍ਹ, ਮੱਥਾ ਸਾਰਾ ਕੁਝ ਵੱਡਾ ਬਣਕੇ ਉਸ ਦੀਆ ਅੱਖਾਂ ਵਿੱਚ ਸਮਾਅ ਜਾਣ ਦੀ ਕੋਸ਼ਿਸ਼ ਕਰਨ ਲਗੇ। ਇਨ੍ਹਾਂ ਨੂੰ ਨਸ਼ਟ ਕਰ ਦੇਵਾਂ? ਕਿੰਨਾ ਮੁਸ਼ਕਲ ਹੈ ਇਹ? ਅਤੇ ਕਿੰਨਾ ਪਾਗ਼ਲਪਨ?

ਬਹੁਤ ਦੇਰ ਤਕ ਉਹ ਆਪਣੇ ਵਲ ਦੇਖਦੀ ਰਹੀ। ਆਖਿਰ ਨਲ ਦੇ ਕੋਲ ਗਈ। ਸਿਰ ਪਾਣੀ ਨਾਲ ਗਿੱਲਾ ਕੀਤਾ। ਉਸ ਨੂੰ ਹੋਸ਼ ਆ ਗਈ। ਰਸਤਾ ਭੁੱਲ ਕੇ ਭੱਟਕ ਗਈ, ਇਸ ਲਈ ਉਸ ਦਿਨ ਬੱਚ ਗਈ ਸੀ, ਉਹ।

## 5

ਨਾਸ਼ਤਾ ਕਰਕੇ ਮੈਂ ਉੱਪਰ ਆਇਆ। ਰਸਤੇ ਵਿੱਚ ਹੀ ਮੰਨਾਨ ਮਿਲ ਗਿਆ। ਉਹ ਹਰਟਾ ਨੂੰ ਕੁਝ ਕਹਿ ਰਿਹਾ ਸੀ। ਪਹਿਲਾਂ ਤਾਂ ਹਰਟਾ ਉਸ ਨਾਲ ਗੱਲ ਕਰਦੀ ਰਹੀ। ਅਖੀਰ ਉਸ ਨੇ ਕਿਹਾ, "ਤੇਰਾ ਬਹੁਤ-ਬਹੁਤ ਧੰਨਵਾਦ! ਪਰ ਮੈਂ ਉੱਥੇ ਜਾਣਾ ਨਹੀਂ ਚਾਹੁੰਦੀ! ਮੈਨੂੰ ਭਿੱਖ ਮੰਗਣ ਦੀ ਆਦਤ ਨਹੀਂ ਹੈ।"

ਕਾਇਟੇਲ ਹੱਸ ਰਿਹਾ ਸੀ। ਮੈਂ ਇਸ ਦਾ ਕਾਰਨ ਪੁੱਛਿਆ ਤਾਂ ਉਸ ਨੇ ਉੱਤਰ ਦਿੱਤਾ, "ਅਸੀਂ ਯਹੂਦੀ ਸਭ ਕੁਝ ਕਰ ਸਕਦੇ ਹਾਂ। ਨਹੀਂ ਕਰ ਸਕਦੇ ਤਾਂ ਕੇਵਲ ਦਾਨ-ਧਰਮ।"

ਪੋਰਟ ਸਈਦ ਵਿੱਚ ਯਹੂਦੀ ਸ਼ਰਣਾਰਥੀਆਂ ਦੀ ਸਹਾਇਤਾ ਕਰਨ ਵਾਲੀ ਇਕ ਯਹੂਦੀ ਕਮੇਟੀ ਸੀ। ਕੱਲ੍ਹ ਰਾਤ ਉਸ ਨੇ ਕਪੜਿਆਂ ਦੀਆ ਕੁੱਝ ਗੰਠੜੀਆਂ ਅਤੇ ਕੁਝ ਪੈਸੇ ਭੇਜੇ ਸਨ। ਹਮਦਰਦੀ ਦਾ ਸੁਨੇਹਾ ਵੀ ਭੇਜਿਆ ਸੀ। ਡੈੱਕ 'ਤੇ ਸਾਰੇ ਯਹੂਦੀ ਇਕੱਠੇ ਹੋ ਗਏ ਸਨ। ਕਿਸੇ ਨੇ ਸੰਦੇਸ਼ ਸੁਣਾਇਆ। ਕਪੜਿਆਂ ਦੀਆਂ ਗੱਠੜੀਆਂ ਖੋਲ੍ਹ ਦਿੱਤੀਆਂ ਗਈਆਂ। ਜ਼ਿਆਦਾਤਰ ਕਪੜੇ ਪੁਰਾਣੇ ਸਨ। ਰਕਮ ਬਾਰੇ ਵੀ ਦੱਸਿਆ ਗਿਆ – ਲੱਗਭਗ ਪੰਝੀ ਰੁਪਏ। ਭਾਵ ਹਰ ਇਕ ਦੇ ਹਿੱਸੇ ਬੜੀ ਮੁਸ਼ਕਲ ਨਾਲ ਰੁਪਿਆ, ਬਾਰਾਂ ਆਨੇ ਆਉਂਦੇ ਸਨ।

ਬਟਵਾਰਾ ਸ਼ੁਰੂ ਹੋਇਆ। ਇਸਤ੍ਰੀਆਂ ਅੱਗੇ ਸਨ। ਦੇਖ ਕੇ, ਨਾਪ ਕੇ ਉਹ **ਕੱਪੜੇ** ਉਠਾ ਲੈਂਦੀਆਂ। ਵਿੱਚ ਹੀ ਝਗੜਾ ਵੀ ਸ਼ੁਰੂ ਹੋ ਜਾਂਦਾ। ਫਿਰ ਸਮਝੌਤੇ ਹੁੰਦੇ, **ਇਕ ਦੂਜੇ**

ਨੂੰ ਮਨਾਇਆ ਜਾਂਦਾ। ਸਾਲ-ਦੋ ਸਾਲ ਪਹਿਲਾਂ ਉਨ੍ਹਾਂ ਵਿੱਚੋਂ ਹਰ ਇਕ ਆਦਮੀ ਕਮਾਉਂਦਾ ਸੀ। ਇਤਨੇ ਘੱਟ ਸਮੇਂ ਵਿੱਚ ਹੀ ਉਨ੍ਹਾਂ ਨੂੰ ਭਿੱਖ ਮੰਗਣ ਦੀ ਆਦਤ ਪੈ ਗਈ ਸੀ। ਉਸ ਸਮੂਹਿਕ ਦਾਨ ਵਿੱਚ ਜੋ ਹਾਜ਼ਰ ਨਹੀਂ ਸਨ ਤਾਂ ਸਿਰਫ਼ ਦੋ ਵਿਅਕਤੀ। ਹਰਟਾ ਅਤੇ ਉਸਦੀ ਮਾਂ।

ਜਹਾਜ਼ ਸਵੇਜ਼ ਨਹਿਰ ਵਿੱਚ ਸੀ। ਹਵਾ ਵਿੱਚ ਫ਼ਰਕ ਮਹਿਸੂਸ ਹੋਇਆ। ਦੋਵੇਂ ਪਾਸੇ ਰੇਗਿਸਤਾਨ। ਦੂਰ ਖਜੂਰ ਦੇ ਦਰੱਖ਼ਤਾਂ ਦਾ ਇਕ ਅੱਧ ਝੁੰਡ ਨਜ਼ਰ ਪੈਂਦਾ। ਸੱਜੇ ਪਾਸੇ ਸਵੇਜ਼ ਰੇਲ। ਉਸ ਦੇ ਛੋਟੇ ਛੋਟੇ ਸਟੇਸ਼ਨ ਆਉਂਦੇ। ਉਨ੍ਹਾਂ ਦੇ ਇਰਦ-ਗਿਰਦ ਕੁਝ ਦਰੱਖ਼ਤ ਦਿਖਾਈ ਦਿੰਦੇ। ਅੱਖਾਂ ਦੇ ਲਈ ਹਰਿਆਲੀ ਦੀ ਸ਼ੀਤਲਤਾ ਬਸ, ਇੱਤਨਾ ਹੀ। ਬਾਕੀ ਚੁਫੇਰੇ ਵੀਰਾਨੀ।

ਧੁੱਪ ਤੇਜ਼ ਹੋਣ ਲਗੀ। ਗਰਮ ਲੂਅ ਚਲ ਰਹੀ ਸੀ। ਸਾਰੇ ਹੀ ਹੁਣੇ-ਹੁਣੇ ਯੂਰਪ ਤੋਂ ਆਏ ਸਨ। ਸਾਰੇ ਤੇਜ਼ ਗਰਮੀ ਕਾਰਨ ਪ੍ਰੇਸ਼ਾਨ ਸਨ। ਦੁਪਹਿਰੇ ਦੋ-ਤਿੰਨ ਵਜੇ ਸਭ ਦੀ ਹੋਸ਼ ਉੱਡ ਜਾਂਦੀ। ਸਾਰੇ ਚੁੱਪਚਾਪ ਲੰਮੇ ਪਏ ਸਨ।

ਸ਼ਾਮ ਵੇਲੇ ਅਸੀਂ ਦੋ-ਚਾਰ ਹਿੰਦੁਸਤਾਨੀ ਖੜੇ ਸੀ। ਯਹੂਦੀਆਂ ਦੀ ਸਹਾਇਤਾ ਕਰਨ ਬਾਰੇ ਗੱਲ ਚਲੀ। ਸਹਾਏ ਨੇ ਮਜ਼ਾਕ ਨਾਲ ਕਿਹਾ, "ਮੇਰਾ ਸੁਝਾਅ ਹੈ ਕਿ ਮਿਸਟਰ ਚਕ੍ਰਧਰ ਅਤੇ ਮਦਨਾਨੀ ਨੂੰ ਇਸ ਚੰਦੇ ਤੋਂ ਛੋਟ ਮਿਲਣੀ ਚਾਹੀਦੀ ਹੈ।"

ਮਾਈਕਲ ਨੇ ਭੋਲਾ ਜਿਹਾ ਮੂੰਹ ਬਣਾ ਕੇ ਕਿਹਾ, "ਕਿਉਂ?" ਚੰਦਾ ਤਾਂ ਸਭ ਤੋਂ ਵਸੂਲ ਕਰਨਾ ਚਾਹੀਦਾ ਹੈ।"

ਚੈਟਰਜੀ ਜੋ ਨੇੜੇ ਹੀ ਖੜਾ ਸੀ, ਨੇ ਵਿਅੰਗ ਭਰੇ ਲਹਿਜੇ ਵਿੱਚ ਕਿਹਾ, "ਉਨ੍ਹਾਂ ਨੂੰ ਜ਼ਰੂਰ ਛੋਟ ਦਿੱਤੀ ਜਾਵੇਗੀ। ਉਹ ਆਪਣੇ-ਆਪਣੇ ਢੰਗ ਨਾਲ ਯਹੂਦੀਆਂ ਦਾ ਭਲਾ ਹੀ ਤਾਂ ਕਰ ਰਹੇ ਹਨ।"

ਸਹਾਏ ਨੇ ਕਿਹਾ, "ਮਜ਼ਾਕ ਛੱਡੋ। ਮੈਂ ਸੂਚੀ ਤਿਆਰ ਕਰਦਾ ਹਾਂ। ਤੁਸੀਂ ਆਪਣੀ ਆਪਣੀ ਰਕਮ ਲਿਖ ਦੇਵੋ। ਮੰਡਲ, ਤੇਰਾ ਨਾਂ ਸਭ ਤੋਂ ਪਹਿਲਾਂ। ਦੱਸੋ, ਕਿੰਨੀ ਰਕਮ ਲਿਖਾਂ?"

ਯੋਗੇਸ਼ਵਰ ਮੰਡਲ ਰੇਲਿੰਗ ਤੇ ਝੁੱਕ ਕੇ ਬਾਹਰ ਦੇਖ ਰਿਹਾ ਸੀ। ਉਸ ਨੇ ਇਕਦਮ ਉੱਤਰ ਦਿੱਤਾ, "ਆਪਣੇ ਘਰ ਨੂੰ ਅੱਗ ਲਾਉਣ ਵਾਲਿਆਂ ਦੀ ਮੈਂ ਬਿਲਕੁਲ ਮਦਦ ਨਹੀਂ ਕਰਨੀ ਚਾਹੁੰਦਾ।"

ਸਾਰੇ ਹੱਕੇ ਬੱਕੇ ਰਹਿ ਗਏ। ਸਹਾਏ ਨੇ ਫਾਊਨਟੇਨ ਪੈੱਨ ਕੱਢਿਆ ਸੀ। ਉਸ ਦਾ ਢੱਕਣ ਬੰਦ ਕਰਦਿਆਂ, ਉਸ ਨੇ ਮਜ਼ਾਕ ਨਾਲ ਕਿਹਾ, "ਤੁਸੀਂ ਤਾਂ ਦੋ ਸਾਲ ਹੀ ਜਰਮਨੀ ਵਿੱਚ ਰਹੇ। ਇਤਨੇ ਹੀ ਸਮੇਂ ਵਿੱਚ ਕੱਟੜ ਨਾਜ਼ੀ ਵੀ ਬਣ ਗਏ?"

ਮੰਡਲ ਨੇ ਉਤੇਜਿਤ ਹੋ ਕੇ ਜਵਾਬ ਦਿੱਤਾ, "ਗ਼ਦਾਰਾਂ ਨੂੰ ਨਫ਼ਰਤ ਕਰਨ ਲਈ ਨਾਜ਼ੀ ਬਣਨਾ ਹੀ ਜ਼ਰੂਰੀ ਨਹੀਂ ਹੈ!" ਮਾਈਕਲ ਨੇ ਗਰਦਨ ਹਿਲਾ ਕੇ ਇਸ ਤਰ੍ਹਾਂ ਦਾ ਅਭਿਨੈ ਕੀਤਾ ਕਿ ਮੰਡਲ ਤੋਂ ਹੁਣ ਕੋਈ ਆਸ਼ਾ ਨਹੀਂ। ਚੈਟਰਜੀ ਨੇ ਹੱਸਦਿਆਂ ਕਿਹਾ, "ਲੱਗਦਾ ਹੈ, ਹਿੱਟਲਰ ਦੀ 'ਮਾਈਨ ਕਾਂਫ' ਤੂੰ ਯਾਦ ਕਰ ਰੱਖੀ ਹੈ।"

"ਸਿਰਫ਼ ਹਿੱਟਲਰ ਹੀ ਨਹੀਂ ਕਹਿੰਦਾ ਕਿ ਯਹੂਦੀਆਂ ਨੇ ਜਰਮਨੀ ਨੂੰ ਡੁਬੋ ਦਿੱਤਾ। ਸਾਰਾ ਜਰਮਨੀ ਇਹੀ ਕਹਿ ਰਿਹਾ ਹੈ।"

ਮੈਂ ਅੱਗੇ ਵੱਧ ਕੇ ਕਿਹਾ, "ਜਰਮਨੀ ਨੂੰ ਡੁਬੋ ਦਿੱਤਾ? ਯਹੂਦੀਆਂ ਨੇ ਅਜਿਹਾ ਕੀਤਾ

ਕੀ ਹੈ?"

ਮੰਡਲ ਨੇ ਉਤੇਜਿਤ ਹੋ ਕੇ ਕਿਹਾ, "ਇਹ ਪੁੱਛੋ ਕਿ ਉਨ੍ਹਾਂ ਨੇ ਕੀ ਨਹੀਂ ਕੀਤਾ। ਪਿੱਛਲੇ ਮਹਾਂਯੁੱਧ ਵਿੱਚ ਇਨ੍ਹਾਂ ਘਰ ਦੇ ਭੇਤੀਆਂ ਨੇ ਜਰਮਨੀ ਦੇ ਗਲੇ ਤੇ ਛੁਰੀ ਫੇਰ ਦਿੱਤੀ। ਯਹੂਦੀਆਂ ਨੇ ਜਰਮਨ ਰਾਸ਼ਟਰ ਦੇ ਯੁੱਧ ਦੇ ਭੇਦ ਦੁਸ਼ਮਣਾਂ ਕੋਲ ਵੇਚ ਦਿੱਤੇ। ਸਾਰੀ ਦੁਨੀਆ ਵਿੱਚ ਯੁੱਧ ਕਰਜ਼ ਦੇ ਰੂਪ ਵਿੱਚ ਧਨ ਬਟੋਰ ਕੇ ਯੁੱਧ ਜਾਰੀ ਰੱਖਣ ਵਾਲੇ ਮਿੱਤਰ ਰਾਸ਼ਟਰਾਂ ਦੇ ਖਜ਼ਾਨੇ ਯਹੂਦੀਆਂ ਦੀ ਦੌਲਤ ਨਾਲ ਭਰ ਗਏ ਸਨ। ਯਹੂਦੀਆਂ ਦੇ ਕਾਰਖ਼ਾਨਿਆਂ ਵਿੱਚ ਬੰਬ ਬਣਾਏ ਜਾਂਦੇ ਤਾਂ ਉਨ੍ਹਾਂ ਵਿੱਚ ਮਿੱਟੀ ਭਰੀ ਹੋਈ ਮਿਲਦੀ। ਫੌਜੀਆਂ ਦੀ ਵਰਦੀ ਵਿੱਚ, ਬੂਟਾਂ ਵਿੱਚ ਦਰੱਖ਼ਤਾਂ ਦੀਆਂ ਖੱਲਾਂ ਭਰੀਆਂ ਰਹਿੰਦੀਆਂ। ਯੁੱਧ ਕਾਲ ਵਿੱਚ ਜਰਮਨੀ ਨੂੰ ਦਿੱਤਾ ਗਿਆ ਅੰਨ ਵੀ ਸੜਿਆ ਹੋਇਆ ਅਤੇ ਪੌਸ਼ਟਿਕ ਤੱਤਾਂ ਤੋਂ ਰਹਿਤ ਹੁੰਦਾ। ਤਮਾਖੂ ਵਿੱਚ ਲੱਕੜੀ ਦਾ ਬੂਰਾ ਮਿਲਾ ਦਿੱਤਾ ਜਾਂਦਾ। ਪੂਰਾ ਜਰਮਨ ਦੇਸ਼ ਤਬਾਹ ਹੋ ਰਿਹਾ ਸੀ, ਪਰ ਮੁਨਾਫ਼ੇ ਦੇ ਲਾਲਚੀ ਯਹੂਦੀਆਂ ਨੂੰ ਇਸ ਗੱਲ ਦੀ ਪ੍ਰਵਾਹ ਨਹੀਂ ਸੀ।"

ਸ਼ਿੰਦੇ ਅੱਗੇ ਆ ਕੇ ਧੀਰਜ ਨਾਲ ਬੋਲਿਆ, "ਇਹ ਯਹੂਦੀ ਜਾਤੀ ਦਾ ਦੋਸ਼ ਨਹੀਂ, ਮੁਨਾਫ਼ਾਖੋਰੀ ਦੀ ਨੀਂਹ ਤੇ ਖੜੇ ਸਮਾਜ ਪ੍ਰਬੰਧ ਦਾ ਦੋਸ਼ ਹੈ। ਤੁਸੀਂ ਸਮਝਦੇ ਹੋ ਕਿ ਤੁਸੀਂ ਜੋ ਦੱਸਿਆ ਹੈ, ਉਹ ਸਭ ਸਿਰਫ਼ ਜਰਮਨੀ ਵਿੱਚ ਹੀ ਵਾਪਰਿਆ? ਇੰਗਲੈਂਡ ਵਿੱਚ ਵੀ ਇਹੀ ਕੁਝ ਹੋਇਆ। ਲੜਾਈ ਦੇ ਜ਼ਮਾਨੇ ਵਿੱਚ ਅਮਰੀਕੀ ਕੰਪਨੀਆਂ ਨੂੰ ਮਾਲ ਦਾ ਠੇਕਾ ਦਿੱਤਾ ਜਾਂਦਾ, ਪਰ ਇਸ ਤਰ੍ਹਾਂ ਦੀਆਂ ਝੂਠੀਆਂ ਅਫ਼ਵਾਹਾਂ ਫੈਲਾ ਕੇ ਕਿ ਉਨ੍ਹਾਂ ਵਿਚੋਂ ਬਹੁਤ ਸਾਰੀਆਂ ਕੰਪਨੀਆਂ ਵਿੱਚ ਜਰਮਨੀ ਦੀ ਪੂੰਜੀ ਲੱਗੀ ਹੈ, ਮਨਚਾਹੇ ਠੇਕੇਦਾਰ ਪ੍ਰਾਪਤ ਕਰਨ ਵਾਲੇ ਕਾਰਖ਼ਾਨਿਆਂ ਦੇ ਮਾਲਕ ਇੰਗਲੈਂਡ ਵਿੱਚ ਵੀ ਹਨ। ਤੁਸੀਂ ਜਿਸ ਤਰ੍ਹਾਂ ਦੱਸਿਆ, ਉਸ ਤਰ੍ਹਾਂ ਦਾ ਅਨਾਜ ਇੰਗਲੈਂਡ ਵਿੱਚ ਵੀ ਵੇਚਿਆ ਗਿਆ, ਉਸੇ ਤਰ੍ਹਾਂ ਦੀਆਂ ਜੁੱਤੀਆਂ ਅਤੇ ਵਰਦੀਆਂ ਕਈ ਬਾਰ ਸਪਲਾਈ ਕੀਤੀਆਂ ਗਈਆਂ।"

ਮਾਈਕਲ ਨੇ ਵੀ ਜੋਸ਼ ਵਿੱਚ ਆ ਕੇ ਕਿਹਾ, "ਇੰਗਲੈਂਡ, ਫ਼ਰਾਂਸ ਅਤੇ ਜਰਮਨੀ ਪਿੱਛਲੇ ਮਹਾਂਯੁੱਧ ਦੀ ਗੱਲ ਕਿਉਂ ਕਰਦੇ ਹਨ? ਹਿੰਦੁਸਤਾਨ ਵਿੱਚ ਕੀ ਹੋਇਆ? ਨਾਮਿਲਵਰਤਨ ਅੰਦੋਲਨ ਸਮੇਂ ਕੀ ਵਪਾਰੀਆਂ ਨੇ ਲੋਕਾਂ ਦੀਆਂ ਭਾਵਨਾਵਾਂ ਦਾ ਨਾਜਾਇਜ਼ ਫ਼ਾਇਦਾ ਨਹੀਂ ਉਠਾਇਆ? ਮਿੱਲ ਦਾ ਮਾਲ ਖੱਦਰ ਕਹਿ ਕੇ ਅਤੇ ਜਾਪਾਨੀ ਮਾਲ ਸਵਦੇਸ਼ੀ ਦੇ ਨਾਂ ਤੇ ਨਹੀਂ ਵੇਚਿਆ? ਤਾਂ ਕੀ ਤੁਸੀਂ ਇਨ੍ਹਾਂ ਸਭ ਦਾ ਲੇਖਾ ਜੋਖਾ ਕਰੋਗੇ?"

ਮੰਡਲ ਚੁੱਪ ਸੀ। ਉਸ ਦੀਆਂ ਅੱਖਾਂ ਸੁਰਖ ਹੋ ਗਈਆਂ ਸਨ। ਨਿਸ਼ਚੇ ਦੇ ਸੁਰ ਵਿੱਚ ਉਹ ਬੋਲਿਆ, "ਜ਼ਰੂਰ ਕਰਾਂਗੇ। ਸੁਆਰਥ ਦੇ ਲਈ ਰਾਸ਼ਟਰ ਦੀ ਉੱਨਤੀ ਵਿੱਚ ਰੁਕਾਵਟ ਪਾਉਣ ਦੀ ਕੋਸ਼ਿਸ਼, ਜਿਨ੍ਹਾਂ ਨੇ ਕੀਤੀ ਹੈ ਉਹ ਸਭ ਸਾਡੇ ਧਿਆਨ ਵਿੱਚ ਹਨ। ਇਸ ਦਾ ਬਦਲਾ ਉਨ੍ਹਾਂ ਤੋਂ ਜ਼ਰੂਰ ਲਿਆ ਜਾਵੇਗਾ।"

ਮਾਈਕਲ ਨੇ ਚਿੜ੍ਹ ਕੇ ਕਿਹਾ, "ਸੁਆਰਥ ਦੇ ਲਈ ਹੱਥ ਪੈਰ ਨਾ ਹਿਲਾਉਣ ਵਾਲਾ ਕੋਈ ਵਿਅਕਤੀ ਹਿੰਦੁਸਤਾਨ ਵਿੱਚ ਤੁਹਾਨੂੰ ਨਜ਼ਰ ਆਇਆ ਹੈ?"

ਉਸ ਨੇ ਚਿੜ੍ਹ ਕੇ ਕਿਹਾ, "ਉਹ ਤਾਂ ਨਹੀਂ ਦਿੱਸਦਾ। ਪਰ ਆਪਣੇ ਸੁਆਰਥ ਖ਼ਾਤਰ ਰਾਸ਼ਟਰੀ ਹਿੱਤ ਦੀ ਬਲੀ ਚੜ੍ਹਾਉਣ ਲਈ ਸਭ ਤੋਂ ਪਹਿਲਾਂ ਕੌਣ ਤਿਆਰ ਹੁੰਦਾ ਹੈ, ਇਹ ਤੂੰ ਚਾਹੇਂ ਤਾਂ ਦੱਸ ਸਕਦਾ ਹਾਂ।"

ਉਸ ਨੂੰ ਛੇੜਣ ਲਈ ਅੱਗੇ ਵੱਧ ਕੇ ਮੰਨਾਨ ਬੋਲਿਆ, "ਹਿੰਮਤ ਹੈ ਤਾਂ ਦੱਸ!"

"ਇਸ ਵਿੱਚ ਹਿੰਮਤ ਦੀ ਕਿਹੜੀ ਗੱਲ ਹੈ? ਮਾਇਨਾਰਿਟੀ ਦੇ ਨਾਂ ਤੇ ਜ਼ਿਆਦਾ ਹੱਕ ਲੁੱਟਣ ਦੀ ਕੋਸ਼ਿਸ਼ ਕਰਨ ਵਾਲੀਆਂ ਜਾਤੀਆਂ ਸਾਡੇ ਦਰਮਿਆਨ ਹਨ। ਨਾ ਮਿਲੇ ਆਜ਼ਾਦੀ, ਪਰ ਆਪਣਾ ਉੱਲੂ ਸਿੱਧਾ ਹੋਣਾ ਚਾਹੀਦਾ ਹੈ, ਇਹੀ ਹੈ ਉਨ੍ਹਾਂ ਦਾ ਰਾਸ਼ਟਰੀ ਦਰਸ਼ਨ"

ਮੰਨਾਨ ਗੱਲ ਟੋਕਦਿਆਂ ਹੋਇਆ ਬੋਲਿਆ, "ਤਾਂ ਤੁਸੀਂ ਉਨ੍ਹਾਂ ਦੀ ਹਾਲਤ ਯਹੂਦੀਆਂ ਵਰਗੀ ਬਣਾ ਦੇਣਾ ਚਾਹੁੰਦੇ ਹੋ?"

ਮੰਡਲ ਨੇ ਉੱਤਰ ਦਿੱਤਾ, "ਉਨ੍ਹਾਂ ਦੀਆਂ ਅੱਖਾਂ ਵਕਤ ਸਿਰ ਨਾ ਖੁਲ੍ਹੀਆਂ ਤਾਂ ਨਤੀਜਾ ਇਹੀ ਹੋਵੇਗਾ, ਇਸ ਵਿੱਚ ਕੋਈ ਸ਼ੱਕ ਨਹੀਂ।"

ਹਿੰਦੁਸਤਾਨੀ ਈਸਾਈਆਂ ਨੂੰ ਮੰਡਲ ਨੇ ਜੋ ਤਾਅਨਾ ਮਾਰਿਆ ਸੀ ਉਹ ਮਾਈਕਲ ਤੋਂ ਬਰਦਾਸ਼ਤ ਨਾ ਹੋਇਆ। ਉਸ ਨੇ ਉਸ ਨੂੰ ਖਿਝਾਉਣ ਦੇ ਉਦੇਸ਼ ਨਾਲ ਕਿਹਾ, "ਤੁਸੀਂ ਲੋਕਾਂ ਨੇ ਵੈਸੀ ਹੀ ਕੋਸ਼ਿਸ਼ ਕੀਤੀ ਤਾਂ ਹੋਵੇਗਾ? ਤੁਹਾਡਾ ਕੀ ਖ਼ਿਆਲ ਹੈ?" ਮੰਨਾਨ ਬੋਲਿਆ, "ਇਹ ਮੇਰੇ ਤੋਂ ਪੁੱਛੋ। ਮੈਂ ਦੱਸਦਾ ਹਾਂ ਕਿ ਕੀ ਹੋਵੇਗਾ? ਫਿਲਸਤੀਨ ਯਹੂਦੀਆਂ ਦਾ ਸੀ। ਅੱਜ ਅਰਬਾਂ ਦਾ ਹੈ। ਹਿੰਦੁਸਤਾਨ ਦਾ ਨਾਂ ਬਦਲ ਜਾਣਾ ਵੀ ਨਾਮੁਮਕਿਨ ਨਹੀਂ। ਅੱਜ ਕਾਂਗਰਸ, ਪਾਰਸੀਆਂ, ਈਸਾਈਆਂ, ਮੁਸਲਮਾਨਾਂ, ਸਭ ਤੇ ਇਤਨੇ ਅੱਤਿਆਚਾਰ ਕਰ ਰਹੀ ਹੈ ਕਿ ਸ਼ਾਇਦ ਇਕ ਹੀ ਪੀੜੀ ਵਿੱਚ ਇਹ ਹੋ ਕੇ ਰਹੇਗਾ!"

ਸ਼ਿੰਦੇ ਗੁੱਸੇ ਨਾਲ ਲਾਲ-ਪੀਲਾ ਹੋ ਗਿਆ। ਮੰਨਾਨ ਨੂੰ ਬੋਲਿਆ, "ਹਿੰਦੁਸਤਾਨ ਦਾ ਨਾਂ ਬਦਲ ਵੀ ਜਾਵੇਗਾ ਸ਼ਾਇਦ, ਪਰ ਯਾਦ ਰੱਖਣਾ ਕਿ ਬਦਲਣੇ ਵਾਲਿਆਂ ਵਿੱਚੋਂ ਨਵਾਂ ਨਾਂ ਰੱਖਣ ਦੇ ਲਈ ਕੋਈ ਜ਼ਿੰਦਾ ਹੀ ਨਹੀਂ ਰਹੇਗਾ।"

ਇਸੇ ਸਮੇਂ ਇਕ ਅਜੀਬ ਘਟਨਾ ਵਾਪਰੀ। ਅਸੀਂ ਕਿਨਾਰੇ ਵਾਲੇ ਪਾਸੇ ਖੜੇ ਸੀ। ਸਾਹਮਣੇ ਦੂਜਾ ਜਹਾਜ਼। ਨਹਿਰ ਬਹੁਤ ਛੋਟੀ ਸੀ, ਇਸ ਲਈ ਜਹਾਜ਼ ਬੱਚ ਬੱਚ ਕੇ ਹੌਲੀ ਹੌਲੀ ਜਾ ਰਿਹਾ ਸੀ। ਫਿਰ ਇਕ-ਇਕ ਕਰਕੇ ਵਾਰੀ-ਵਾਰੀ ਦੋਵਾਂ ਜਹਾਜ਼ਾਂ ਤੋਂ ਜ਼ੋਰ ਜ਼ੋਰ ਨਾਲ ਚਿੱਲਾਉਣ ਦੀ ਆਵਾਜ਼ ਆਈ।

ਦੋਵਾਂ ਜਹਾਜ਼ਾਂ ਦੇ ਡੈੱਕ 'ਤੇ ਖ਼ਲਾਸੀ ਖੜੇ ਸਨ। ਇਨ੍ਹਾਂ ਦੇ ਹੱਥਾਂ ਵਿੱਚ ਖਾਣਾ ਖਾਣ ਵਾਲੀਆਂ ਛੁਰੀਆਂ ਅਤੇ ਕਾਂਟੇ ਸਨ। ਕੁਝ ਇਕ ਦੇ ਹੱਥਾਂ ਵਿੱਚ ਲਾਠੀਆਂ ਸਨ। ਗਾਲੀ-ਗਲੋਚ ਦੀ ਕੋਈ ਹੱਦ ਨਹੀਂ ਸੀ। ਇਨ੍ਹਾਂ ਛੁਰੀਆਂ ਨਾਲ ਸਭ ਇਕ ਦੂਜੇ ਦਾ ਗਲਾ ਕੱਟਣ ਦਾ ਅਭਿਨੈ ਕਰ ਰਹੇ ਸਨ। ਜਹਾਜ਼ਾਂ ਤੇ ਫੌਜੀ ਅਨੁਸ਼ਾਸਨ ਹੁੰਦਾ ਹੈ ਇਸ ਕਰਕੇ ਅਸੀਂ ਉਸ ਦਿਨ ਬੱਚ ਗਏ। ਹੌਲੀ-ਹੌਲੀ ਉਹ ਜਹਾਜ਼ ਪਿੱਛੇ ਚਲਾ ਗਿਆ।

ਉਹ ਫਰਾਂਸੀਸੀ ਜਹਾਜ਼ ਸੀ। ਸਾਡਾ ਇਟਾਲੀਅਨ। ਸਾਡੇ ਜਹਾਜ਼ 'ਚੋਂ ਕਿਸੇ ਨੇ ਚਿੱਲਾ ਕੇ ਕੁਝ ਕਿਹਾ ਅਤੇ ਫਰਾਂਸ ਦਾ ਅਪਮਾਨ ਕੀਤਾ, ਤਾਂ ਦੋ ਫਰਾਂਸੀਸੀ ਖ਼ਲਾਸੀ ਡੈੱਕ ਦੀ ਰੇਲਿੰਗ ਉੱਪਰ ਚੜ੍ਹ ਗਏ। ਉਨ੍ਹਾਂ ਵਿੱਚੋਂ ਇਕ ਨੇ ਮੁਸੋਲਿਨੀ ਵਾਂਗ ਭਾਸ਼ਨ ਦੇਣ ਦਾ ਅਭਿਨੈ ਕੀਤਾ। ਦੂਜੇ ਨੇ ਉਸ ਦੇ ਬੂਟ ਜੀਭ ਨਾਲ ਚੱਟਦਿਆਂ 'ਡਯੂਚੇ ਡਯੂਚੇ' ਕਹਿ ਕੇ ਛਾਤੀ ਪਿੱਟਣੀ ਸ਼ੁਰੂ ਕੀਤੀ। ਮੁਸੋਲਿਨੀ ਬਣਨ ਵਾਲੇ ਖ਼ਲਾਸੀ ਨੇ ਬੋਲਦੇ ਬੋਲਦੇ ਜਬਾੜਾ ਜ਼ਰੂਰਤ ਤੋਂ ਜ਼ਿਆਦਾ ਖੋਲ੍ਹ ਲਿਆ ਤਾਂ ਹੁਣ ਉਹ ਬੰਦ ਹੀ ਨਹੀਂ ਹੋ ਰਿਹਾ ਸੀ। ਇਸ ਸਮੇਂ ਤੀਜਾ ਖ਼ਲਾਸੀ ਉੱਪਰ ਚੜ੍ਹਿਆ ਅਤੇ ਉਸ ਦੀ ਠੋਡੀ 'ਤੇ ਹੇਠਲੇ ਪਾਸੇ ਵਲ ਘਸੁੰਨ ਮਾਰ ਕੇ ਉਸ ਦਾ

ਮੂੰਹ ਬੰਦ ਕਰ ਦਿੱਤਾ। ਫਿਰ ਬੋਲਿਆ, "ਬੇਵਕੂਫ, ਤਾਕਤ ਤੋਂ ਜ਼ਿਆਦਾ ਮੂੰਹ ਕਿਉਂ ਖੋਲ੍ਹਦਾ ਹੈਂ?" ਸਭ ਦੌੜੇ। ਮਾਮੂਲੀ ਚੀਜ਼ਾਂ ਇਕ ਦੂਜੇ ਉੱਤੇ ਸੁੱਟੀਆਂ ਗਈਆਂ। ਅਸੀਂ ਪਹੁੰਚੇ ਤਾਂ ਝਗੜਾ ਹੱਦ ਤਕ ਪਹੁੰਚ ਚੁੱਕਾ ਸੀ।

ਯਹੂਦੀਆਂ ਦੀ ਸਹਾਇਤਾ ਦੀ ਗੱਲ ਧਰੀ-ਧਰਾਈ ਰਹਿ ਗਈ। ਯੂਰਪ ਰਣਭੂਮੀ ਬਣਨ ਜਾ ਰਿਹਾ ਹੈ, ਯੂਰਪ ਅੱਗ ਵਿੱਚ ਜਲ ਰਿਹਾ ਹੈ ਤਾਂ ਹਿੰਦੁਸਤਾਨ ਵੀ ਉਸ ਵਿੱਚ ਝੁਲਸ ਰਿਹਾ ਹੈ। ਯਹੂਦੀ ਉਬਲਦੇ ਤੇਲ ਦੀ ਕੜਾਹੀ ਵਿੱਚ ਹਨ ਤਾਂ ਅਸੀਂ ਵੀ ਉਸ ਦੇ ਕੰਢੇ ਤੇ ਖੜੇ ਹਾਂ। ਇਸ ਤਰ੍ਹਾਂ ਦੇ ਵਿਚਾਰ ਮੇਰੇ ਮਨ ਵਿੱਚ ਆ ਰਹੇ ਸਨ। ਨੀਂਦ ਵਿੱਚ ਵੀ ਸੁਪਨਾ ਆਇਆ ਕਿ ਮੈਂ ਵੇਸੁਵਿਆਸ ਦੇ ਮੂੰਹ ਤੇ ਬੈਠਾ ਹੋਇਆ ਹਾਂ।

ਸਵੇਰੇ ਲੁਈ ਦੀ ਮਾਂ ਮੇਰੇ ਕਮਰੇ ਵਿੱਚ ਆਈ। ਉਸ ਨੇ ਸੰਦੇਸ਼ ਸੁਣਾਇਆ, "ਤੈਨੂੰ ਡਾਕਟਰ ਬੁਲਾ ਰਿਹਾ ਹੈ।"

ਪੋਰਟ ਸਈਦ ਦੀ ਹਵਾ ਦੇ ਕਾਰਨ ਲੁਈ ਬੀਮਾਰ ਹੋ ਗਿਆ ਸੀ। ਸ਼ਿੰਦੇ ਰਾਤ-ਭਰ ਉਸ ਦੇ ਬਿਸਤਰੇ ਦੇ ਕੋਲ ਬੈਠਾ ਰਿਹਾ। ਕੈਬਿਨ ਔਰਤਾਂ ਦਾ ਸੀ। ਸਾਰੀ ਰਾਤ ਕਮਰੇ ਵਿੱਚ ਡਾਕਟਰ। ਵਿਚਾਰੀ ਪ੍ਰੇਸ਼ਾਨ ਹੋ ਗਈ ਸੀ।

ਲੁਈ ਨੂੰ ਮੇਰੇ ਕਮਰੇ ਵਿੱਚ ਲਿਆਂਦਾ ਗਿਆ। ਮੈਂ, ਡਾਕਟਰ, ਸ਼ਿੰਦੇ ਅਤੇ ਲੁਈ ਦੀ ਮਾਂ ਨੇ ਮਿਲ ਕੇ ਸੇਵਾ ਸ਼ੁਰੂ ਕੀਤੀ। ਅਸੀਂ ਆਪਣੀ ਆਪਣੀ ਡਿਊਟੀ ਦਾ ਸਮਾਂ ਤੈਅ ਕਰ ਲਿਆ। ਪਰ ਮਾਂ ਖੁਦ **24** ਘੰਟੇ ਉੱਥੇ ਰਹਿੰਦੀ। ਸ਼ਿੰਦੇ ਵੀ ਸ਼ਾਇਦ ਹੀ ਲੁਈ ਨੂੰ ਛੱਡ ਕੇ ਕਿਤੇ ਜਾਂਦਾ। ਮੈਂ ਬਹੁਤ ਸਮਝਾਇਆ ਪਰ ਉਹ ਮੰਨਦਾ ਹੀ ਨਹੀਂ ਸੀ।

ਦੂਜੇ ਦਿਨ ਵੀ ਬੁਖਾਰ ਨਹੀਂ ਉੱਤਰਿਆ। ਉਸ ਦਾ ਹਾਸਾ ਅਲੋਪ ਹੋ ਗਿਆ ਸੀ। ਚਿਹਰਾ ਮੁਰਝਾ ਗਿਆ ਸੀ। ਲਾਲ ਸਾਗਰ ਦੀ ਧੁੱਪ ਦੀ ਤਲਖ਼ੀ। ਉਹ ਦਿਨ-ਰਾਤ ਛਟਪਟਾਉਂਦਾ ਰਿਹਾ। ਪਰ ਸ਼ਾਮ ਨੂੰ ਤਾਂ ਜਿਵੇਂ ਬੁਖਾਰ ਬਹੁਤ ਤੇਜ਼ ਹੋ ਗਿਆ ਹੋਵੇ। ਪੋਰਟ ਸਈਦ ਵਾਲੀ ਰਾਤ ਵਿੱਚ ਸ਼ਿੰਦੇ ਨੇ ਜੋ ਅੰਗ੍ਰੇਜ਼ੀ ਉਸ ਨੂੰ ਪੜ੍ਹਾਈ ਸੀ, ਉਹੀ ਉਹ ਬਾਰ ਬਾਰ ਬੁੜਬੁੜਾਉਂਦਾ ਰਿਹਾ।

ਉਸ ਰਾਤ ਸਾਡੇ ਦੋਵਾਂ ਦੇ ਹੋਸ਼ ਉੱਡ ਗਏ। ਪਰ ਸ਼ਿੰਦੇ ਨੇ ਧੀਰਜ ਤੋਂ ਕੰਮ ਲਿਆ। ਉਸ ਦੀਆਂ ਗੱਲਾਂ ਸੁਣ ਕੇ ਉਸ ਦਾ ਹਿਰਦਾ ਤੜਪ ਉੱਠਦਾ। ਪਰ ਉਹ ਸ਼ਾਂਤੀ ਨਾਲ ਸੇਵਾ ਕਰ ਰਹੇ ਸਨ। ਪਸੀਨੇ ਨਾਲ ਗਿੱਲੀਆਂ ਚਾਦਰਾਂ ਬਾਰ ਬਾਰ ਬਦਲਣੀਆਂ ਪੈਂਦੀਆਂ। ਉਸ ਦੇ ਹੱਥਾਂ-ਪੈਰਾਂ ਤੇ ਦਵਾਈਆਂ ਮਲਣੀਆਂ ਪੈਂਦੀਆਂ। ਉਸ ਨੂੰ ਦੁੱਧ ਪਿਲਾਉਣਾ ਪੈਂਦਾ। ਫਲਾਂ ਦਾ ਰਸ ਕੱਢਣਾ ਪੈਂਦਾ। ਸਾਰਾ ਕੁਝ ਉਹ ਖ਼ੁਦ ਕਰ ਰਹੇ ਸਨ। ਲੁਈ ਦੀ ਮਾਂ ਬੌਂਦਲਾਈ ਹੋਈ ਬੈਠੀ ਰਹਿੰਦੀ। ਮੈਨੂੰ ਡਰ ਲੱਗਦਾ ਕਿ ਕਿਤੇ ਪਾਗ਼ਲ ਨਾ ਹੋ ਜਾਵੇ। ਉਹ ਸ਼ਿੰਦੇ ਨੂੰ ਸਵਾਲ ਕਰਦੀ। ਉਸ ਨੂੰ ਲੱਗ ਰਿਹਾ ਸੀ ਕਿ ਉਮੀਦ ਨਹੀਂ ਹੈ ਪਰ ਉਹ, ਉਸ ਨੂੰ ਤਸੱਲੀ ਦੇ ਰਹੇ ਹਨ।

ਸ਼ਿੰਦੇ ਨੇ ਇਕ ਵਾਰ ਮੈਨੂੰ ਕਿਹਾ, "ਮੈਨੂੰ ਪੂਰਾ ਵਿਸ਼ਵਾਸ ਹੈ ਕਿ ਮੈਂ ਇਸ ਨੂੰ ਬਚਾ ਲਵਾਂਗਾ। ਬੀਮਾਰੀ ਦੇ ਮਾਮਲੇ ਵਿੱਚ ਛੋਟੇ ਬੱਚੇ ਅੱਛੇ ਹੁੰਦੇ ਹਨ। ਉਨ੍ਹਾਂ ਦੇ ਮੱਥੇ ਤੇ ਮੌਤ ਦੀ ਕਲਪਨਾ ਨਹੀਂ ਹੁੰਦੀ। ਇਸ ਗੱਲ ਦੀ ਚਿੰਤਾ ਵੀ ਨਹੀਂ ਹੁੰਦੀ ਕਿ ਮਰਨ ਦੇ ਬਾਅਦ ਕੀ-ਕੀ ਪਿੱਛੇ ਛੱਡਣਾ ਪਵੇਗਾ। ਬੇਸਿਰ-ਪੈਰ ਦੀਆਂ ਚਿੰਤਾਵਾਂ ਨਾਲ ਉਨ੍ਹਾਂ ਦੀ ਸ਼ਕਤੀ-

ਸਮਰਥਾ ਘੱਟ ਨਹੀਂ ਹੁੰਦੀ। ਉਹ ਨਿਰੰਤਰ ਬੀਮਾਰੀ ਦੇ ਹਮਲੇ ਦਾ ਪ੍ਰਤਿਰੋਧ ਕਰਨ ਵਿੱਚ ਲੱਗੀ ਰਹਿੰਦੀ ਹੈ।"

ਉਨ੍ਹਾਂ ਦਿਨਾਂ ਵਿੱਚ ਹਰਟਾ ਨਾਲ ਮੇਰੀ ਮੁਲਾਕਾਤ ਸ਼ਾਇਦ ਹੀ ਹੋਈ ਹੋਵੇ। ਲੁਈ ਦੀ ਖ਼ਬਰ ਲੈਣ ਉਹ ਮੇਰੇ ਕੈਬਿਨ ਵਿੱਚ ਆਉਂਦੀ ਤਾਂ ਥੋੜ੍ਹੀ ਮੁਲਾਕਾਤ ਹੋ ਜਾਂਦੀ, ਬਸ। ਲੁਈ ਦੀ ਸੇਵਾ ਕਰਨ ਲਈ ਉਹ ਤਿਆਰ ਸੀ। ਪਰ ਸ਼ਿੰਦੇ ਨੇ ਉਸ ਦਾ ਪ੍ਰਸਤਾਵ ਅਸਵੀਕਾਰ ਕਰ ਦਿੱਤਾ। ਉਸ ਨੇ ਕਿਹਾ, "ਉਸ ਦੀ ਮਾਂ ਦੀ ਮੌਜੂਦਗੀ ਵੀ ਮੈਂ ਇੱਥੇ ਨਹੀਂ ਚਾਹੁੰਦਾ। ਪਰ ਮਜ਼ਬੂਰ ਹੋ ਕੇ ਹੀ ਉਸ ਨੂੰ ਇਥੇ ਬੈਠਣ ਦੀ ਇਜਾਜ਼ਤ ਦੇ ਰਿਹਾ ਹਾਂ। ਜਿਤਨੇ ਜ਼ਿਆਦਾ ਲੋਕ, ਪ੍ਰਬੰਧ ਓਨਾ ਹੀ ਘੱਟ। ਰੋਜ਼ ਦਾ ਕੰਮ ਠੀਕ ਤਰ੍ਹਾਂ ਨਹੀਂ ਹੋ ਸਕਦਾ।"

ਏਡਨ ਆਇਆ। ਸਵੇਰੇ ਲੁਈ ਦਾ ਬੁਖਾਰ ਉਤਰਿਆ। ਉਹ ਸਭ ਨੂੰ ਜਾਣਨ-ਪਹਿਚਾਣਨ ਲੱਗਾ। ਖ਼ੁਦ ਖਾਣ-ਪੀਣ ਲਈ ਮੰਗਣ ਲੱਗਾ। ਸਵੇਰੇ ਉਸ ਨੇ ਸ਼ਿੰਦੇ ਨੂੰ ਬੁਲਾਇਆ। ਕੌਫ਼ੀ ਮੰਗੀ। ਉਸ ਸਮੇਂ ਸ਼ਿੰਦੇ ਦੀਆਂ ਅੱਖਾਂ ਵਿੱਚ ਅੱਥਰੂ ਆ ਗਏ। ਉਨ੍ਹਾਂ ਨੇ ਕੌਫ਼ੀ ਪਿਲਾਈ। ਫਿਰ ਪਿਛਲੀ ਦੀਵਾਰ ਦੇ ਸਹਾਰੇ ਸਿਰ ਟਿਕਾ ਕੇ ਉਨ੍ਹਾਂ ਨੇ ਅੱਖਾਂ ਬੰਦ ਕਰ ਲਈਆਂ ਅਤੇ ਉਥੇ ਹੀ ਸੌਂ ਗਏ। ਪੋਰਟ ਸਈਦ ਤੋਂ ਆਉਣ ਤੋਂ ਬਾਅਦ ਉਸ ਦੀ ਇਹ ਪਹਿਲੀ ਨੀਂਦ ਸੀ।

ਲੁਈ ਨੂੰ ਉਸ ਦੇ ਆਪਣੇ ਕੈਬਿਨ ਵਿੱਚ ਲਿਆਂਦਾ ਗਿਆ। ਉਸ ਤੇ ਚਾਦਰ ਦਿੱਤੀ ਗਈ। ਡਾਕਟਰ ਉਸ ਦੇ ਉੱਪਰ ਝੁਕਿਆ ਹੋਇਆ ਸੀ। ਡਾਕਟਰ ਖੜ੍ਹਾ ਹੋਇਆ ਤਾਂ ਲੁਈ ਦੀ ਮਾਂ ਉਸ ਦੇ ਗਲੇ ਨਾਲ ਲਿਪਟ ਗਈ ਅਤੇ ਸਿਸਕਦੀ ਹੋਈ ਬੋਲੀ, "ਡਾਕਟਰ, ਤੁਹਾਡੇ ਕਰਕੇ ਲੁਈ ਬੱਚ ਗਿਆ, ਮੈਂ ਬੱਚ ਗਈ !"

ਸ਼ੰਘਾਈ ਜਾਣ ਵਾਲੇ ਯਾਤਰੀਆਂ ਨੂੰ ਚੇਚਕ ਅਤੇ ਹੈਜ਼ੇ ਦਾ ਟੀਕਾ ਲਗਾਉਣਾ ਪੈਂਦਾ ਹੈ। ਜਿਸ ਦਿਨ ਇਹ ਨੋਟਿਸ ਲੱਗਿਆ, ਉਸੇ ਦਿਨ ਅਫ਼ਵਾਹ ਫੈਲ ਗਈ ਕਿ ਟੀਕਾ ਲਗਵਾਉਣ ਦੀ ਫ਼ੀਸ ਦੇਣੀ ਪੈਂਦੀ ਹੈ। ਲੱਗਭਗ ਇਕ ਪੌਂਡ ਭਾਵ ਚੌਦ੍ਹਾਂ ਰੁਪਏ। ਪਤਾ ਨਹੀਂ ਸੀ ਲੱਗ ਰਿਹਾ ਕਿ ਸੱਚ ਕੀ ਹੈ ਅਤੇ ਝੂਠ ਕੀ? ਟੀਕਾ ਨਹੀਂ ਲਗਵਾਇਆ ਤਾਂ ਡਰ ਸੀ ਕਿ ਸ਼ੰਘਾਈ ਵਿੱਚ ਉਤਰਨ ਨਹੀਂ ਦਿੱਤਾ ਜਾਵੇਗਾ। ਇਸੇ ਡਰ ਦਾ ਮਦਨਾਨੀ ਨੇ ਮਾਰਥਾ ਨੂੰ ਪੈਸੇ ਦਾ ਲਾਲਚ ਦੇ ਕੇ ਫ਼ਾਇਦਾ ਉਠਾਇਆ। ਉਸ ਦੇ ਦੋਸਤਾਂ ਨੂੰ ਜਦ ਇਨ੍ਹਾਂ ਗੱਲਾਂ ਦਾ ਪਤਾ ਲੱਗਾ, ਤਾਂ ਉਹ ਵੀ ਮਜ਼ਾ ਲੁੱਟਣ ਵਾਲਿਆਂ ਨਾਲ ਜਾ ਰਲੇ। ਸਾਰੇ ਯਹੂਦੀਆਂ ਨੂੰ ਇਸ ਗੱਲ ਦਾ ਪਤਾ ਲੱਗ ਗਿਆ ਸੀ।

ਲੁਈ ਨੂੰ ਬੁਖਾਰ ਚੜ੍ਹਦਿਆਂ ਹੀ ਉਸ ਦੀ ਮਾਂ ਦੇ ਹੋਸ਼ ਉੱਡ ਗਏ। ਬੀਮਾਰ ਬੱਚਾ। ਕਿਸੇ ਦਾ ਸਹਾਰਾ ਨਹੀਂ, ਇਕ ਕੌਡੀ ਵੀ ਪੱਲੇ ਨਹੀਂ। ਜਿਥੇ ਮਾਮੂਲੀ ਟੀਕਾ ਲਗਵਾਉਣ ਲਈ ਹੀ ਇਕ ਪੌਂਡ ਦੇਣਾ ਪੈਂਦਾ ਹੈ, ਉੱਥੇ ਇਤਨੀ ਵੱਡੀ ਬੀਮਾਰੀ ਨਾਲ ਕਿਵੇਂ ਨਿਪਟਿਆ ਜਾਵੇਗਾ ਅਤੇ ਪੈਸਾ ਕਿੱਥੋਂ ਆਵੇਗਾ? ਉਸ ਦੇ ਦਿਮਾਗ਼ ਵਿੱਚ ਮਾਰਥਾ ਦੀਆਂ ਗੱਲਾਂ ਘੁੰਮਣ ਲੱਗੀਆਂ। ਬੱਚਿਆਂ ਤੋਂ ਜੁਦਾ ਹੋ ਜਾਵੇਗੀ ਜਾਂ ਆਤਮਘਾਤ ਲਈ ਤਿਆਰ ਹੋਵੇਗੀ?

ਏਡਨ ਚਲਾ ਗਿਆ। ਹੁਣ ਜਹਾਜ਼ ਖੁਲ੍ਹੇ ਸਮੁੰਦਰ ਵਿੱਚ ਸੀ। ਬਰਸਾਤ ਦੇ ਦਿਨ ਸਨ। ਤੂਫ਼ਾਨ ਆਇਆ। ਜਹਾਜ਼ ਹਿਲਣ ਲੱਗਾ, ਉਛਲਣ ਲੱਗਾ। ਕਦੀ-ਕਦੀ ਲਹਿਰਾਂ ਡੈੱਕ ਨਾਲ ਆ ਕੇ ਟਕਰਾਉਂਦੀਆਂ। ਕੁਰਸੀ ਉੱਤੇ ਬੈਠਣ ਦੇ ਬਾਵਜੂਦ ਭਰੋਸਾ ਨਹੀਂ ਹੁੰਦਾ

ਸੀ ਕਿ ਕਦੀ ਭਿੱਜਣਾ ਨਹੀਂ ਪਵੇਗਾ। ਸਾਹਮਣੇ ਦੇਖਣ ਦੀ ਹਿੰਮਤ ਨਹੀਂ ਹੁੰਦੀ। ਇਸ ਤਰ੍ਹਾਂ ਲੱਗਦਾ ਸੀ ਕਿ ਸਾਰਾ ਆਲਾ ਦੁਆਲਾ ਝੂਲੇ 'ਤੇ ਚੜ੍ਹਿਆ ਹੋਇਆ ਹੈ।

ਸਮੁੰਦਰੀ ਬੀਮਾਰੀ ਫੈਲ ਗਈ। ਸਾਰੇ ਪ੍ਰੇਸ਼ਾਨ ਹੋ ਗਏ। ਖਾਣ-ਪੀਣ ਤਕ ਦੀ ਹੋਸ਼ ਨਾ ਰਹੀ। ਸਿੱਧੇ ਚਲਣਾ ਤਕ ਮੁਸ਼ਕਲ ਹੋ ਗਿਆ। ਖੜ੍ਹੇ ਹੁੰਦਿਆਂ ਹੀ ਸਰੀਰ ਕੰਬਣ ਲਗਦਾ। ਪੇਟ ਵਿੱਚ ਦਰਦ ਸ਼ੁਰੂ ਹੋ ਜਾਂਦਾ। ਕਈ ਵਾਰ ਇਸ ਤਰ੍ਹਾਂ ਲੱਗਦਾ ਜਿਵੇਂ ਪੇਟ ਵਿੱਚ ਆਂਦਰਾਂ ਨਹੀਂ ਹਨ ਅਤੇ ਆਦਮੀ ਇਵੇਂ ਬੈਠ ਜਾਂਦਾ ਜਿਵੇਂ ਉਸ ਦੀ ਕਮਰ ਟੁੱਟ ਗਈ ਹੋਵੇ।

ਮੈਨੂੰ ਵੀ ਤਕਲੀਫ਼ ਹੋਈ। ਕਈ ਰਾਤਾਂ ਨੀਂਦ ਨਾ ਆਈ। ਉਨ੍ਹਾਂ ਦਾ ਵੀ ਅਸਰ ਪਿਆ। ਥੋੜ੍ਹਾ ਬੁਖਾਰ ਵੀ ਹੋ ਗਿਆ। ਮੈਂ ਕੈਬਿਨ ਵਿੱਚ ਸੁੱਤਾ ਹੋਇਆ ਸੀ। ਪਹਿਲੇ ਦਿਨ ਹਰਟਾ ਆ ਕੇ ਬੈਠੀ ਸੀ। ਦੂਜੇ ਦਿਨ ਉਹ ਵੀ ਸੌਂ ਗਈ। ਪਰ ਸ਼ਿੰਦੇ ਦੋਨੋਂ ਦਿਨ ਜਾਗਦਾ ਰਿਹਾ। ਉਹ ਮੇਰੇ ਕੋਲ ਆ ਕੇ ਬੈਠਦਾ। ਲੁਈ ਦੀ ਸਿਹਤ ਵਿੱਚ ਸੁਧਾਰ ਹੋ ਰਿਹਾ ਸੀ। ਇਸ ਕਰਕੇ ਉਹ ਖੁਸ਼ ਸੀ। ਉਹ ਅਕਸਰ ਉਸ ਦੇ ਬਾਰੇ ਹੀ ਗੱਲਾਂ ਕਰਦਾ।

ਸ਼ਾਮ ਵੇਲੇ ਉਹ ਕਮਰੇ ਵਿੱਚ ਆਇਆ, ਮੈਨੂੰ ਚੰਗਾ ਲੱਗ ਰਿਹਾ ਸੀ। ਮੈਂ ਉੱਠ ਕੇ ਬੈਠਿਆ ਹੋਇਆ ਸੀ। ਉਸ ਨੂੰ ਕਿਹਾ, "ਮੈਨੂੰ ਡੈੱਕ 'ਤੇ ਲੈ ਚਲੋਗੇ, ਤੁਸੀਂ? ਖੁਲ੍ਹੀ ਹਵਾ ਵਿੱਚ ਜਾਣ ਨੂੰ ਦਿਲ ਕਰਦਾ ਹੈ?"

ਉਸ ਨੇ ਇਨਕਾਰ ਕਰ ਦਿੱਤਾ। ਦੋ ਦਿਨ ਲੇਟੇ ਰਹਿਣ ਲਈ ਕਿਹਾ। ਮੈਂ ਕਿਹਾ, "ਹੁਣ ਦੋ ਦਿਨ ਦੇ ਬਾਅਦ ਤਾਂ ਬੰਬਈ ਆਏਗੀ।"

ਉਹ ਹੱਸ ਕੇ ਕਹਿਣ ਲੱਗਾ, "ਇਸ ਵਿੱਚ ਬੁਰਾ ਕੀ ਹੈ?"

ਮੈਂ ਕਿਹਾ, "ਮੈਂ ਉੱਪਰ ਜਾਣਾ ਚਾਹੁੰਦਾ ਹਾਂ। ਹਰਟਾ ਨੂੰ ਮਿਲਣ ਦੀ ਇੱਛਾ ਹੈ।"

ਸ਼ਿੰਦੇ ਨੇ ਗੰਭੀਰਤਾ ਨਾਲ ਪੈਰ ਹਿਲਾਉਂਦਿਆਂ ਕਿਹਾ, "ਤੈਨੂੰ ਲੁਈ ਦੀ ਬੀਮਾਰੀ ਦਾ ਇਕ ਲਾਭ ਜ਼ਰੂਰ ਹੋਇਆ ਕਿ ਤੂੰ ਉਸ ਛੋਕਰੀ ਦੇ ਸ਼ਿਕੰਜੇ 'ਚੋਂ ਛੁੱਟ ਗਿਆ।"

ਉਸ ਦੀਆਂ ਗੱਲਾਂ ਵਲ ਧਿਆਨ ਨਾ ਦੇ ਕੇ ਮੈਂ ਕਿਹਾ, "ਡਾਕਟਰ, ਮੈਂ ਉਸ ਨੂੰ ਮਿਲਣਾ ਚਾਹੁੰਦਾ ਹਾਂ। ਤੁਸੀਂ ਮੇਰਾ ਸੁਨੇਹਾ ਪਹੁੰਚਾ ਦੇਵੋਗੇ?"

'ਤੇਰੀ ਇੱਛਾ ਹੈ ਤਾਂ ਜ਼ਰੂਰ ਪਹੁੰਚਾ ਦੇਵਾਂਗਾ। ਪਰ ਮੈਨੂੰ ਨਹੀਂ ਲੱਗਦਾ ਕਿ ਉਹ ਆਵੇਗੀ। ਦਿਨ-ਭਰ ਡੈੱਕ 'ਤੇ ਲੇਟੀ ਰਹਿੰਦੀ ਹੈ। ਨਾ ਉਹ ਉੱਠ ਸਕਦੀ ਹੈ, ਨਾ ਚਲ ਸਕਦੀ ਹੈ। ਮੰਨਾਨ ਹਮੇਸ਼ਾ ਉਸ ਦੇ ਕੋਲ ਬੈਠਾ ਰਹਿੰਦਾ ਹੈ। ਸੇਵਾ ਕਰਦਾ ਹੈ, ਜ਼ਰੂਰਤਾਂ ਪੂਰੀਆਂ ਕਰਦਾ ਹੈ। ਰਾਤ ਵੇਲੇ ਉਸ ਨੂੰ ਗੋਦ ਵਿੱਚ ਉੱਠਾ ਕੇ ਕੈਬਿਨ ਵਿੱਚ ਲੈ ਜਾਂਦਾ ਹੈ। ਤੁਸੀਂ ਹੀ ਦੱਸੋ ਕਿ ਹੁਣ ਤੈਨੂੰ ਮਿਲਣ ਲਈ ਉਸ ਕੋਲ ਸਮਾਂ ਹੈ?"

ਜਵਾਬ ਵਿੱਚ ਮੈਂ ਕੁਝ ਨਹੀਂ ਕਿਹਾ ਅਤੇ ਬਿਸਤਰੇ 'ਤੇ ਲੇਟ ਗਿਆ। ਸ਼ਿੰਦੇ ਨੇ ਕਿਹਾ, "ਦੈਟਸ ਸੈਨਸਬੁਲ!"

ਰਾਤ ਨੂੰ ਨੌ ਵਜੇ ਦੇ ਲਗਭਗ ਹਰਟਾ ਕੈਬਿਨ ਵਿੱਚ ਆਈ। ਉਹ ਲੜਖੜਾ ਰਹੀ ਸੀ। ਸਾਰੇ ਸਰੀਰ ਤੇ ਥਕਾਵਟ ਦੇ ਚਿੰਨ੍ਹ ਸਨ।

ਮੇਰੀ ਗੱਦੀ 'ਤੇ ਦੋ ਸੇਬ ਰੱਖ ਕੇ ਬੋਲੀ, "ਡਾਕਟਰ ਕਹਿ ਰਿਹਾ ਸੀ ਕਿ ਤੁਸੀਂ ਕੁਝ ਖਾਂਦੇ ਨਹੀਂ। ਇਹ ਫਲ ਖਾ ਕੇ ਦੇਖ। ਤੈਨੂੰ ਸੁਆਦੀ ਲੱਗਣਗੇ।"

ਮੇਰਾ ਮਨ ਗੁੱਸੇ ਵਿੱਚ ਸੀ। ਮੈਂ ਉੱਤਰ ਦਿੱਤਾ, "ਕਿਸੇ ਵੀ ਚੀਜ਼ ਦੀ ਇੱਛਾ ਨਹੀਂ, ਹਰਟਾ।"

ਉਸ ਨੇ ਕਿਹਾ, "ਥੋੜ੍ਹੀ ਜਿਹੀ ਬਰਾਂਡੀ ਪੀਓਗੇ? ਸਮੁੰਦਰੀ ਬੀਮਾਰੀ ਲਈ ਬਹੁਤ ਚੰਗੀ ਰਹਿੰਦੀ ਹੈ।"

ਥੋੜ੍ਹੀ ਦੇਰ ਬਾਅਦ ਮੈਂ ਉੱਤਰ ਦਿੱਤਾ, "ਠੀਕ ਹੈ, ਪੀ ਲਵਾਂਗਾ। ਥੋੜ੍ਹੀ ਦੇਰ ਬਾਅਦ ਬਾਰ 'ਚੋਂ ਮੰਗਵਾ ਲਵਾਂਗਾ।"

ਰੁਮਾਲ ਖੋਲ੍ਹਦੀ ਹੋਈ ਉਹ ਬੋਲੀ, "ਅੱਧਾ ਪੈਗ ਪੀਣਾ ਹੋਵੇ ਤਾਂ ਬਾਰ ਦਾ ਖ਼ਰਚ ਕਿਸ ਲਈ?" ਰੁਮਾਲ ਵਿੱਚ ਛੋਟੀ ਜਿਹੀ ਬੋਤਲ ਸੀ। ਪਿਆਲਾ ਉਠਾਉਂਦੀ ਹੋਈ ਉਹ ਕਹਿਣ ਲੱਗੀ, "ਮੈਨੂੰ ਤਾਂ ਬਰਾਂਡੀ ਹੀ ਠੀਕ ਬੈਠਦੀ ਹੈ। ਮਾਂ ਵੀ ਬਰਾਂਡੀ ਦੇ ਸਹਾਰੇ ਹੀ ਜੀਉ ਰਹੀ ਹੈ।"

ਉਸ ਨੇ ਪਿਆਲਾ ਅੱਗੇ ਵਧਾਇਆ। ਮੈਂ ਉੱਠ ਕੇ ਬੈਠ ਗਿਆ। ਚਿੜ੍ਹ ਕੇ ਬੋਲਿਆ, "ਹਰਟਾ, ਮਿਹਰਬਾਨੀ ਕਰਕੇ ਇਥੋਂ ਚਲੀ ਜਾਹ। ਕਿਉਂ ਸਤਾ ਰਹੀ ਏਂ, ਮੈਨੂੰ?"

ਪਰ ਉਸ ਨੇ ਮੇਰੀ ਇਸ ਗੱਲ ਦਾ ਗੁੱਸਾ ਨਾ ਕੀਤਾ। ਥੋੜ੍ਹਾ ਹਾਸਾ ਆ ਗਿਆ। ਪਿਆਲਾ ਅੱਗੇ ਵਧਾ ਕੇ ਉਸ ਨੇ ਕਿਹਾ, "ਲਓ ਪੀਓ! ਫਿਰ ਮੈਂ ਜਾਂਦੀ ਹਾਂ।"

ਮੈਂ ਉਤੇਜਿਤ ਹੋ ਕੇ ਕਿਹਾ, "ਇਹ ਪਿਆਰ ਦੀ ਜ਼ਬਰਦਸਤੀ ਕਿਉਂ? ਤੇਰਾ ਪਿਆਰ ਮੇਰੇ ਲਹੀ ਅਸਹਿ ਹੋ ਜਾਂਦਾ ਹੈ, ਤੂੰ ਵੀ ਇਹ ਚੰਗੀ ਤਰ੍ਹਾਂ ਜਾਣਦੀ ਹੈਂ। ਕਿਸੇ ਗੱਲ ਦੀ ਕੋਈ ਆਸ਼ਾ ਨਹੀਂ। "ਜਦ ਤਕ ਅੱਖਾਂ ਦੇ ਸਾਹਮਣੇ ਹੋ, ਤਦ ਤਕ ਤੈਨੂੰ ਪਿਆਰ ਕਰਾਂਗੀ। ਮੇਰਾ ਇਹ ਸੁਖ ਖੋਹਣ ਨਾਲ ਤੈਨੂੰ ਕੀ ਮਿਲੇਗਾ?" ਹਰਟਾ ਨੇ ਕਿਹਾ।

ਮੈਂ ਬਰਾਂਡੀ ਪੀ ਲਈ। ਫਿਰ ਬਿਸਤਰੇ 'ਤੇ ਲੇਟ ਗਿਆ।

ਨਾ ਸੋਚਣ ਦਾ ਸੰਕਲਪ ਕਰਨ ਨਾਲ ਕਦੀ ਵਿਚਾਰ ਰੁਕਦੇ ਹਨ। ਚੋਟੀ ਤੋਂ ਟੁੱਟ ਕੇ ਲੁੜਕਣ ਵਾਲਾ ਪੱਥਰ ਘਾਟੀ ਤਕ ਪਹੁੰਚ ਕੇ ਹੀ ਰਹਿੰਦਾ ਹੈ।ਹਰਟਾ ਮੈਨੂੰ ਚੰਗੀ ਲੱਗਦੀ ਹੈ। ਮੈਂ ਹਰਟਾ ਨੂੰ ਪਿਆਰ ਕਰਦਾ ਹਾਂ। ਪਰ ਉਸ ਨਾਲ ਵਿਆਹ ਕਰਨਾ ਕਿੱਥੋਂ ਤਕ ਠੀਕ ਰਹੇਗਾ? ਪ੍ਰੇਮ ਇਕ ਚੀਜ਼ ਹੈ ਅਤੇ ਵਿਆਹ ਦੂਜੀ। ਵਿਆਹ, ਪ੍ਰੇਮ ਦੀ ਸਿਖਰ ਨਹੀਂ। ਵਿਆਹ ਭਾਵ ਬਾਸੀ ਪ੍ਰੇਮ। ਮਹਾਂਰਾਸ਼ਟਰ ਦੇ ਅਨੇਕ ਪ੍ਰੇਮ-ਵਿਆਹਾਂ ਦੇ ਇਤਿਹਾਸ, ਮੈਂ ਜਾਣਦਾ ਸੀ। ਉਨ੍ਹਾਂ ਵਿਅਕਤੀਆਂ ਦੇ ਦਿਲ ਦੇ ਅੰਗਿਆਰੇ ਬੁਝ ਗਏ ਅਤੇ ਹੁਣ ਬਾਕੀ ਹੈ ਸਿਰਫ਼ ਕੋਇਲਾ ਅਤੇ ਰਾਖ਼। ਪ੍ਰੇਮ-ਵਿਆਹਾਂ ਬਾਰੇ ਲਿਖੇ ਨਾਵਲ ਮੈਂ ਪੜ੍ਹਦਾ ਹਾਂ। ਅਜਿਹੇ ਨਾਵਲਾਂ ਵਿੱਚ ਵਿਆਹ ਤੋਂ ਪਹਿਲਾਂ ਦੀ, ਆਪਸੀ ਖਿੱਚ ਦੀ ਯਾਤਰਾ ਦਾ ਚਿੱਤ੍ਰਣ ਬਹੁਤ ਮਿਲਦਾ ਹੈ। ਪਰ ਵਿਆਹ ਤੋਂ ਬਾਅਦ ਪ੍ਰੇਮ ਦਾ ਬਾਸੀਪਨ ਪਹਿਚਾਣ ਸਕਣ ਦਾ ਸਾਹਸ ਕਿਸੇ ਵਿੱਚ ਨਹੀਂ ਹੁੰਦਾ। ਜਿੱਥੋਂ ਆਰੰਭ ਹੋਣਾ ਚਾਹੀਦਾ ਹੈ ਉੱਥੇ ਅੰਤ ਕਰਕੇ ਲੇਖਕ ਆਪਣਾ ਖਹਿੜਾ ਛੁਡਾ ਲੈਂਦੇ ਹਨ।

ਮੈਂ ਨਿਸ਼ਠਾ ਤੋਂ ਡਰਨ ਲੱਗਾ ਸੀ। ਦੋਸਤ ਗਲੇ ਤੇ ਛੁਰੀ ਫੇਰ ਦਿੰਦਾ ਹੈ ਤਾਂ ਮੌਤ ਦੀ ਪੀੜਾ (ਕਸ਼ਟ) ਹੁੰਦੀ ਹੈ। ਸਾਂਝੀਦਾਰ ਧੋਖਾ ਦਿੰਦਾ ਹੈ ਤਾਂ ਮਨੁੱਖ ਸੋਚਦਾ ਹੈ ਕਿ ਇਹ ਦੁਨੀਆਦਾਰੀ ਹੈ ਅਤੇ ਨਿਰੰਤਰ ਚਿੰਤਾ ਤੋਂ ਮੁਕਤੀ ਪਾ ਲੈਂਦਾ ਹੈ। ਉਮਾ ਦਾ ਵੀ ਭਰੋਸਾ ਜਦ ਨਹੀਂ ਰਿਹਾ, ਤਾਂ ਹਰਟਾ ਦਾ ਕੀ ਭਰੋਸਾ? ਅਤੇ ਭਰੋਸੇ ਨੂੰ ਨਜ਼ਰਅੰਦਾਜ਼ ਕਰਨ ਦਾ

ਮੈਨੂੰ ਅਧਿਕਾਰ ਵੀ ਕੀ ਹੈ? ਕੱਲ੍ਹ ਦਾ ਦਿਨ ਬੀਤ ਜਾਵੇ, ਪਰਸੋਂ ਬੰਬਈ ਪਹੁੰਚਦੇ ਸਾਰ ਹੀ ਦੋਨਾਂ ਨੂੰ ਛੁਟਕਾਰਾ ਮਿਲੇਗਾ। ਦੋ-ਚਾਰ ਦਿਨ ਯਾਦ ਆਏਗੀ। ਸਮੇਂ ਦੀ ਸਾਨ ਤੇ ਵੱਡੇ-ਵੱਡੇ ਦੁੱਖ ਘਿਸ ਕੇ ਮੁਕ ਜਾਂਦੇ ਹਨ।

ਜਹਾਜ਼ 'ਤੇ ਸਭ ਕੁਝ ਸੀ ਪਰ ਕਲੰਡਰ ਕਿਤੇ ਨਜ਼ਰ ਨਾ ਆਇਆ। ਮੁਸ਼ਕਲ ਨਾਲ ਪਤਾ ਲੱਗਦਾ ਕਿ ਅੱਜ ਕੀ ਦਿਨ ਹੈ। ਬੰਦਰਗਾਹ ਪਹੁੰਚਦੇ ਸਾਰ ਹੀ ਇਸ ਤਰ੍ਹਾਂ ਲੱਗਦਾ ਕਿ ਨਵੀਂ ਤਾਰੀਖ ਨਿਕਲ ਆਈ। ਨਹੀਂ ਤਾਂ ਉਹੀ ਪਾਣੀ, ਪ੍ਰਕਾਸ਼, ਅੰਧਕਾਰ ਅਤੇ ਆਕਾਸ਼। ਸ਼ੂਨਯ ਦੀ ਵਿਸ਼ਾਲ ਸੁਰੰਗ ਰਾਹੀਂ ਯਾਤਰਾ ਜਾਰੀ ਸੀ।

ਪਰ ਅੱਜ ਵੇਟਰਾਂ ਦੀ ਨੱਠ-ਭੱਜ ਸ਼ੁਰੂ ਹੋ ਗਈ। ਸਾਮਾਨ 'ਤੇ ਕਸਟਮ ਦੇ ਨੰਬਰ ਲਗਾਉਣ ਲੱਗੇ। ਸਭ ਕਾਹਲ ਵਿੱਚ ਸਨ। ਧੋਬੀ ਕੱਪੜੇ ਲੈ ਆਇਆ। ਨਾਈ ਦੀ ਦੁਕਾਨ ਤੇ ਜਗ੍ਹਾ ਮਿਲਣੀ ਮੁਸ਼ਕਲ ਹੋ ਗਈ। ਫੋਟੋਗ੍ਰਾਫਰ ਤੋਂ ਪੈਕੇਟ ਅਤੇ ਪ੍ਰਵਾਸ ਦੇ ਦੂਸਰੇ ਬਿੱਲ ਆ ਗਏ। ਸਨੇਹ-ਚਿੰਨ੍ਹਾਂ ਦਾ ਆਦਾਨ-ਪ੍ਰਦਾਨ ਹੋਣ ਲੱਗਾ। ਕੱਲ੍ਹ.....ਤਾਰੀਖ। ਕੱਲ੍ਹ ਬੰਬਈ।

ਪਰ ਕੱਲ੍ਹ ਭਾਵ ਬਾਰ੍ਹਾਂ ਘੰਟੇ। ਜਲਦੀ ਤਾਂ ਸਭ ਨੂੰ ਸੀ। ਕੱਲ੍ਹ ਭਾਵ ਕਦੋਂ? ਕਿੰਨੇ ਵਜੇ? ਖ਼ਬਰਾਂ ਫੈਲਣ ਲੱਗੀਆਂ। ਫ਼ਾਸਲੇ ਦਾ ਹਿਸਾਬ ਲਗਾਇਆ ਜਾਣ ਲੱਗਾ। ਅੰਦਾਜ਼ਾ ਸੀ ਕਿ ਸ਼ਾਮ ਤੱਕ ਪਹੁੰਚ ਜਾਵਾਂਗੇ। ਭਾਵ ਚੌਵੀ ਘੰਟੇ ਬਾਕੀ ਸਨ। ਮੇਰਾ ਮਨ ਸ਼ਾਂਤ ਸੀ।

ਜਿਵੇਂ-ਜਿਵੇਂ ਜਹਾਜ਼ ਹਿੰਦੁਸਤਾਨ ਦੇ ਕਿਨਾਰੇ ਵੱਲ ਵੱਧਦਾ ਜਾ ਰਿਹਾ ਸੀ ਤਿਵੇਂ-ਤਿਵੇਂ ਸਮੁੰਦਰ ਸ਼ਾਂਤ ਹੁੰਦਾ ਜਾ ਰਿਹਾ ਸੀ। ਸਾਰਾ ਵਾਤਾਵਰਣ ਧੁੰਦਲਾ ਜਿਹਾ ਹੋ ਗਿਆ ਸੀ। ਆਕਾਸ਼ ਸਾਫ਼ ਨਹੀਂ ਸੀ ਅਤੇ ਪਾਣੀ ਗੰਧਲਾ ਦਿਖਾਈ ਦੇ ਰਿਹਾ ਸੀ। ਤਿੰਨ ਦਿਨ ਦੀ ਨਿਰੰਤਰ ਨੱਠ-ਭੱਜ ਕਾਰਨ ਸਰੀਰ ਪੂਰੀ ਤਰ੍ਹਾਂ ਥੱਕ ਗਏ ਸਨ।

ਸਭ ਲੋਕ ਡੈੱਕ ਤੇ ਖੜੇ ਸਨ। ਅੱਜ ਇਕ ਜਗ੍ਹਾ ਇਕੱਠੇ ਹਨ। ਕੱਲ੍ਹ ਇਸੇ ਸਮੇਂ ਸਾਰੇ ਵਿਛੜ ਜਾਣਗੇ। ਫਿਰ ਜੀਵਨ ਵਿੱਚ ਦੁਬਾਰਾ ਮੇਲ ਹੋਵੇ ਜਾਂ ਨਾ। ਸਭ ਗੱਲਾਂ ਵਿੱਚ ਮਗਨ ਸਨ, ਸਾਰਿਆਂ ਨੂੰ ਘਰ ਬੁਲਾ ਰਿਹਾ ਸੀ। ਬੰਦਰਗਾਹ 'ਤੇ ਕੌਣ ਜਾਏਗਾ, ਬੰਬਈ ਵਿੱਚ ਕਿੰਨੇ ਦਿਨ ਰਹਾਂਗੇ, ਕਿਹੜੀ ਗੱਡੀ ਰਾਹੀਂ ਅੱਗੇ ਜਾਵਾਂਗੇ, ਘਰ ਕਦੋਂ ਪਹੁੰਚਾਂਗੇ, ਇਤਨੇ ਦਿਨ ਬਾਅਦ ਕਿਹੜਾ ਫ਼ਰਕ ਮਹਿਸੂਸ ਹੋਵੇਗਾ?

ਪਿਆਰੇ ਵਿਅਕਤੀਆਂ, ਸੁੰਦਰ ਮਕਾਨਾਂ ਅਤੇ ਖ਼ੂਬਸੂਰਤ ਵਸਤੂਆਂ ਦੀਆਂ ਅਨੇਕ ਯਾਦਾਂ।

ਯਹੂਦੀਆਂ ਦੇ ਚਿਹਰੇ ਹੁਣ ਅੱਖਾਂ ਸਾਹਮਣੇ ਆਉਂਦੇ ਹਨ। ਉਹ ਸਾਡੀਆਂ ਗੱਲਾਂ ਨਹੀਂ ਸਮਝ ਰਹੇ ਸਨ। ਪਰ ਉਹ ਸਾਡੇ ਚਿਹਰੇ ਦੇ ਭਾਵਾਂ ਤੋਂ ਹੀ ਅੰਦਾਜ਼ਾ ਲਾ ਲੈਂਦੇ। ਅਰਥ ਜਾਣਨ ਲਈ ਭਾਸ਼ਾ ਦੀ ਜ਼ਰੂਰਤ ਨਹੀਂ ਸੀ। ਸਾਰੀਆਂ ਗੱਲਾਂ ਘੁੰਮ-ਫਿਰ ਕੇ ਅਖ਼ੀਰ ਇਕ ਬਿੰਦੂ 'ਤੇ ਹੀ ਪਹੁੰਚ ਜਾਂਦੀਆਂ। ਹਿੰਦੁਸਤਾਨ, ਬੰਬਈ ਅਤੇ ਫਿਰ ਘਰ, ਘਰ, ਘਰ!

ਅਸੀਂ ਕੱਲ੍ਹ ਮੁਕਤ ਹੋਣ ਵਾਲੇ ਬੰਦੀ ਅਤੇ ਉਹ ਜੀਵਨ ਭਰ ਲਈ ਦੇਸ਼-ਨਿਕਾਲੇ ਦੇ ਦੰਡ-ਭੋਗੀ!

ਫੋਟੋ ਦੀ ਗੱਲ ਪਹਿਲਾਂ ਸ਼ਿੰਦੇ ਨੂੰ ਸੁੱਝੀ। ਉਹ ਕੈਮਰਾ ਲੈ ਆਇਆ। ਉਸ ਦੀ ਅਤੇ ਲੁਈ ਦੀ ਤਸਵੀਰ, ਮੈਂ ਖਿੱਚੀ। ਦੇਖਦੇ ਹੀ ਦੇਖਦੇ ਲੋਕ ਇਕ ਦੂਜੇ ਦੀਆਂ ਫ਼ੋਟੋ ਖਿੱਚਣ ਲੱਗੇ। ਸਮੂਹਿਕ ਫੋਟੋ ਖਿੱਚੀਆਂ। ਫਿਰ ਇਕ ਪ੍ਰਾਂਤ ਦੇ ਲੋਕਾਂ ਦੀਆਂ, ਇਕ ਭਾਸ਼ਾ ਬੋਲਣ

ਵਾਲੇ ਲੋਕਾਂ ਦੀਆਂ, ਇਕ ਕੈਬਿਨ, ਇਕ ਬੈਠਕ ਵਿੱਚ ਰਹਿਣ ਵਾਲੇ ਲੋਕਾਂ ਦੀਆਂ, ਅਲਗ ਅਲਗ ਫੋਟੋ ਖਿੱਚੀਆਂ ਗਈਆਂ। ਅਸੀਂ ਸ਼ਭ ਖੜੇ ਸੀ। ਕਾਇਟੇਲ ਆਇਆ ਅਤੇ ਬੋਲਿਆ, "ਤੁਹਾਡੀ ਸਭ ਲੋਕਾਂ ਦੀ ਇਕ ਫੋਟੋ ਲੈਣੀ ਚਾਹੁੰਦਾ ਹਾਂ।" ਅਸੀਂ ਸਾਰੇ ਜਣੇ ਖੜੇ ਰਹੇ। ਮੰਨਾਨ, ਮੈਂ, ਹਰਟਾ ਅਤੇ ਹੋਰ ਯਹੂਦੀ। ਉਸੇ ਜਲਦਬਾਜ਼ੀ ਵਿੱਚ ਹਰਟਾ ਨੇ ਹੌਲੀ ਜਿਹੀ ਆਵਾਜ਼ ਵਿੱਚ ਕਿਹਾ, "ਅਸੀਂ ਦੋਵੇਂ ਇਕ ਅਲੱਗ ਫੋਟੋ ਖਿੱਚਵਾਵਾਂਗੇ, ਸਮਝਿਆ।" ਮੈਂ ਗੱਲ ਮੰਨ ਲਈ।

ਮੰਨਾਨ ਨੇ ਹਰਟਾ ਦੀ ਗੱਲ ਸੁਣੀ। ਸਾਹਮਣੇ ਉਸ ਦੇ ਦੋ ਮੁਸਲਮਾਨ ਦੋਸਤ ਖੜੇ ਸਨ। ਉਹ ਉਨ੍ਹਾਂ ਦੇ ਕੋਲ ਗਿਆ ਅਤੇ ਫਿਰ ਵਾਪਸ ਆ ਕੇ ਹਰਟਾ ਨਾਲ ਗੱਲਾਂ ਕਰਨ ਲੱਗਾ। ਉਸ ਸਮੇਂ ਇਕ ਦੋਸਤ ਨੇ ਚਿੱਲਾ ਕੇ ਕਿਹਾ, "ਭਾਈ, ਤਸਵੀਰ ਖਿੱਚਦਾ ਹਾਂ, ਜੋਰੂ ਨੂੰ ਨਾਲ ਲੈ ਕੇ ਬੈਠੋ।"

ਹਰਟਾ ਨੇ ਗਰਦਨ ਹਿਲਾ ਕੇ ਇਨਕਾਰ ਕਰ ਦਿੱਤਾ। ਉਸ ਦੋਸਤ ਨੇ ਫਿਰ ਕਿਹਾ, "ਰਾਤ-ਦਿਨ ਤੁਹਾਡੇ ਨਾਲ ਬੈਠਿਆ ਕਰਦੀ ਸੀ। ਹੁਣ ਪੰਜ ਮਿੰਟ ਲਈ ਸ਼ਰਮਾਉਂਦੀ ਹੈ?"

ਮੰਨਾਨ ਨੇ ਹੱਸ ਕੇ ਜਵਾਬ ਦਿੱਤਾ, "ਮੰਨਦੀ ਨਹੀਂ ਹੈ।"

"ਵਾਹ ਯਾਰ! ਮੰਨਦੀ ਕਿਵੇਂ ਨਹੀਂ? ਮਰਦ ਹੈਂ ਜਾਂ ਕੌਣ?"

"ਪਰ ਵਿਆਹ ਤਾਂ ਨਹੀਂ ਨਾ ਹੋਇਆ ? ਨਹੀ ਤਾਂ ਦੇਖ ਲੈਂਦਾਂ।" ਇਤਨਾ ਕਹਿ ਕੇ ਉਹ ਹੱਸਿਆ ।

ਮੈਂ ਸਭ ਸੁਣ ਰਿਹਾ ਸੀ। ਹਰਟਾ ਉਨ੍ਹਾਂ ਦੋਵਾਂ ਵੱਲ ਵਾਰੀ-ਵਾਰੀ ਦੇਖ ਰਹੀ ਸੀ। ਉਹ ਕੀ ਬੋਲ ਰਹੇ ਹਨ, ਉਸ ਦੀ ਸਮਝ ਵਿੱਚ ਨਹੀਂ ਸੀ ਆ ਰਿਹਾ । ਮੇਰੇ ਮਨ ਵਿੱਚ ਇਕ ਅਜੀਬ ਵਿਚਾਰ ਆਇਆ। ਇਕ ਯਹੂਦੀ ਲੜਕੀ ਹਿੰਦੂ ਨੂੰ ਪਿਆਰ ਕਰਦੀ ਹੈ। ਇਕ ਮੁਸਲਮਾਨ ਉਸ ਨੂੰ ਚਾਹੁੰਦਾ ਹੈ। ਮੈਂ ਸ਼ਾਦੀ ਕਰ ਲਵਾਂ ਤਾਂ ਰੋਜ਼ ਦਾ ਖਾਣਾ ਵੀ ਮੇਰੇ ਘਰ ਵਿੱਚ ਉਸ ਨੂੰ ਅਲੱਗ ਬੈਠ ਕੇ ਖਾਣਾ ਪਵੇਗਾ। ਮੰਨਾਨ ਨਾਲ ਸ਼ਾਦੀ ਕੀਤੀ ਤਾਂ ਵੀ ਰਹਿਣ-ਸਹਿਣ ਅਲੱਗ, ਖਾਣਾ ਅਲੱਗ। ਇਸ ਲੜਕੀ ਦੀ ਇਤਨੀ ਉਮਰ ਹੋ ਗਈ ਹੈ। ਇਸ ਦੇ ਰਹਿਣ-ਸਹਿਣ ਦਾ ਢੰਗ, ਇਸ ਦੀ ਪਸੰਦ ਸਾਰਾ ਕੁਝ ਅਲੱਗ। ਜਿਸ ਕਿਸੇ ਘਰ ਵਿੱਚ ਹੁਣ ਇਹ ਪੈਰ ਰੱਖੇਗੀ, ਉਥੋਂ ਦੇ ਕੁਲਾਚਾਰ, ਵਾਤਾਵਰਣ ਦੇ ਅਨੁਸਾਰ ਜੀਵਨ ਨੂੰ ਨਵੇਂ ਸੱਚੇ ਵਿੱਚ ਢਾਲਣ ਲਈ ਉਸ ਨੂੰ ਆਪਣੇ ਆਪ ਨੂੰ ਕਿੰਨਾ ਬਦਲਣਾ ਪਵੇਗਾ।

ਹਰਟਾ ਨੇ ਦ੍ਰਿੜ੍ਹਤਾ ਨਾਲ ਫੋਟੋ ਲਈ ਇਨਕਾਰ ਕਰ ਦਿੱਤਾ। ਉਸ ਦੋਸਤ ਨੇ ਮੰਨਾਨ ਨੂੰ ਅੱਖਾਂ ਨਾਲ ਇਸ਼ਾਰਾ ਕੀਤਾ। ਉਹ ਦੱਸਣਾ ਚਾਹੁੰਦਾ ਸੀ ਕਿ ਤੁਸੀਂ ਦੋਵੇਂ ਗੱਲਾਂ ਕਰਦੇ ਜਾਓ ਅਤੇ ਮੈਂ ਚੁੱਪਚਾਪ ਦੋਵਾਂ ਦੀ ਤਸਵੀਰ ਖਿੱਚ ਲਵਾਂਗਾ।

ਪਲ ਭਰ ਲਈ, ਮੰਨਾਨ ਦਾ ਦਿਲ ਪਸੀਜ ਗਿਆ। ਉਸ ਨੇ ਬਿਲਕੁਲ ਸਹਿਜ ਭਾਵ ਨਾਲ ਹਰਟਾ ਦੀ ਕਮਰ ਦੁਆਲੇ ਹੱਥ ਪਾਇਆ। ਹਰਟਾ ਨੇ ਉਸ ਦੀ ਇਸ ਚੇਸ਼ਟਾ ਦਾ ਵਿਰੋਧ ਕੀਤਾ ਤਾਂ ਉਸ ਨੂੰ ਹੋਸ਼ ਆਈ। ਉਹ ਅਲੱਗ ਹੋ ਗਿਆ। ਉਸ ਨੇ ਆਪਣੇ ਦੋਸਤ ਨੂੰ ਕਿਹਾ, "ਉਸ ਦੀ ਮਰਜ਼ੀ ਨਹੀਂ ਹੈ। ਛੱਡੋ।"

ਹਰਟਾ ਆਰਾਮ-ਕੁਰਸੀ ਤੇ ਬੈਠ ਗਈ ਅਤੇ ਬੋਲੀ, "ਸਾਡੀ ਫੋਟੋ ਖਿੱਚਣੀ ਹੈ ਨਾ? ਕਦੋਂ?"

ਮੈਂ ਸ਼ਿੰਦੇ ਦੀ ਉਡੀਕ ਕਰ ਰਿਹਾ ਸਾਂ। ਮੈਂ ਉਸ ਨੂੰ ਦੱਸ ਦਿੱਤਾ।

ਆਲੇ ਦੁਆਲੇ ਲੋਕਾਂ ਦੀ ਗੱਪ-ਸ਼ੱਪ ਜਾਰੀ ਸੀ। ਹਰਮਾਨ ਬੋਲਿਆ, "ਹੁਣ ਤੈਨੂੰ ਚੌਵੀ ਘੰਟੇ ਬਤੀਤ ਕਰਨੇ ਬਹੁਤ ਭਾਰੀ ਹੋ ਜਾਣਗੇ ਨਾ?"

ਮੈਂ ਕਿਹਾ, "ਜੀ ਹਾਂ! ਬਹੁਤ ਭਾਰੀ!" ਪਰ ਉਸ ਦੇ ਕਹਿਣ ਦਾ ਮਤਲਬ ਕੁਝ ਹੋਰ ਸੀ, ਮੇਰੇ ਉਤਰ ਦਾ ਭਾਵ ਕੁਝ ਹੋਰ।

ਸ਼ਿੰਦੇ ਮੁਸਕਰਾਉਂਦਾ ਹੋਇਆ ਆਇਆ। ਮੈਨੂੰ ਦੇਖ ਕੇ ਬੋਲਿਆ, "ਮੈਂ ਇਕ ਖੁਸ਼ਖ਼ਬਰੀ ਲਿਆਇਆ ਹਾਂ। ਫ਼ਸਟ ਕਲਾਸ ਵਿੱਚ ਨੋਟਿਸ ਲੱਗਿਆ ਹੈ।"

ਹਰਟਾ ਇਕਦਮ ਉੱਠ ਬੈਠੀ। ਬੋਲੀ, "ਕਿਹੜਾ ਨੋਟਿਸ?"

"ਜਹਾਜ਼ ਕੱਲ੍ਹ ਸਵੇਰੇ ਅੱਠ ਵਜੇ ਬੰਬਈ ਪਹੁੰਚ ਜਾਵੇਗਾ।"

ਉਸ ਦਾ ਚਿਹਰਾ ਪੀਲਾ ਪੈ ਗਿਆ - "ਕੱਲ੍ਹ ਸ਼ਾਮ ਨੂੰ ਨਹੀਂ?"

"ਨਹੀਂ, ਕੱਲ੍ਹ ਸਵੇਰੇ।"

ਮੈਂ ਰੇਲਿੰਗ ਦੇ ਨੇੜੇ ਖੜਾ ਸੀ। ਸ਼ਿੰਦੇ ਨੇ ਮੇਰੇ ਵਲ ਦੇਖਿਆ। ਮੈਂ ਸਿਰ ਦੀ ਟੋਪੀ ਹਵਾ ਵਿੱਚ ਉਛਾਲਦਿਆਂ ਕਿਹਾ, "ਬ੍ਰੇਵੋ! ਸਵੇਰੇ ਘਰ ਆਏਗਾ!"

ਹਰਟਾ ਗੁੱਸੇ ਨਾਲ ਲਾਲ ਹੋ ਗਈ। ਕੁਰਸੀ ਤੋਂ ਉੱਠ ਖੜੀ ਹੋਈ ਅਤੇ ਮੇਰੇ ਵੱਲ ਘੂਰ ਕੇ ਦੇਖਣ ਲੱਗੀ। ਉਸ ਦੇ ਬੁਲ੍ਹਾਂ 'ਤੇ ਮੁਸਕਾਨ ਸੀ। ਭੋਲਾ ਜਿਹਾ ਮੂੰਹ ਬਣਾ ਕੇ ਮੈਨੂੰ ਬੋਲੀ, "ਥੈਂਕ ਯੂ ਵੈਰੀ ਮਚ ਫੋਰ ਯੂਅਰ ਈਗਰਨੈਸ!" ਮੈਂ ਵੀ ਇਕਦਮ ਉਤੇਜਿਤ ਹੋ ਗਿਆ। ਜਵਾਬ ਵਿੱਚ ਫਿਰ ਧੰਨਵਾਦ ਕਰ ਕੇ ਮੈਂ ਕਿਹਾ, "ਪਲੈਜ਼ਰ, ਫਰਾਊਲਾਈਨ!"

ਛੋਟਾ ਜਿਹਾ ਕੰਕਰ ਜੋ ਕਈ ਵਾਰ ਉਂਜ ਹੀ ਸੁੱਟ ਦਿੰਦੇ ਹਾਂ, ਜੇ ਪੰਛੀ ਨੂੰ ਲਗ ਜਾਵੇ ਤਾਂ ਘਾਇਲ ਕਰਕੇ ਹੀ ਰਹਿੰਦਾ ਹੈ। ਉਸ ਚੋਟ ਨਾਲ ਜੋ ਪੀੜ ਉਸ ਨੂੰ ਹੋਈ, ਉਹ ਦੂਜੇ ਹੀ ਪਲ ਮੇਰੀ ਕਲਪਨਾ ਵਿੱਚ ਸਾਕਾਰ ਹੋ ਗਈ। ਉਸ ਦੇ ਵਿਆਕੁਲ ਸੁਰ ਦੀ ਧੁਨ ਫਿਰ ਮੇਰੇ ਮਨ ਵਿੱਚ ਗੂੰਜ ਉੱਠੀ। ਸਾਰੀ ਈਰਖਾ ਲੁਪਤ ਹੋ ਗਈ। ਉਸ ਦੀ ਛਾਇਆ ਵਿੱਚ ਉਤਸ਼ਾਹ ਦਾ ਪੌਦਾ ਮੁਰਝਾ ਗਿਆ ਸੀ।

ਮੇਰੇ ਲਈ ਉਥੇ ਖੜਾ ਹੋਣਾ ਮੁਸ਼ਕਲ ਹੋ ਰਿਹਾ ਸੀ। ਇਕ ਤਾਂ ਉਂਜ ਹੀ ਕਮਜ਼ੋਰੀ ਸੀ, ਫਿਰ ਇਹ ਥਕਾਵਟ। ਕਿਸੇ ਵੱਲ ਧਿਆਨ ਨਾ ਦੇ ਕੇ ਮੈਂ ਕੈਬਿਨ ਵਲ ਚਲ ਪਿਆ। ਅੰਦਰ ਜਾਣ ਲਈ ਮੁੜ ਕੇ ਪੌੜੀਆਂ ਤੇ ਕਦਮ ਰੱਖਿਆ ਹੀ ਸੀ ਕਿ ਹਰਟਾ ਦੀ ਆਵਾਜ਼ ਸੁਣਾਈ ਦਿੱਤੀ, "ਬਾਬ! ਬਾਬ! ਓ.....ਹ ਗੌਡ!"

ਮੈਂ ਚੌਂਕ ਗਿਆ। ਮੁੜ ਕੇ ਦੇਖਿਆ। ਭੰਡਾਰ-ਘਰ ਦੇ ਇਕ ਕੋਨੇ ਵਿੱਚ ਆਰਾਮ-ਕੁਰਸੀ 'ਤੇ ਹਰਟਾ ਦੀ ਮਾਂ ਨਢਾਲ ਪਈ ਸੀ। ਸਫ਼ੈਦ ਵਾਲ, ਦੁੱਖਾਂ ਦਾ ਮਾਰਿਆ ਚਿਹਰਾ, ਝੁਰੜੀਆ ਨਾਲ ਭਰਿਆ ਸਰੀਰ, ਬਹੱਤਰ ਸਰਦੀਆਂ ਨੂੰ ਝੱਲ ਚੁੱਕੀ, ਹਰਟਾ ਮੰਜੇ ਦੀ ਪੌਂਦੀ ਬੈਠੀ ਸੀ। ਉਹ ਵੀ ਨਢਾਲ ਪਈ ਸੀ। ਮਾਂ ਦੀ ਗੋਦ ਵਿੱਚ ਸਿਰ ਛੁਪਾ ਕੇ ਰੋ ਰਹੀ ਸੀ। ਉਸ ਨੇ ਦਿਲੋਂ ਮੈਨੂੰ ਬੁਲਾਇਆ ਨਹੀਂ ਸੀ। ਉਹ ਜਾਣਦੀ ਵੀ ਨਹੀਂ ਸੀ ਕਿ ਮੈਂ ਕੋਲ ਹੀ ਸੀ। ਬਾਰ ਬਾਰ ਉਹ ਗਰਦਨ ਝੁਕਾਉਂਦੀ ਅਤੇ ਰੋ ਪੈਂਦੀ। ਮੈਂ ਉਸ ਦੇ ਕੋਲ ਗਿਆ। ਉਸ ਨੂੰ ਬੁਲਾਇਆ। ਉਸ ਨੇ ਮੁੜ ਕੇ ਦੇਖਿਆ।

ਹੇ ਭਗਵਾਨ! ਇਹ ਹਰਟਾ ਹੀ ਹੈ! ਉਸ ਦੀਆਂ ਅੱਖਾਂ ਵਿੱਚ ਪਹਿਚਾਣ ਨਹੀਂ ਸੀ।

ਦ੍ਰਿਸ਼ਟੀ ਦਿਸ਼ਾ-ਸ਼ੂਨਯ ਸੀ। ਅੱਖਾਂ 'ਚੋਂ ਪਾਣੀ ਵਹਿ ਰਿਹਾ ਸੀ। ਵਰਖਾ ਦੀ ਮਾਰ ਨਾਲ ਕੋਮਲ ਕਲੀਆਂ ਜਿਵੇਂ ਟੁੱਟਣ ਵਾਲੀਆਂ ਹੋ ਜਾਂਦੀਆਂ ਹਨ, ਉਸ ਤਰ੍ਹਾਂ ਦੀ ਹੀ ਹਾਲਤ ਉਸ ਦੀਆਂ ਫੂਲ ਰਹੀਆਂ ਨਾਸਾਂ ਦੀ ਹੋ ਗਈ ਸੀ। ਅਤੇ ਹੋਠ? ਮੇਰਾ ਕਲੇਜਾ ਫੱਟ ਗਿਆ! ਉਹ ਟੇਢੇ ਹੋ ਰਹੇ ਸਨ! ਉਸ ਨੇ ਹੋਠ ਹਿਲਾਏ, ਮੁਸ਼ਕਲ ਨਾਲ ਬੋਲਣ ਦੀ ਕੋਸ਼ਿਸ਼ ਕੀਤੀ ਪਰ ਬੋਲ ਨਾ ਸਕੀ। ਹੋਠ ਖੁਲ੍ਹ ਨਹੀਂ ਸਨ ਰਹੇ। ਹੋਠ ਖੁਲ੍ਹੇ ਤਾਂ ਉਹ ਇਕਦਮ ਸੁਕ ਜਿਹੇ ਗਏ। ਉਨ੍ਹਾਂ ਤੇ ਕੋਈ ਤਾਜ਼ਗੀ ਨਹੀਂ ਸੀ।

ਉਸ ਨੇ ਗਰਦਨ ਝੁਕਾਈ। ਮਾਂ ਦੀ ਗੋਦ ਵਿੱਚ ਮੂੰਹ ਛੁਪਾ ਲਿਆ।

ਮੈਂ ਹੱਕਾ ਬੱਕਾ ਰਹਿ ਗਿਆ। ਗੋਲੀ ਨਾਲ ਘਾਇਲ ਹਿਰਨੀ ਜਾਨ ਦੀ ਬਾਜ਼ੀ ਲਾ ਕੇ ਦੌੜਦੀ ਹੈ। ਉਸ ਦਾ ਮਨ, ਉਸ ਨੂੰ ਦੁੱਖ ਤੋਂ ਦੂਰ ਭਜਾਉਣਾ ਚਾਹ ਰਿਹਾ ਸੀ। ਮਾਂ ਦਾ ਹੱਥ ਉਸ ਦੇ ਮੱਥੇ ਨੂੰ ਸਹਿਲਾ ਰਿਹਾ ਸੀ। ਉਸ ਦੀਆ ਕਮਜ਼ੋਰ ਜੰਘਾਂ, ਉਸ ਵਿੱਚ ਹਰਟਾ ਦੇ ਮੱਥੇ ਨੂੰ ਦਬਾ ਰੱਖਣ ਦੀ ਸ਼ਕਤੀ ਕਿਵੇਂ ਹੋ ਸਕਦੀ ਸੀ?

ਹਰਟਾ ਨੇ ਮਾਂ ਦਾ ਹੱਥ ਆਪਣੇ ਮੱਥੇ 'ਤੇ ਦਬਾ ਰੱਖਣ ਦੀ ਕੋਸ਼ਿਸ਼ ਕੀਤੀ। ਗੋਡਿਆਂ ਨੂੰ ਇਕੱਠਾ ਕਰਕੇ ਗੋਦੀ ਵਿੱਚ ਛੁਪਾਉਣ ਦਾ ਯਤਨ ਕੀਤਾ। ਪਰ ਵਾਤਸਲ ਦੇ ਦੁੱਧ ਦੇ ਸੁੱਕੇ ਹੋਏ ਝਰਨੇ ਨਾਲ ਨਾ ਤ੍ਰਿਪਤੀ ਹੁੰਦੀ ਸੀ, ਨਾ ਉਮੀਦ ਟੁੱਟਦੀ ਸੀ । ਘਬਰਾ ਕੇ ਉਸ ਨੇ ਮਾਂ ਵੱਲ ਦੇਖਿਆ। ਸ਼ਾਇਦ ਕਹਿ ਰਹੀ ਹੋਵੇ, "ਮਾਂ ਤੂੰ ਮੈਨੂੰ ਜਨਮ ਦਿੱਤਾ ਤਾਂ ਨਹੀਂ ਜਾਣਦੀ ਸੀ ਕਿ ਇਹ ਮੈਨੂੰ ਚਾਹੀਦਾ ਵੀ ਹੈ ਕਿ ਨਹੀਂ। ਪਰ ਹੁਣ ਰੱਖਿਆ ਲਈ ਮੈਨੂੰ ਫਿਰ ਪੇਟ ਵਿੱਚ ਸਮਾਅ ਲੈ! ਇਸ ਦੁਨੀਆ ਦੀ ਹਵਾ ਵੀ ਸਹਾਰੀ ਨਹੀਂ ਜਾਂਦੀ।"

ਇਹੀ ਸੀ ਉਹ ਵੇਦਨਾ! ਉਮਾ ਨੇ ਕਿਹਾ ਸੀ, "ਮਨ ਨੇ ਬਹੁਤ ਵੇਦਨਾ ਸਹੀ! ਦੇਖਦੇ ਤਾਂ ਤੁਸੀਂ ਮੁਆਫ਼ ਕਰ ਦਿੰਦੇ।" ਕਰ ਦਿੰਦਾ ਕੀ? ਪਰ ਮੁਆਫ਼ ਕਰਨ ਲਈ ਮੇਰਾ ਮਨ ਠਿਕਾਣੇ ਕਿੱਥੇ ਸੀ? ਉਸ ਦੀਆਂ ਠੀਕਰੀਆਂ ਹੋ ਕੇ ਬਿੱਖਰ ਰਹੀਆਂ ਸਨ। ਫਿਰ ਉਹ ਕੋਲ ਆ ਕੇ, ਜੁੜ ਜਾਂਦੀਆਂ। ਦੁੱਖ ਦੇ ਨਵੇਂ ਹਮਲੇ ਨਾਲ ਫਿਰ ਬਿੱਖਰ ਜਾਦੀਆਂ।

ਹਰਟਾ ਤੋਂ ਕਿਉਂ ਨਹੀਂ ਸਹਿਣ ਹੁੰਦਾ? ਵਿਯੋਗ? ਪਰ ਇਹ ਤਾਂ ਅਟੱਲ ਸੀ। ਉਹ ਚੰਗੀ ਤਰ੍ਹਾਂ ਜਾਣਦੀ ਸੀ ਕਿ ਉਹ ਡੁੱਬ ਜਾਏਗੀ; ਫਿਰ ਵੀ ਉਹ ਕੀ ਜਾਣ-ਬੁੱਝ ਕੇ ਸਨੇਹ ਦੀ ਖਾਈ ਵਿੱਚ ਨਹੀਂ ਕੁੱਦ ਪਈ ਸੀ? ਕੇਵਲ ਉਸ ਦੀ ਅਥਾਹ ਗਹਿਰਾਈ ਵਿੱਚ ਖੋਹ (ਆਕਰਸ਼ਕ ਹੋ) ਕੇ? ਜਾਂ ਇਰਦ ਗਿਰਦ ਦੀ ਚਾਂਦਨੀ ਦੀ ਮੂਕ ਸੁੰਦਰਤਾ ਦੇ ਮੋਹ ਵਸ? ਇਕ ਹੀ ਮੋਹ ਨਾਲ। ਮਨ ਦੀ ਅੱਗ ਪਾਣੀ ਦੇ ਪਹਿਲੇ ਸਪਰਸ਼ ਨਾਲ ਬੁਝੀ ਤਾਂ ਉਤਨੀ ਹੀ ਬੁਝੇਗੀ। ਅੱਗੇ ਕੁਝ ਵੀ ਹੋਵੇ! ਸਭ ਸੱਚ ਹੈ; ਪਰ ਜਾਨ ਦੇਣ ਦਾ ਨਿਸ਼ਚਾ ਕਰਨਾ ਇਕ ਗੱਲ ਹੈ; ਅਤੇ ਪ੍ਰਾਣ ਜਾਣ ਸਮੇਂ ਹੋਣ ਵਾਲੀ ਸਰੀਰ ਦੀ ਛਟਪਟਾਹਟ ਦੂਸਰੀ।

ਉਸ ਨੂੰ ਮੈਂ ਰੋਜ਼ਾਨਾ ਦੇਖ ਰਿਹਾ ਸੀ। ਰਾਤ ਵੇਲੇ ਹੱਸਦੀ। ਦਿਨ ਵੇਲੇ ਉਦਾਸ ਇਕੱਲੀ ਬੈਠੀ ਰਹਿੰਦੀ। ਕਾਰਲ ਦੀ ਕਹਾਣੀ ਸੁਣਦੇ ਸਮੇਂ ਥੋੜ੍ਹਾ ਸਮਝਣ ਲੱਗਾ ਸੀ। ਉਹ ਉਸ ਦੀ ਪਹਿਲੀ ਪ੍ਰੀਤ। ਉਸ ਦਾ ਮਨ ਬਚਪਨ ਤੋਂ ਨਿਸ਼ਠਾ ਦਾ, ਸਹੀ ਵਿਚਾਰਾਂ ਦਾ ਪਾਠ ਕਰਦਾ ਆਇਆ ਸੀ। ਇਹੀ ਉਸ ਪ੍ਰੀਤ ਦਾ ਆਧਾਰ ਸੀ। ਕਿਵੇਂ ਕਹਾਂ ਕਿ ਉਸ ਦੀ ਭਗਤੀ ਨਿਸ਼ਠਾ ਤੋਂ ਵੰਚਿਤ ਸੀ? ਉਸ ਦੇ ਚਰਿੱਤਰ ਤੋਂ ਮੈਂ ਪਰਿਚਿਤ ਹੋ ਗਿਆ ਸੀ।

ਪਰ ਉਹ ਪਹਿਲੀ ਪ੍ਰੀਤ ਖੋਹ ਗਈ। ਉਸ ਤੋਂ ਵੀ ਭੈਭੀਤ ਗੱਲ ਇਹ ਸੀ ਕਿ ਦੂਜੀ

ਦਾ ਜਨਮ ਹੋਇਆ। ਇਹੀ ਉਸ ਤੋਂ ਸਹਿਣ ਨਾ ਹੋਈ। ਇਕ ਛੋਟੇ ਜਿਹੇ ਦੇਸ਼ ਦੀ ਸੰਸਕ੍ਰਿਤੀ ਦੀਆਂ ਤਹਿਆਂ ਉਸ ਦੇ ਮਨ ਤੇ ਚੜ੍ਹ ਗਈਆਂ ਸਨ। ਉਹ ਸਮਝਦੀ ਸੀ, ਪ੍ਰੀਤ ਇਕ ਹੀ ਵਾਰ ਉਤਪੰਨ ਹੁੰਦੀ ਹੈ ਅਤੇ ਮਰਦੀ ਵੀ ਹੈ, ਇਕ ਹੀ ਵਾਰ। ਪਰ ਏਨੀਆਂ ਤਹਿਆਂ ਦੇ ਅੰਦਰੋਂ ਵੀ ਉਸ ਦਾ ਮੂਲ ਨਾਰੀ ਮਨ ਆਪਣਾ ਰੂਪ ਲੈ ਕੇ ਪ੍ਰਗਟ ਹੋ ਗਿਆ। ਉਹ ਉਸ ਨੂੰ ਪਹਿਚਾਣ ਨਹੀਂ ਰਹੀ ਸੀ। ਉਸ ਦੀ ਪਾਰੇ ਵਰਗੀ ਅਸਥਿਰਤਾ, ਬਿਜਲੀ ਵਰਗੀ ਚੰਚਲਤਾ, ਉਸ ਦੀ ਚੇਤੰਨਤਾ, ਉਸ ਤੋਂ ਸਹੀ ਨਹੀਂ ਸੀ ਜਾਂਦੀ! ਸਚਮੁਚ ਇਹ ਆਪਣਾ ਹੀ ਸ੍ਰਰੂਪ ਹੈ! ਤਾਂ ਫਿਰ ਉਹ ਮਨ ਕਿੱਥੇ ਹੈ, ਜਿਸ ਨੂੰ ਇੰਨੇ ਦਿਨ ਸਾਂਚੇ ਵਿੱਚ ਢਾਲ ਕੇ ਆਕਾਰ ਦਿੱਤਾ, ਪਹਿਚਾਣ ਰੱਖਿਆ? ਕਿੱਥੇ ਹੈ ਉਹ ? ਜੋ ਦੂਰ ਖੜਾ ਹੋ ਕੇ ਮੈਨੂੰ ਬੇਵਫ਼ਾ, ਬੇਈਮਾਨ ਕਹਿ ਰਹੀ ਹੈ, ਉਹੀ ਹੈ, ਕੀ ਉਹ?

ਸਭ ਸੱਚ ਹੈ, ਪਰ ਕੀ ਕਰਦੀ? ਕਾਰਲ ਦੇ ਪ੍ਰੇਮ ਦੀਆਂ ਇਹ ਯਾਦਾਂ! ਰੋਜ਼ਾਨਾ ਮਨ ਵਿੱਚ ਇਕ ਤੋਂ ਬਾਅਦ ਇਕ ਯਾਦ ਤਾਜ਼ਾ ਹੁੰਦੀ ਤਾਂ ਇਹ ਤਾਰਿਆਂ ਦੀਆਂ ਲੜੀਆਂ ਵਾਂਗ ਜਗਮਗਾਉਂਦੀਆਂ ਸਨ। ਇਹ ਯਾਦਾਂ ਟੁੱਟ ਗਈਆਂ ਤਾਂ ਉਸ ਦੀਆਂ ਉਲਕਾਵਾਂ (ਉਲਕਾਪਾਤ) ਬਣ ਗਈਆਂ। ਉਨ੍ਹਾਂ ਪੱਥਰਾਂ ਨੇ ਉਸ ਦੀ ਕਬਰ ਬਣਾ ਦਿੱਤੀ। ਪਰ ਉਸ ਦਾ ਮਨ ਨਹੀਂ ਭਰਿਆ ਸੀ। ਨਵੇਂ ਪ੍ਰੇਮ ਦੀ ਫੂਕ ਨਾਲ ਉਸ ਨੂੰ ਸੰਜੀਵਨੀ ਪ੍ਰਾਪਤ ਹੋਈ। ਉਸ ਨੇ ਨਵੇਂ ਸਮਾਜ ਦਾ ਨਿਰਮਾਣ ਕੀਤਾ, ਨਵਾਂ ਆਕਾਸ਼ ਖੜਾ ਕੀਤਾ। ਪਰ ਉਹ ਵੀ ਟੁੱਟ ਗਿਆ ਸੀ। ਟੁੱਟ ਕੇ ਉਸ ਦੇ ਉੱਪਰ ਹੀ ਡਿੱਗਿਆ ਸੀ। ਉਸ ਆਘਾਤ ਨਾਲ, ਉਹ ਬੇਹਾਲ ਹੋ ਗਈ।

ਦੋ ਘੰਟੇ ਬਾਅਦ ਹਰਟਾ ਮੇਰੇ ਕੈਬਿਨ ਵਿੱਚ ਆਈ। ਸ਼ਿੰਦੇ ਅਤੇ ਮਾਈਕਲ ਬੈਠੇ ਸਨ। ਸਾਮਾਨ ਸਮੇਟਣ ਦਾ ਕੰਮ ਚਲ ਰਿਹਾ ਸੀ। ਮੈਂ ਉੱਪਰਲੇ ਬਰਥ 'ਤੇ ਲੇਟਿਆ ਸੀ।

ਉਸ ਨੂੰ ਸੰਕੋਚ ਨਾ ਹੋਇਆ। ਝਿੱਜਕ ਵੀ ਨਹੀਂ । ਕਿਸੇ ਵੱਲ ਵੀ ਉਸ ਨੇ ਧਿਆਨ ਨਾ ਦਿੱਤਾ। ਮੇਰੇ ਬਦਨ ਤੇ ਹੱਥ ਰੱਖ ਦੇ ਕਿਹਾ, "ਇਹ ਕੀ? ਫਿਰ ਬੁਖਾਰ ਚੜ੍ਹ ਗਿਆ?"

ਮੈਂ ਕਰਵਟ ਬਦਲ ਲਈ। ਉੱਠ ਕੇ ਬੈਠਾ। ਉਸ ਦਾ ਹੱਥ ਆਪਣੇ ਹੱਥ ਵਿੱਚ ਲੈ ਕੇ ਬੋਲਿਆ, "ਨਹੀਂ ਤਾਂ! ਸਿਰਫ਼ ਥਕਾਵਟ ਦੀ ਵਜ੍ਹਾ ਕਰਕੇ ਲੰਮਾ ਪਿਆ ਸੀ।"

ਮੈਂ ਹੈਰਾਨ ਹੋਇਆ। ਉਹ ਨਵੇਂ ਲਿਬਾਸ ਵਿੱਚ ਸੀ। ਬਰਫ਼ ਵਰਗੇ ਮੁਲਾਇਮ ਰੇਸ਼ਮ ਦੀ ਫ਼ਰਾਕ। ਉਸ 'ਤੇ ਗੁਲਾਬੀ ਫੁੱਲ। ਕੰਨਾਂ ਵਿੱਚ ਵਾਲੀਆਂ। ਅੱਖਾਂ ਵਿੱਚ ਚਮਕ ਸੀ। ਚਿਹਰੇ 'ਤੇ ਖੁਸ਼ੀ ਦੀ ਚਾਂਦਨੀ ਵਿੱਛੀ ਹੋਈ ਸੀ।

ਉਸ ਨੇ ਕਿਹਾ, "ਨਹੀਂ, ਨਹੀਂ! ਥੱਕਣ ਨਾਲ ਅੱਜ ਕੰਮ ਨਹੀਂ ਚਲੇਗਾ! ਮੈਂ ਤੈਨੂੰ ਰਾਤ ਨੂੰ ਸੌਣ ਨਹੀਂ ਦੇਵਾਂਗੀ।

ਸ਼ਿੰਦੇ ਨੇ ਇਕਦਮ ਕਿਹਾ, "ਫਰਾਊਲਾਈਨ, ਅਸੀਂ ਇੱਥੇ ਹੇਠਾਂ ਬੈਠੇ ਹਾਂ। ਤੂੰ ਭੁੱਲ ਗਈ ਏਂ ਤਾਂ ਮੈਂ ਦੱਸ ਦਿੰਦਾ ਹਾਂ।"

ਉਹ ਹੱਸਦੀ ਹੋਈ ਬੋਲੀ, "ਅੱਜ ਮੈਂ ਕਿਸੇ ਤੋਂ ਨਹੀਂ ਡਰਦੀ!" ਫਿਰ ਮੁੜੀ। ਦਰਵਾਜ਼ੇ ਦੇ ਕੋਲ ਪਹੁੰਚ ਕੇ ਬੋਲੀ, "ਬਾਬ, ਨੌਂ ਵਜੇ ਮੈਂ ਤੇਰਾ ਇੰਤਜ਼ਾਰ ਕਰਾਂਗੀ, ਡੈੱਕ 'ਤੇ, ਯਾਦ ਰੱਖਣਾ, ਹਾਂ।"

ਨੌਂ ਵਜੇ ਡੈੱਕ 'ਤੇ ਜਾਣ ਲਈ ਮੈਂ ਪੌੜੀਆਂ ਵੱਲ ਮੁੜਿਆ। ਹਰਟਾ ਇੱਥੇ ਹੀ ਮਿਲ

ਗਈ। ਉਸ ਦੇ ਕਹਿਣ ਤੇ ਪਾਨਗ੍ਰਹਿ ਜਾਣਾ ਪਿਆ। ਬੀਅਰ ਮੰਗਵਾਈ। ਵੇਟਰ ਦਸਤਖ਼ਤਾਂ ਲਈ ਰਸੀਦ ਲੈ ਆਇਆ। ਮੈਂ ਦਸਤਖ਼ਤ ਕਰਨ ਲੱਗਾ ਤਾਂ ਮੈਨੂੰ ਰੋਕ ਕੇ ਹਰਟਾ ਬੋਲੀ, "ਠਹਿਰੋ! ਤੈਨੂੰ ਸ਼ਰਾਬ ਪੀਣ ਲਈ ਮੈਂ ਬੁਲਾਇਆ ਹੈ। ਤੁਸੀਂ ਮੇਰੇ ਮਹਿਮਾਨ ਹੋ।" ਮੈਂ ਕੁਝ ਨਹੀਂ ਬੋਲਿਆ।

ਵੇਟਰ ਦੇ ਜਾਣ ਬਾਅਦ ਉਸ ਨੇ ਹੌਲੀ ਜਿਹੀ ਪੁੱਛਿਆ, "ਨਾਰਾਜ਼ ਹੋ ਗਏ?"

ਮੈਂ ਉੱਤਰ ਦਿੱਤਾ, "ਨਾਰਾਜ਼ ਹੋਣ ਦੀ ਵੀ ਤਾਕਤ ਨਹੀਂ ਰਹੀ। ਹਰਟਾ, ਤੂੰ ਮੇਰੇ ਨਾਲ ਬਹੁਤ ਬੁਰਾ ਵਿਵਹਾਰ ਕੀਤਾ।"

"ਸੱਚ? ਦੱਸੋ, ਕਿਵੇਂ?"

"ਗਿਆਰ੍ਹਾਂ ਦਿਨਾਂ ਵਿੱਚ ਤੂੰ ਮੈਥੋਂ ਕੁਝ ਵੀ ਨਹੀਂ ਲਿਆ। ਜਿੰਨੀਆਂ ਸਿਗਰਟਾਂ ਪੀਤੀਆਂ, ਓਨੀਆਂ ਵਾਪਸ ਕਰ ਦਿੱਤੀਆਂ। ਕਿੰਨੀ ਵਾਰ ਮੈਂ ਪੁੱਛਿਆ, ਪਰ ਕਦੀ ਮੇਰੇ ਨਾਲ ਸ਼ਰਾਬ ਨਹੀਂ ਪੀਤੀ, ਅਤੇ ਅੱਜ ਆਪਣੇ ਪੈਸਿਆਂ ਨਾਲ ਬੀਅਰ ਪਿਲਾਈ! ਲੱਗਦਾ ਹੈ ਤੂੰ ਅਮੀਰ ਬਣ ਗਈ ਏਂ?"

ਉਸ ਨੇ ਜ਼ੋਰ ਨਾਲ ਗਰਦਨ ਉੱਪਰ-ਹੇਠਾਂ ਕੀਤੀ ਅਤੇ ਕਿਹਾ, "ਜੀ ਹਾਂ, ਬਹੁਤ ਅਮੀਰ ਬਣ ਗਈ ਹਾਂ।"

ਮੈਂ ਖਿਝ ਕੇ ਪੁੱਛਿਆ, "ਮਾਰਥਾ ਵਾਂਗ?"

ਉਸ ਨੇ ਗੁੱਸੇ ਨਾਲ ਮੇਰੀ ਵਲ ਦੇਖਿਆ ਅਤੇ ਬੋਲੀ, "ਇਕ ਵਾਰ ਕਿਹਾ, ਇਹੀ ਬਹੁਤ ਹੈ!" ਫਿਰ ਕੁਝ ਦੇਰ ਬਾਅਦ ਮਧੁਰ ਸੁਰ ਵਿੱਚ ਬੋਲੀ, "ਬਾਬ, ਤੁਸੀਂ ਕਹਿੰਦੇ ਹੋ ਕਿ ਮੈਂ ਤੁਹਾਥੋਂ ਕੁਝ ਨਹੀਂ ਲਿਆ। ਜੋ ਲੈਣਾ ਸੀ, ਉਹ ਲੈ ਚੁੱਕੀ ਹਾਂ।"

ਰੈਸਟੋਰੈਂਟ ਵਿੱਚ ਆਰਕੈਸਟਰਾ ਦੇ ਸੁਰ ਗੂੰਜ ਉਠੇ। ਮੈਂ ਕੁਰਸੀ 'ਤੇ ਚੰਗੀ ਤਰ੍ਹਾਂ ਟਿਕ ਕੇ ਬੈਠ ਗਿਆ। ਹੌਲੀ ਹੌਲੀ ਜੋੜੇ ਨੱਚਣ ਲੱਗੇ। ਮੈਂ ਧੂਏਂ ਦੇ ਬੱਦਲਾਂ ਨੂੰ ਬੜੀ ਉਮੰਗ ਨਾਲ ਦੇਖ ਰਿਹਾ ਸੀ।

ਉਸ ਨੇ ਠੋਡੀ ਅੱਗੇ ਕੀਤੀ। ਝੁਕ ਕੇ ਕਿਹਾ, "ਥੱਕ ਗਏ ਹੋ?"

"ਹਾਂ!" ਮੈਂ ਇੰਨਾ ਹੀ ਕਿਹਾ। ਉਹ ਝੂਠੇ ਗੁੱਸੇ ਨਾਲ ਬੋਲੀ, "ਬਾਬ, ਤੁਸੀਂ ਝੂਠੇ ਹੋ!"

ਮੈਂ ਜਿਵੇਂ ਆਪਣੇ ਆਪ ਨੂੰ ਕਿਹਾ, "ਸੱਚਮੁਚ ਹਾਂ। ਤੇਰੇ ਮਨ ਵਿੱਚ ਆਸ਼ਾ ਜਗਾਈ ਅਤੇ ਕੱਲ੍ਹ ਜਾ ਰਿਹਾ ਹਾਂ।"

ਉਹ ਇਕਦਮ ਵਿਆਕੁਲ ਹੋ ਗਈ। ਬੋਲੀ, "ਚੁੱਪ ਰਹੋ, ਬਾਬ! ਇਸ ਵਿਸ਼ੇ ਬਾਰੇ ਗੱਲਬਾਤ ਬਿਲਕੁਲ ਬੰਦ। ਨਹੀਂ ਬੋਲੋਗੇ ਨਾ?"

ਮੈਂ ਹੌਲੀ ਜਿਹੀ ਉੱਤਰ ਦਿੱਤਾ, "ਠੀਕ ਹੈ, ਨਹੀਂ ਬੋਲਾਂਗਾ। ਪਰ ਤੂੰ ਇਸ ਤਰ੍ਹਾਂ ਕਿਉਂ ਕਹਿ ਰਹੀ ਏਂ?"

ਉਸ ਨੇ ਆਰਕੈਸਟਰਾ ਵਲ ਉਂਗਲੀ ਉਠਾ ਕੇ ਕਿਹਾ, "ਪਹਿਚਾਣੋ, ਇਹ ਕਿਹੜਾ ਸੰਗੀਤ ਹੈ?"

ਮੈਂ ਮੋਢੇ ਹਿਲਾਏ। ਭੋਲਾ ਬਣ ਕੇ ਕਿਹਾ, "ਧਿਆਨ ਵਿੱਚ ਨਹੀਂ ਆ ਰਿਹਾ।"

ਮੇਰੀ ਗਲ੍ਹ ਤੇ ਪਿਆਰ ਨਾਲ ਮਾਰ ਕੇ ਬੋਲੀ, "ਝੂਠੇ ਨਾ ਹੋਣ ਤਾਂ! ਇਹ ਵਾਲਟਜ਼ ਹੈ। ਤੁਸੀਂ ਜਾਣਦੇ ਹੋ। ਹਿਆਨੀਜ ਵਾਲਟਜ਼। ਅਤੇ ਮੈਨੂੰ ਇਹ ਵੀ ਪਤਾ ਹੈ ਕਿ ਤੁਸੀਂ ਨੱਚ

ਵੀ ਲੈਂਦੇ ਹੋ।"

ਉਸ ਨੇ ਹੀ ਮੈਨੂੰ ਖਿੱਚਿਆ। ਉਠਾਇਆ। ਮੇਰਾ ਹੱਥ ਆਪਣੀ ਕਮਰ ਦੁਆਲੇ ਪਾਇਆ। ਆਪਣੀਆਂ ਉਂਗਲੀਆਂ ਮੇਰੇ ਹੱਥਾਂ ਦੀ ਜਕੜ ਵਿੱਚ ਇਸ ਤਰ੍ਹਾਂ ਦਿੱਤੀਆਂ ਜਿਵੇਂ ਕਾਲਰ ਵਿੱਚ ਫੁੱਲ ਟੰਗ ਦਿੱਤਾ ਜਾਂਦਾ ਹੈ। ਪਹਿਲੀ ਵਾਰ ਪੈਰ ਉੱਠਦੇ ਹੀ ਬੂਟਾਂ ਦੀ ਖੜਾਕ ਮੈਂ ਸੁਣੀ। ਬਾਅਦ ਵਿੱਚ ਉਹ ਵੀ ਸੰਗੀਤ ਸੁਣਨ ਵਿੱਚ ਮਗਨ ਹੋ ਗਈ। ਬਾਹਰ ਲਹਿਰਾਂ ਤਾਲ ਦੇ ਰਹੀਆਂ ਸਨ। ਅੰਦਰ ਗੀਤ ਦੀ ਲੈਅ ਉੱਠ ਰਹੀ ਸੀ। ਅਨੇਕ ਜੋੜੇ ਨੱਚ ਰਹੇ ਸਨ। ਜੋੜੇ ਨੱਚਦੇ ਸਮੇਂ ਸੁੰਦਰ ਲੱਗ ਰਹੇ ਸਨ। ਨਜ਼ਰਾਂ ਅੱਗੇ ਕੋਹਰਾ ਛਾ ਗਿਆ। ਕਦਮ ਉੱਠਦੇ ਤਾਂ ਨਾਲ-ਨਾਲ। ਅਸੀਂ ਦੋਵੇਂ ਇਕ ਹੋ ਗਏ, ਦੂਰੀ ਦਾ ਅਹਿਸਾਸ ਮਿੱਟ ਗਿਆ।

ਨ੍ਰਿਤ ਦੀਆਂ ਭਿੰਨ-ਭਿੰਨ ਤਰੰਗਾਂ ਉੱਭਰਨ ਲੱਗੀਆਂ। ਟ੍ਰਾਮਬੋਨਸ ਦਾ ਆਵੇਸ਼ ਵੱਧ ਗਿਆ। ਵਾਇਲਨ ਤੇਜ਼ੀ ਨਾਲ ਥਰਥਰਾ ਉੱਠੇ। ਲੈਅ ਦੀਆਂ ਇਨ੍ਹਾਂ ਬੇਸ਼ੁਮਾਰ ਲਹਿਰਾਂ ਵਿੱਚ ਅਸੀਂ ਡੁੱਬਣ ਲਗ ਪਏ। ਪਹਿਲਾਂ ਉਸ ਦਾ ਚਿਹਰਾ ਘਬਰਾਇਆ ਹੋਇਆ ਸੀ। ਬਾਅਦ ਵਿੱਚ ਹੋਠਾਂ 'ਤੇ ਮਧੁਰ ਮੁਸਕਾਨ ਫੈਲ ਗਈ। ਉਸ ਨੂੰ ਆਭਾਸ ਹੋਇਆ ਹੋਵੇਗਾ ਕਿ ਜਹਾਜ਼ ਟੁੱਟ ਗਿਆ, ਅਸੀਂ ਤੂਫ਼ਾਨ ਵਿੱਚ ਫੱਸ ਗਏ। ਹੁਣ ਡੁੱਬ ਜਾਵਾਂਗੇ.....ਬਾਅਦ ਵਿੱਚ ਸੁਗੰਧਿਤ ਜਲ ਦੀ ਨਹਿਰ ਵਹਿ ਰਹੀ ਸੀ। ਉਸ ਦੀ ਧਾਰਾ ਵਿੱਚ ਉਹ ਵਹਿਣ ਲੱਗੀ। ਕਮਲ ਦੇ ਪੱਤੇ, ਪੰਖੜੀਆਂ, ਦੇਹਾਂ ਨਾਲ ਚਿੱਪਕ ਗਈਆਂ। ਬਚਪਨ ਦੀ ਕਹਾਣੀ ਦੇ ਇਕ ਸੁੰਦਰ ਰਾਜਕੁਮਾਰ ਨੇ ਉਸ ਨੂੰ ਹੌਲੀ ਜਿਹੀ ਆਪਣੀਆਂ ਬਾਹਾਂ ਵਿੱਚ ਉਠਾ ਲਿਆ। ਮਹਿਲ ਵਲ ਲੈ ਗਿਆ। ਰਸਤੇ ਵਿੱਚ ਚਰਾਂਦ ਦੇ ਇਕ ਦਰੱਖ਼ਤ 'ਤੇ ਮਕੜੀ ਦਾ ਜਾਲ ਸ਼ਾਮ ਦੀ ਧੁੱਪ ਵਿੱਚ ਚਮਕ ਰਿਹਾ ਸੀ, ਉਹ ਉਸ ਵਿੱਚ ਉਲਝ ਗਈ। ਉਸ ਵਿੱਚੋਂ ਜਦ ਨਿਕਲੀ ਤਾਂ ਉਸ ਦੇ ਕੋਮਲ ਤੰਤੂ ਦਿਹ ਨਾਲ ਚਿਪਕੇ ਹੋਏ ਸਨ। ਗਿੱਲੀਆਂ ਪੰਖੜੀਆਂ ਕਦੇ ਸਰੀਰ ਨਾਲ ਚਿੱਪਕ ਜਾਂਦੀਆਂ ਅਤੇ ਕਦੇ ਨਾ। ਉਨ੍ਹਾਂ ਸ਼ੀਤਲ ਚੁੰਮਣਾਂ ਦੀ ਵਰਖਾ ਨਾਲ ਅੰਗ-ਅੰਗ ਰੁਮਾਂਚਿਤ ਹੋ ਗਿਆ।

ਮਹਿਲ ਵਿੱਚ ਹਨੇਰਾ ਸੀ। ਰਾਜ ਕੁਮਾਰ ਦਾ ਸ੍ਰਰ ਉਸ ਨੂੰ ਸੁਣਾਈ ਦੇਣ ਲੱਗਾ। ਛੱਤ ਤੋਂ ਖ਼ੂਬਸੂਰਤ ਫਾਨੂਸ ਲਟਕ ਰਿਹਾ ਸੀ। ਰਾਜ ਕੁਮਾਰ ਦੀਆਂ ਗੱਲਾਂ 'ਚੋਂ ਛਲਕਦੇ ਪ੍ਰੇਮ ਦੀ ਸਤਰੰਗੀ ਆਭਾ ਫਾਨੂਸ ਵਿੱਚੋਂ ਵੀ ਝਲਕ ਰਹੀ ਸੀ।

ਉਸ ਦੀਆਂ ਅੱਖਾਂ ਗਿੱਲੀਆਂ ਹੋ ਗਈਆਂ। ਸੁੰਦਰ ਨੀਲੀਆਂ ਅੱਖਾਂ ਵਿੱਚ ਸੁਹਾਵਣੇ ਸੁਪਨਿਆਂ ਦੇ ਪੰਛੀ ਆਏ। ਜੀ ਭਰ ਕੇ ਖੰਭ ਫੜਫੜਾ ਕੇ ਡੁਬਕੀਆਂ ਲਾਉਂਦੇ ਰਹੇ। ਫਿਰ ਬਾਹਰ ਆ ਕੇ ਆਰਾਮ ਕਰਨ ਲੱਗੇ।

ਫਿਰ ਅਸੰਤੋਸ਼ ਦੇ ਸ੍ਰਰ ਵਹਿਣ ਲੱਗੇ। ਦੋਵੇਂ ਬਾਹਰ ਆਏ। ਸਾਹਮਣੇ ਘੜੀ ਵੱਲ ਦੇਖ ਕੇ ਬੋਲੀ, "ਤੋੜ ਦੇਵਾਂ ਇਸ ਨੂੰ? ਕਿੰਨੀ ਤੇਜ਼ੀ ਨਾ ਦੌੜ ਰਹੀ ਹੈ!"

ਜ਼ੀਨੇ ਦੇ ਕੋਲ ਰੁਕ ਕੇ, ਮੈਂ ਪੁੱਛਿਆ, "ਕਿੱਧਰ ਚਲੀਏ?" ਉਸ ਨੇ ਘਬਰਾ ਕੇ ਕਿਹਾ, "ਤੁਸੀਂ ਦੱਸੋ।" ਮੈਂ ਦੱਸ ਨਾ ਸਕਿਆ। ਉਸ ਨੇ ਫਿਰ ਕਿਹਾ, "ਦੱਸੋ ਨਾ ਬਾਬ! ਵਕਤ ਬਰਬਾਦ ਹੋ ਰਿਹਾ ਹੈ। ਕਿੱਥੇ ਚਲਣਾ ਹੈ?"

ਅਖ਼ੀਰ ਉਹ ਖਿਝ ਗਈ "ਮਨ ਭਰ ਗਿਆ ਏ ਨਾ ਤੇਰਾ? ਤਾਂ ਠੀਕ ਹੈ, ਜਾਓ, ਸੌਂ ਜਾਵੋ।" ਇਤਨਾ ਕਹਿ ਕੇ ਉਹ ਮੁੜ ਗਈ। ਉਸ ਦੇ ਇਸ ਵਿਵਹਾਰ ਦਾ ਮਤਲਬ, ਮੈਂ

ਸਮਝ ਨਾ ਸਕਿਆ। ਮੈਂ ਆਵਾਜ਼ ਮਾਰੀ, "ਹਰਟਾ।"

ਉਹ ਉਤਸੁਕਤਾ ਨਾਲ ਮੁੜੀ। "ਹਾਂ ਬਾਬ?"

"ਕੁਛ ਨਹੀਂ। ਗੁੱਡਨਾਈਟ।"

ਮੂੰਹ ਲਟਕਾ ਕੇ ਉਸ ਨੇ ਉਤਰ ਦਿੱਤਾ, "ਅੱਛਾ ਗੁੱਡਨਾਈਟ।" ਅਤੇ ਉਸ ਦੇ ਚਿਹਰੇ ਤੇ ਖ਼ੁਸ਼ੀ ਦੀ ਲਹਿਰ ਦੌੜ ਗਈ ।ਉਹ ਮੇਰੇ ਕੋਲ ਆ ਕੇ ਬੋਲੀ, "ਜਰਮਨ ਵਿੱਚ ਗੁੱਡਨਾਈਟ ਕਹਿੰਦੇ ਹੀ ਮੈਨੂੰ ਇਕਦਮ ਯਾਦ ਆਇਆ। ਸਵਿਟਜ਼ਰਲੈਂਡ ਦੇ ਰੇਡਿਉ ਤੇ ਹਰ ਰੋਜ਼ ਰਾਤ ਦਾ ਪ੍ਰੋਗਰਾਮ ਸਮਾਪਤ ਕਰਨ ਸਮੇਂ 'ਗੁੱਡਨਾਈਟ' ਕਿਹਾ ਜਾਂਦਾ ਹੈ। ਦੱਸਾਂ, ਕਿਵੇਂ ਕਹਿੰਦੇ ਹਨ? ਗੁਡਨਾਖਟ ਮਨਦਾਮਿਨ, ਗੁਡਨਾਖਟ ਮਨਹੇਰਨ! ਸ਼ਲਾਫ਼ਨਜ਼ਵੇਲ ਮਿਦਨਾਂਦਰ!"

ਮੇਰਾ ਹਾਸਾ ਨਿਕਲ ਗਿਆ। ਇਹ ਜਰਮਨ ਸ਼ਬਦ ਮੈਨੂੰ ਮੰਤਰ ਉੱਚਾਰਨ ਵਾਂਗ ਲੱਗੇ। ਮੈਂ ਕਿਹਾ, "ਹੈ ਤਾਂ ਬਹੁਤ ਸੁੰਦਰ ਪਰ ਅਰਥ ਮੇਰੀ ਸਮਝ ਵਿੱਚ ਨਹੀਂ ਆਇਆ।"

"ਚਲੋ, ਡੈੱਕ 'ਤੇ ਚਲੀਏ। ਉੱਥੇ ਦੱਸਾਂਗੀ।" ਇਹ ਕਹਿੰਦਿਆਂ ਉਸ ਨੇ ਜ਼ੀਨੇ ਦੀ ਪੌੜੀ ਤੇ ਪੈਰ ਰੱਖਿਆ। ਫਿਰ ਉੱਥੇ ਹੀ ਰੁਕ ਕੇ ਬੋਲੀ, "ਓਹ! ਡੀਅਰ! ਕਿੰਨਾ ਹੁੰਮਸ ਹੈ।"

ਮੈਂ ਉੱਤਰ ਦਿੱਤਾ, "ਮੈਂ ਡੈੱਕ 'ਤੇ ਖੜ੍ਹਾ ਰਹਿੰਦਾ ਹਾਂ। ਤੂੰ ਪਾਣੀ ਵਿੱਚ ਕੁੱਦ ਜਾ।"

ਉਸ ਨੂੰ ਹਾਸਾ ਆ ਗਿਆ। ਮੇਰੇ ਮੋਢੇ 'ਤੇ ਸਿਰ ਟਿਕਾ ਕੇ ਉਸ ਨੇ ਮੇਰੇ ਵਾਲਾਂ 'ਚ ਹੱਥ ਫੇਰਿਆ ਅਤੇ ਗਲ੍ਹਾਂ ਤੇ ਗੁਦਗੁਦੀ ਕੀਤੀ ਤੇ ਕਿਹਾ, "ਬਾਬ, ਜੇਕਰ ਤੂੰ ਹੱਸੇ ਨਾ ਤਾਂ ਇਕ ਗੱਲ ਕਹਾਂ।"

ਮੈਂ ਪੁੱਛਿਆ, "ਕੀ ਹਰਟਾ?"

"ਅਸੀਂ ਤੈਰਨ ਜਾਵਾਂਗੇ! ਚਲੋਗੇ?"

ਟੈਂਕ ਵਿੱਚ ਪਾਣੀ ਹਿਲ ਰਿਹਾ ਸੀ। ਰਾਤ ਦੇ ਪ੍ਰਤਿਬਿੰਬਾਂ ਨੂੰ ਇਹ ਪਕੜ ਨਹੀਂ ਸੀ ਰਿਹਾ। ਰੇਸ਼ਮ ਦੇ ਪਤਲੇ ਗਾਊਨ ਅਸੀਂ ਉਤਾਰ ਦਿੱਤੇ। ਅਸੀਂ ਦੋਵਾਂ ਨੇ ਤੈਰਨ ਵਾਲੀ ਪੁਸ਼ਾਕ ਪਾਈ ਹੋਈ ਸੀ। ਉਸ ਦੀ ਪੁਸ਼ਾਕ ਆਸਮਾਨੀ ਰੰਗ ਦੀ ਸੀ। ਅਸੀਂ ਪੌੜੀਆਂ 'ਤੇ ਚੜ੍ਹ ਗਏ। ਪਹਿਲਾਂ ਉਹ ਪਾਣੀ ਵਿੱਚ ਉੱਤਰੀ। ਹਰਟਾ ਦੀ ਪ੍ਰਛਾਈ (ਪ੍ਰਤਿਬਿੰਬ) ਨਾਲ ਪਾਣੀ ਚਮਕ ਉਠਿਆ। ਉਸ ਦੀ ਉਛਲ-ਕੁੱਦ ਵੱਧਦੀ ਜਾ ਰਹੀ ਸੀ। ਅਸੀਂ ਦੋਵੇਂ ਇਕ ਦੂਜੇ ਦਾ ਪਿੱਛਾ ਕਰਨ ਲਗੇ।

ਟੈਂਕ ਦੇ ਉੱਪਰ, ਵਿੱਚੋ ਵਿੱਚ ਇਕ ਲੱਕੜੀ ਟੇਢੀ ਕਰਕੇ ਟੰਗ ਦਿੱਤੀ ਗਈ ਸੀ। ਜ਼ਰਾ ਥਕਾਵਟ ਮਹਿਸੂਸ ਹੋਣ 'ਤੇ ਉਸ ਤੇ ਪੈਰ ਟਿਕਾ ਕੇ ਮੈਂ ਖੜਾ ਰਿਹਾ। ਉਸ ਨੇ ਤੈਰ ਕੇ ਮੇਰੇ ਕੋਲ ਆ ਕੇ ਮੇਰੇ ਸੀਨੇ ਤੇ ਗਰਦਨ ਟਿਕਾ ਦਿੱਤੀ ਅਤੇ ਅੱਖਾਂ ਬੰਦ ਕਰ ਲਈਆਂ। ਵਾਲ ਮੇਰੇ ਗਲੇ ਨਾਲ ਲਿਪਟਦੇ ਜਾ ਰਹੇ ਸਨ। ਉਹ ਬੋਲੀ, "ਸਾਰੀ ਰਾਤ ਇਸ ਤਰ੍ਹਾਂ ਹੀ ਸੁੱਤੇ ਰਹੀਏ।"

ਮੈਂ ਹੱਸ ਕੇ ਕਿਹਾ, "ਜੀ ਹਾਂ! ਸਵੇਰੇ ਨਮੋਨੀਏ ਨਾਲ ਮਰਨਾ ਹੈ ਤਾਂ।"

ਸਵੇਰ ਦੀ ਸਵੇਰੇ ਸੋਚਾਂਗੇ। ਮੈਂ ਇਸ ਤਰ੍ਹਾਂ ਹੀ ਸੌਂਵਾਂਗੀ। ਗੁੱਡਨਾਈਟ, ਬਾਬ! ਸਲੀਪ ਵੈਲ!"

ਉਸ ਵੇਲੇ ਮੈਨੂੰ ਯਾਦ ਆਇਆ। ਮੈਂ ਪੁੱਛਿਆ, "ਤੂੰ ਉਹ ਅਰਥ ਦੱਸਣ ਲਗੀ ਸੀ ਨਾ?"

"ਜੀ ਹਾਂ, ਦੱਸਣੀ ਹਾਂ। ਗੁਡਨਾਖਟ ਮਨਦਾਮਿਨ ਭਾਵ ਗੁੱਡਨਾਈਟ ਲੇਡੀਜ਼; ਗੁਡ-ਨਾਖਟ ਮਨਹੇਰਨ ਭਾਵ ਗੁੱਡਨਾਈਟ ਜੈਂਟਲਮੇਨ; ਸਲਾਫ਼ਨਜ਼ਵੇਲ ਮਿਦਨਾਂਦਰ ਭਾਵ-"

ਉਸ ਨੇ ਮੇਰੇ ਹੋਰ ਨੇੜੇ ਆਉਣ ਦੀ ਕੋਸ਼ਿਸ਼ ਕੀਤੀ। ਸ਼ਰਮ ਨਾਲ ਬੋਲੀ, "ਨਹੀਂ, ਨਹੀਂ ਦੱਸ ਸਕਦੀ, ਬਾਬ।"

ਮੈਂ ਉਸ ਨੂੰ ਪਰਾਂ ਹਟਾ ਦਿੱਤਾ। ਉਹ ਡਿੱਗ ਪਈ। ਪਾਣੀ ਵਿੱਚ ਡੁੱਬ ਗਈ। ਫਿਰ ਉੱਪਰ ਆਈ। ਉਸ ਦੇ ਹੱਥਾਂ ਵਿੱਚ ਪਹਿਲਾਂ ਮੇਰੇ ਪੈਰ ਆਏ। ਹਨੇਰੇ ਵਿੱਚ ਸਾਰੇ ਸਰੀਰ ਨੂੰ ਟਟੋਲਦਿਆਂ ਉਸ ਦੇ ਹੱਥ ਮੇਰੇ ਗਲੇ ਕੋਲ ਆਏ । ਮੇਰੇ ਨਾਲ ਲਿਪਟ ਗਏ।

ਰਾਤ ਦੇ ਹਨੇਰੇ ਵਿਚ, ਕਦੀ ਕਦੀ ਆਪਣੇ ਹੋਠਾਂ ਨਾਲ ਮੈਂ ਉਸ ਦੇ ਹੋਠ ਲੱਭਦਾ ਅਤੇ ਆਖਿਰ ਆਵੇਗ ਵਿੱਚ ਉਹ ਮਿਲ ਜਾਂਦੇ। ਉਸ ਦਾ ਟਟੋਲਣਾ ਅਤੇ ਗਲੇ ਨਾਲ ਲਿਪਟ ਜਾਣਾ ਮੈਨੂੰ ਅਜੀਬ ਜਿਹਾ ਨਾ ਲੱਗਾ।

ਦੀਵੇ ਦੀ ਜੋਤ ਵੱਡੀ ਹੋ ਜਾਂਦੀ ਹੈ; ਬੱਤੀ ਭੜਕ ਉੱਠਦੀ ਹੈ। ਕੱਚ ਤਿੜਕਦਾ ਹੈ; ਉਸ ਦੇ ਟੁੱਕੜੇ-ਟੁੱਕੜੇ ਹੋ ਜਾਂਦੇ ਹਨ। ਬਾਹਰ ਦੀ ਤੇਜ਼ ਹਵਾ ਦੇ ਬੁੱਲੇ ਨਾਲ ਜੋਤ ਬੁੱਝ ਜਾਂਦੀ ਹੈ। ਪਰ ਬੁੱਝਣ ਤੋਂ ਪਹਿਲਾਂ ਵੱਡੀ ਹੋ ਜਾਣ ਦਾ, ਸਾਰਾ ਤੇਜ਼ ਸਮੇਟ ਕੇ ਇਕ ਵਾਰ ਹੀ ਜਲ ਲੈਣ ਦੀ ਤਸੱਲੀ ਉਸ ਨੂੰ ਮਿਲਦੀ ਹੈ।

ਹਰਟਾ ਦੇ ਭੜਕੇ ਹੋਏ ਵਿਕਾਰਾਂ ਨੇ ਮਰਯਾਦਾ ਦੇ ਸਾਰੇ ਕਵੱਚ ਇਸ ਤਰ੍ਹਾਂ ਹੀ ਤੋੜ ਦਿੱਤੇ। ਇਕ ਵਾਰ ਹੀ ਜਲ ਜਾਣ ਦੇ ਲਈ ਉਹ ਮੁਕਤ ਹੋ ਗਏ।

ਕਦੇ-ਕਦੇ ਕਲਪਨਾ ਕਰਦਾ ਹਾਂ ਕਿ ਹਰਟਾ ਆਪਣੇ ਆਪ ਨਾਲ ਕਿਵੇਂ ਲੜੀ ਹੋਵੇਗੀ। ਖ਼ਿਆਲ ਆਉਂਦਾ ਹੈ, ਇਸੇ ਤਰ੍ਹਾਂ ਹੀ?

ਉਹ ਨਿਢਾਲ ਹੋ ਕੇ ਬਿਸਤਰੇ ਤੇ ਡਿੱਗ ਪਈ। ਸਾਰੇ ਖੇਲ ਸਮਾਪਤ ਹੋ ਗਏ ਸਨ। ਆਖਿਰ ਖੇਲ ਹੀ ਤਾਂ ਸਨ। ਇਨ੍ਹਾਂ ਵਿੱਚ ਨਾਟਕ ਹੁੰਦਾ ਹੈ। ਅਭਿਨੈ ਕਰਨਾ ਪੈਂਦਾ ਹੈ। ਉਸ ਨਾਲ ਮਨ ਨੂੰ ਸਬਰ ਨਹੀਂ ਮਿਲਦਾ। ਸਾਰਾ ਕੁਝ ਤੱਜ ਕੇ, ਖ਼ੁਦ ਨੂੰ ਉਸ ਵਿੱਚ ਖਪਾ ਦੇਣਾ ਨਹੀਂ ਹੁੰਦਾ। ਉਹ ਆਪਣੇ ਆਪ ਨੂੰ ਬੇਸਹਾਰਾ ਮਹਿਸੂਸ ਕਰਨ ਲੱਗੀ। ਜ਼ਮੀਨ ਖੋਦ ਕੇ ਜੜ੍ਹਾਂ ਕੱਟ ਦਿੱਤੀਆਂ ਅਤੇ ਦਰੱਖ਼ਤ ਨੂੰ ਖੜਾ ਰੱਖਿਆ। ਕਦ ਤਕ ਉਹ ਖੜਾ ਰਹਿ ਸਕੇਗਾ? ਮਨ ਅੱਧ ਵਿਚਾਲੇ ਟੰਗਿਆ ਮਹਿਸੂਸ ਕਰਦਾ। ਸੁਖ ਦੀਆਂ ਹਨੇਰੀਆਂ ਆਈਆਂ। ਉਹ ਬਹਿਕ ਗਈ। ਕੀ ਸਹਾਰਾ ਮਿਲਿਆ? ਕੀ ਪੈਰ ਜ਼ਮੀਨ ਨੂੰ ਛੂਹ ਸਕਣਗੇ? ਚੁੱਪਚਾਪ ਪਏ ਰਹਿਣ ਨਾਲ ਇਹ ਥਕਾਨ ਮਿੱਟ ਜਾਵੇਗੀ?

ਉਹ ਛਟਪਟਾ ਰਹੀ ਸੀ। ਦੇਹ ਤੇ ਕੁਝ ਨਹੀਂ ਵੀ। ਸਿਰਫ਼ ਇਕ ਮਹੀਨ ਜਿਹਾ ਗਾਊਨ। ਫਿਰ ਵੀ ਹੁਣੇ-ਹੁਣੇ ਤੈਰਨ ਤੋਂ ਬਾਅਦ, ਨਹਾਇਆ ਹੋਇਆ, ਉਸ ਦਾ ਸਰੀਰ ਪਸੀਨੇ ਨਾਲ ਤਰ ਹੋ ਗਿਆ। ਕੁਝ ਸੁੱਝਦਾ ਨਹੀਂ ਸੀ। ਹਵਾਈ ਜਹਾਜ਼ ਜਲ ਜਾਂਦਾ ਹੈ ਤਾਂ ਪਾਈਲਟ ਪੈਰਾਸ਼ੂਟ ਲੈ ਕੇ ਖਲਾਅ ਵਿੱਚ ਕੁੱਦ ਪੈਂਦਾ ਹੈ। ਪੈਰਾਸ਼ੂਟ ਦੀ ਛੱਤਰੀ ਖੁਲ੍ਹ ਜਾਂਦੀ ਹੈ। ਸਰੀਰ ਭਾਰ ਕਰ ਕੇ ਹੇਠਾਂ ਖਿੱਚ ਹੋਣ ਲੱਗਦਾ ਹੈ। ਹਵਾ ਛੱਤਰੀ ਨੂੰ ਉੱਪਰ ਉਠਾਉਂਦੀ ਹੈ। ਕਿੰਨੀ ਦੇਰ ਤਕ ਇਹ ਖੇਲ ਚਲਦਾ ਹੈ। ਪਰ ਟਕਰਾ ਕੇ ਸਿਰ ਫਟਣ ਤੋਂ ਬਚਣ ਲਈ ਇਹੀ ਜ਼ਰੂਰੀ ਹੁੰਦਾ ਹੈ। ਚਾਹੇ ਜਿੰਨੀ ਮਰਜ਼ੀ ਦੇਰ ਲੱਗੇ। ਪਰ ਅੰਤ ਪੈਰ ਜ਼ਮੀਨ ਨੂੰ ਛੂੰਹਦੇ ਹਨ ਨਾ? ਸਥਿਰ, ਸ਼ਾਂਤ ਜੀਵਨ ਵਿੱਚ ਪਲੀ, ਕਾਰਲ ਦੀ ਪ੍ਰੀਤ ਉਸ ਤਰ੍ਹਾਂ ਦੀ

ਹੀ ਸੀ। ਉਸ ਖੇਲ ਵਿੱਚ ਲੱਜਾ, ਵਿਭਰਮ, ਸੰਕੋਚ, ਲੁਕਾ-ਛਿਪੀ, ਸਾਰੀਆਂ ਗੱਲਾਂ ਲਈ ਮੌਕਾ ਸੀ। ਮਰਯਾਦਾ, ਲੋਕ-ਨੀਤੀ, ਸਭ ਦੇ ਸੰਤੋਸ਼ ਦੀ ਗੁੰਜਾਇਸ਼ ਸੀ। ਪਰ ਅੱਜ ਜਿਵੇਂ ਅੱਧ-ਵਿਚਾਲੇ ਟੰਗਿਆ ਹੋਇਆ ਲੱਗਦਾ ਹੈ। ਸਿਰਫ਼ ਹਵਾ ਵਿੱਚ ਤੈਰ ਰਹੀ ਹੈ। ਕੱਲ੍ਹ ਸਵੇਰੇ ਜ਼ਲਜ਼ਲਾ ਆਏਗਾ। ਫਿਰ ਕਿਹੜੀ ਜ਼ਮੀਨ? ਕਿਸ ਤਰ੍ਹਾਂ ਦਾ ਸਹਾਰਾ?

ਕਾਲਜਾ ਧੱਕ-ਧੱਕ ਕਰਨ ਲੱਗਾ। ਸਿਰਫ਼ ਛੇ ਘੰਟੇ। ਸੰਕਟ ਸਾਹਮਣੇ ਆ ਖੜ੍ਹਾ ਹੁੰਦਾ ਹੈ ਤਾਂ ਅਜਗਰ ਦੇ ਸਾਹ ਵਾਂਗ ਆਦਮੀ ਨੂੰ ਆਪਣੇ ਵੱਲ ਖਿੱਚ ਲੈਂਦਾ ਹੈ। ਅਜਿਹੀ ਉਤਾਵਲੀ ਮੱਚਦੀ ਹੈ ਕਿ ਜਿਵੇਂ ਉਹ ਇਕ ਵਾਰ ਹੀ ਸਿਰ ਤੇ ਟੁੱਟ ਪਵੇਗਾ। ਉਸ ਨੇ ਚਾਦਰ ਉੱਪਰ ਲੈ ਲਈ। ਉਹ ਚਾਹੁੰਦੀ ਸੀ ਕਿ ਅਜਿਹੀ ਨੀਂਦ ਆਵੇ ਕਿ, ਸਵੇਰ ਹੋਣ ਤੱਕ ਪਤਾ ਹੀ ਨਾ ਲੱਗੇ। ਇਹ ਪਿਆਰ ਦਾ ਫਾਨੂਸ! ਸਤਰੰਗੀ ਰੌਸ਼ਨੀ ਦੇ ਖੇਲ ਨਾਲ, ਉਸ ਨੂੰ ਲੁਭਾਉਣ ਵਾਲਾ। ਪਰ ਉਸ ਦਾ ਟੁੱਟਣਾ ਸੰਭਾਵੀ ਸੀ? ਸਾਹ ਰੋਕ ਕੇ ਉਹ ਉਸ ਦੇ ਟੁੱਟਣ ਦੀ ਆਵਾਜ਼ ਸੁਣਨ ਲਈ ਆਤੁਰ ਹੋ ਗਈ। ਉਸ ਨੇ ਚਾਦਰ ਓਢ ਕੇ ਹਨੇਰੇ ਵਿੱਚ ਮੂੰਹ ਛੁਪਾ ਲਿਆ।

ਪਰ ਉਸ ਦੀਆਂ ਅੱਖਾਂ ਨੂੰ ਹਨੇਰਾ ਨਹੀਂ, ਮਦਹੋਸ਼ੀ ਦਾ ਧੁੰਦਲਕਾ ਚਾਹੀਦਾ ਸੀ। ਵਿਚਾਰ! ਵਿਚਾਰ! ਦਸ ਦਿਨ ਪਹਿਲਾਂ ਇਸੇ ਤਰ੍ਹਾਂ ਰਾਤ ਵੇਲੇ ਇਕ ਨਵੀਂ ਦੁਨੀਆ, ਸਮੁੰਦਰ ਦੇ ਉੱਪਰ ਨਿਕਲ ਆਈ ਸੀ। ਉਸ ਵਿੱਚ ਉਹ ਖੇਲਦੀ ਰਹੀ, ਜਿਉਂਦੀ ਰਹੀ। ਕਿਤਨੇ ਆਵੇਸ਼ ਨਾਲ ਜਿਉਂਦੀ ਰਹੀ। ਪਰ ਕੱਲ੍ਹ ਇਹ ਦੁਨੀਆ ਡੁੱਬ ਜਾਏਗੀ। ਫਿਰ ਆਪਣੀ ਮੌਤ। ਬਾਰ ਬਾਰ ਜੀਣਾ, ਮਰਨਾ। ਆਸ਼ਾਵਾਂ ਅਧੂਰੀਆਂ ਛੱਡ ਕੇ ਆਤਮਘਾਤ ਲਈ ਤਿਆਰ ਹੋਣਾ। ਫਿਰ ਮਨ ਦਾ ਰਾਖ਼ਸ਼ਸ਼ ਉਂਜ ਹੀ ਭਟਕਦਾ ਫਿਰੇਗਾ।

ਨਹੀਂ। ਅੱਜ ਪੂਰਾ ਫੈਸਲਾ ਹੋ ਜਾਣਾ ਚਾਹੀਦਾ ਹੈ। ਦਿੱਬ ਸ਼ਕਤੀ ਨੇ ਦੋਹਾਂ ਹੱਥਾਂ ਨਾਲ ਸੁਖ ਦਾ ਸਰੋਤ (ਝਰਨਾ) ਵਹਾ ਦਿੱਤਾ ਸੀ। ਉਸ ਦੀ ਧਾਰ ਹੇਠ ਮੈਂ ਜੀ ਭਰਕੇ ਨਹਾਈ। ਨਹੀਂ, ਜੀ ਭਰਕੇ ਨਹੀਂ! ਅਜੇ ਤਕ ਚਾਹ ਬਾਕੀ ਹੈ, ਅਜੇ ਤਕ ਧਾਰ ਵਹਿ ਰਹੀ ਹੈ। ਹੁਣ ਸਿਰਫ਼ ਛੇ ਘੰਟੇ! ਉੱਥੇ ਮੇਰੀ ਪੁਕਾਰ ਪਹੁੰਚ ਸਕਦੀ ਹੈ, ਨਹੀਂ, ਨਹੀਂ, ਮੇਰੀ ਫੁਸਫਸਾਹਟ ਤਕ ਪਹੁੰਚ ਸਕਦੀ ਹੈ, ਬਸ ਏਨੀ ਹੀ ਦੂਰੀ ਤੇ ਮੇਰਾ ਪ੍ਰੇਮੀ ਹੈ। ਇਹ ਅੰਤਰ ਕਿਸ ਨੇ ਰੱਖਿਆ? ਮੈਂ ਹੀ ਨਾ? ਨਾਲ-ਨਾਲ ਨੱਚੀ ਤਾਂ ਸੰਗੀਤ ਵਿੱਚ ਸੁਧ-ਬੁਧ ਖੋਹ ਬੈਠੀ। ਸਾਥ-ਸਾਥ ਤੈਰਦੀ ਰਹੀ ਤਾਂ ਪਾਣੀ ਦੀਆਂ ਲਹਿਰਾਂ ਵਿਚਾਲੇ ਆ ਗਈਆਂ। ਮਧੁਰ ਚੁੰਮਣ ਵੀ ਉਨ੍ਹਾਂ ਨੇ ਬਦਜ਼ਾਇਕਾ ਕਰ ਦਿੱਤੇ।

ਅਜੇ ਸਮਾਂ ਬਾਕੀ ਹੈ। ਇਸੇ ਪਲ, ਹਰੇਕ ਆਉਣ ਵਾਲੇ ਪਲ, ਉਸ ਦੇ ਨਾਲ ਰਹਾਂਗੀ। ਉਸ ਦੇ ਸਾਂਵਲੇ ਸਰੀਰ ਨਾਲ ਇਸ ਤਰ੍ਹਾਂ ਲਿਪਟ ਜਾਵਾਂਗੀ ਜਿਵੇਂ ਰਾਤ ਵੇਲੇ ਚਾਂਦਨੀ ਫੈਲਦੀ ਹੈ। ਉਸ ਦੇ ਸਪਰਸ਼ ਨਾਲ ਇਸ ਹੱਡ-ਮਾਸ ਦੀ ਦੇਹ ਦੀ ਜੜਤਾ ਨੂੰ ਨਸ਼ਟ ਕਰ ਦੇਵਾਂਗੀ।

ਉਸ ਨੇ ਆਪਣੇ ਉੱਪਰੋਂ ਚਾਦਰ ਉਠਾਈ ਤਾਂ ਗੋਡੇ ਤੇ ਕਿਸੇ ਚੀਜ਼ ਨਾਲ ਝਰੀਟ ਲਗ ਗਈ। ਉਸ ਨੇ ਟੋਲ ਕੇ ਦੇਖਿਆ। ਖ਼ੂਨ ਵਹਿ ਤੁਰਿਆ ਸੀ। ਉਸ ਨੇ ਬੱਤੀ ਜਗਾਈ। ਪਰ ਜਗਾਉਂਦੇ ਸਾਰ ਹੀ ਬੁਝਾ ਦਿੱਤੀ। ਉਸ ਨੂੰ ਦੇਹ ਤੇ ਕਪੜੇ ਨਾ ਹੋਣ ਦਾ ਅਹਿਸਾਸ ਹੋਇਆ। ਇਸ ਹਾਲਤ ਵਿੱਚ ਉਸ ਦੇ ਕਮਰੇ ਵਿੱਚ ਕਿਵੇਂ ਜਾਵੇ? ਕਿੰਨੀ ਜਕੜਨ, ਕਿੰਨੇ

ਬੰਧਨ। ਚੁਫੇਰਿਉਂ ਜਕੜੇ ਜਾਣ ਦੀ ਭਾਵਨਾ ਵੱਧ ਗਈ। ਸੋਚ ਰਹੀ ਹਾਂ, ਪਰ ਹੁਣ ਸੋਚਣ ਲਈ ਵੀ ਸਮਾਂ ਹੈ ਕੀ? ਲਹਿਰਾਂ ਛੂਹ ਕੇ ਪਿੱਛੇ ਜਾ ਰਹੀਆਂ ਹਨ। ਘੜੀ ਦੀਆਂ ਸੂਈਆਂ ਦੌੜ ਰਹੀਆਂ ਹਨ। ਵਿਯੋਗ ਦਾ ਪਲ ਮੇਰੇ ਵਲ ਤੇਜ਼ੀ ਨਾਲ ਦੌੜ ਕੇ ਆ ਰਿਹਾ ਹੈ। ਅਤੇ ਮੈਂ ਬੰਦਿਨੀ। ਸੁਖ ਦਾ ਥਾਲ ਸਾਹਮਣੇ ਪਰ ਹੱਥ ਜਕੜੇ ਹੋਏ। ਮੂੰਹ ਵਿੱਚ ਕਪੜਾ ਤੁੰਨਿਆ ਹੋਇਆ। ਸਭ ਜਗ੍ਹਾ ਇਹੀ। ਬਰਲਿਨ ਵਿੱਚ ਕਾਰਲ ਸਟੇਸ਼ਨ 'ਤੇ ਸੀ, ਪਰ ਜਾਸੂਸਾਂ ਦੇ ਡਰ ਕਾਰਨ, ਉਸ ਨੇ ਜਿਵੇਂ ਪਹਿਚਾਣਿਆ ਹੀ ਨਹੀਂ। ਪੋਰਟ ਸਈਦ ਨਹਿਰ ਵਿੱਚ ਜਹਾਜ਼ ਖੜਾ ਸੀ। ਕਿਨਾਰਾ ਇਕ ਛਲਾਂਗ ਦੇ ਫ਼ਾਸਲੇ ਤੇ ਸੀ। ਪਰ ਕਿੰਨਾ ਦੂਰ। ਅੱਜ ਫਿਰ ਉਹੀ। ਆਪਣੀ ਦੇਹ ਨੂੰ ਉਸ ਨੇ ਝੰਜੋੜ ਦਿੱਤਾ। ਉਸ ਨੂੰ ਲੱਗਾ ਜਿਵੇਂ ਉਸ ਨੇ ਬੇੜੀਆਂ ਤੋੜ ਦਿੱਤੀਆਂ ਹਨ। ਉਸ ਦਾ ਇਹ ਅਹਿਸਾਸ ਵੱਧਦਾ ਹੀ ਗਿਆ।

ਛੋਟਾ ਜਿਹਾ ਕੈਬਿਨ। ਅੰਦਰ ਸਾਹ ਘੁਟਣ ਵਾਲੀ ਹਵਾ। ਘੁੱਪ ਹਨੇਰਾ। ਕੈਬਿਨ ਨਹੀਂ ਜਿਵੇਂ ਜੇਲ੍ਹਖਾਨੇ ਦੀ ਕੋਠੜੀ ਹੋਵੇ। ਸਾਹਮਣੇ ਪੋਰਟਹੋਲ ਸੀ। ਬਾਹਰ ਲਹਿਰਾਂ ਦਾ ਖੇਲ ਜਾਰੀ ਸੀ। ਪਲ ਭਰ ਲਈ ਕਲਪਨਾ ਕੀਤੀ। ਉਸ ਨੇ ਸਾਰੇ ਬੰਧਨ ਤੋੜ ਦਿੱਤੇ। ਖਿੜਕੀ ਵਿੱਚੋਂ ਦੀ ਕੁੱਦ ਪਈ। ਮੁੱਦਤ ਹੋ ਗਈ। ਨੱਸ ਗਈ। ਸੁਖ ਦੇ ਸੋਨੇ ਦੇ ਮਿਰਗ ਦਾ ਪਿੱਛਾ ਕੀਤਾ। ਉਸ ਨੂੰ ਫੜ ਲਿਆ।

ਉਹ ਬਰਥ ਤੋਂ ਹੇਠਾਂ ਉੱਤਰ ਗਈ ਸੀ। ਨੀਚੇ ਦੇ ਬਰਥ ਤੇ ਸੁੱਤੀ ਹੋਈ ਮਾਂ। ਉਸ ਵੱਲ ਧਿਆਨ ਜਾਂਦੇ ਹੀ ਹਰਟਾ ਦਾ ਧੀਰਜ ਟੁੱਟ ਗਿਆ। ਖੜੇ-ਖੜੇ ਹੀ ਉਸ ਨੇ ਉੱਪਰਲੇ ਬਿਸਤਰੇ ਤੇ ਸਿਰ ਟਿਕਾ ਦਿੱਤਾ। ਉਸ ਨੂੰ ਅਪਰਾਧ ਦਾ ਤੀਬਰ ਅਨੁਭਵ ਹੋਇਆ। ਉਸ ਨੇ ਆਪਣੇ ਆਪ ਨੂੰ ਫਿੱਟਕਾਰਿਆ।

ਸੁਪਨਾ ਆ ਰਿਹਾ ਸੀ। ਉਹ ਕੈਦੀ ਸੀ। ਕਚਿਹਰੀ ਵਿੱਚ ਅਪਰਾਧੀ ਦੇ ਰੂਪ ਵਿੱਚ ਖੜੀ ਸੀ। ਆਸਣ ਤੇ ਬੈਠਿਆ ਸੀ ਬਿਬੇਕ। ਉਸ ਨੇ ਕਠੋਰ ਸੁਰ ਵਿੱਚ ਕਿਹਾ, "ਕੈਦੀ–"

ਉਸ ਨੇ ਸਿਰ ਉੱਪਰ ਨਾ ਉਠਾਇਆ।

"ਕੈਦਖ਼ਾਨੇ ਦੀ ਖਿੜਕੀ 'ਚੋਂ ਕੁੱਦ ਕੇ ਤੁਸੀਂ ਹੀ ਨੱਸੇ ਸੀ ਨਾ?"

"ਜੀ ਹਾਂ, ਮਹਾਰਾਜ।"

"ਦੇਖਿਆ ਨਹੀਂ ਸੀ ਕਿ ਉਹ ਖਿੜਕੀ ਜ਼ਮੀਨ ਤੋਂ ਕਿੰਨੀ ਉਚਾਈ 'ਤੇ ਹੈ?"

"ਨਹੀਂ ਮਹਾਰਾਜ! ਸਿਰਫ਼ ਬਾਹਰ ਦੇ ਜੀਵਨ ਦੀ ਅਥਾਹ ਗਹਿਰਾਈ ਨਜ਼ਰ ਆਈ ਸੀ?"

"ਅਤੇ ਖਾਈ ਦਾ ਪਾਣੀ ? ਉਸ ਦਾ ਤੈਨੂੰ ਡਰ ਨਾ ਲੱਗਾ?"

"ਉਸ ਵਿੱਚ ਮੱਛੀਆਂ ਖੇਲ ਰਹੀਆਂ ਸਨ। ਉਹ ਉੱਛਲਦੀਆ ਅਤੇ ਫਿਰ ਹੇਠਾਂ ਚਲੀਆਂ ਜਾਣੀਆਂ। ਮੈਂ ਸੋਚਿਆ ਡਰਨਾ ਬੇਕਾਰ ਹੈ। "

"ਤੂੰ ਨੱਸ ਨਾ ਜਾਵੇਂ, ਇਸ ਕਰਕੇ ਸੰਗੀਨਾਂ ਲੈ ਕੇ ਪਹਿਰੇਦਾਰ ਉੱਥੇ ਖੜੇ ਸਨ।"

"ਉਨ੍ਹਾਂ ਮੱਛੀਆਂ ਤੇ ਰੌਸ਼ਨੀ ਪੈ ਰਹੀ ਸੀ। ਉਹ ਚਮਕ ਰਹੀਆਂ ਸਨ। ਜਿਵੇਂ ਉਂਗਲੀ ਨਾਲ ਮੁਕਤੀ ਦਾ ਮਾਰਗ ਦਿਖਾ ਰਹੀਆਂ ਹੋਣ। ਬਾਹਰ ਬੁਲਾ ਰਹੀਆਂ ਹੋਣ।"

ਉਸ ਨੇ ਸਿਰ ਉੱਪਰ ਨਾ ਉਠਾਇਆ।

"ਜਾਓ, ਤੂੰ ਮੁਕਤ ਏਂ।"

ਉਹ ਰੁਕੀ ਨਹੀਂ। ਸਿਰ ਉਠਾਇਆ। ਪੈਰੀਂ ਸੈਂਡਲ ਪਾਏ। ਗਾਊਨ ਪਾਇਆ। ਨਿਸਚਿੰਤ ਹੋ ਕੇ ਦਰਵਾਜ਼ਾ ਖੋਲ੍ਹਿਆ ਅਤੇ ਬਾਹਰ ਚਲੀ ਗਈ।

ਇਹ ਬੇਵਸ ਵਿਰੋਧ ਸੀ। ਮਾਂ ਗਹਿਰੀ ਨੀਂਦ ਸੁੱਤੀ ਹੋਈ ਸੀ। ਉਸ ਨੇ ਪਾਸਾ ਪਰਤਿਆ। ਲੰਬਾ ਸਾਹ ਲਿਆ। ਬੇਟੀ ਦੇ ਕੰਮ ਦਾ ਇਹ ਬੇਵਸ ਨਿਸ਼ੇਧ ਸੀ? ਜਾਂ ਵਿਚਾਰਾਂ ਦੇ ਤੂਫ਼ਾਨ ਤੋਂ, ਬਚ ਕੇ ਹਰਟਾ ਨੇ ਕਿਨਾਰਾ ਪਾ ਲਿਆ ਇਸ ਦਾ ਸੰਤੋਸ਼? ਜਾਂ ਕਿਤੇ ਮਾਂ ਦੇ ਭਾਵਾਂ ਦੀ ਸ਼ਕਤੀ ਨੂੰ ਖੋਹ ਬੈਠੀ ਇਕ ਨਾਰੀ ਦਾ ਦੂਜੀ ਨਾਰੀ ਨੂੰ ਆਸ਼ੀਰਵਾਦ ਤਾਂ ਨਹੀਂ ਸੀ।

ਉਸ ਨੇ ਪਰਦਾ ਸਰਕਾਇਆ। ਅੰਦਰ ਪੈਰ ਰੱਖਿਆ। ਮੈਂ ਜਾਗ ਰਿਹਾ ਸੀ। ਕੈਬਿਨ ਵਿੱਚ ਕੋਈ ਨਹੀਂ ਸੀ । ਹੁੰਦਾ ਵੀ ਤਾਂ ਉਹ ਸ਼ਾਇਦ ਹੀ ਪ੍ਰਵਾਹ ਕਰਦੀ।

ਉਸ ਦੇ ਆਉਣ ਤੇ ਮੈਂ ਹੈਰਾਨ ਰਹਿ ਗਿਆ। ਏਨਾ ਹੀ ਬੋਲ ਸਕਿਆ, "ਹਰਟਾ?"

"ਹਾਂ, ਮੈਂ ਹੀ ਹਾਂ! ਹੁਣੇ-ਹੁਣੇ ਮੈਂ ਤੈਨੂੰ ਅੱਧਾ ਅਰਥ ਦੱਸਿਆ ਸੀ? ਹੁਣ ਪੂਰਾ ਦੱਸਣ ਆਈ ਹਾਂ।"

ਕੱਪੜਿਆਂ ਵਾਲੀ ਅਲਮਾਰੀ ਨਾਲ ਟਿਕ ਕੇ ਉਹ ਖੜੀ ਰਹੀ। ਮੈਂ ਕੁਝ ਨਾ ਬੋਲ ਸਕਿਆ। ਉਸ ਨੇ ਮੇਰੇ ਵਲ ਘੂਰ ਕੇ ਦੇਖਿਆ ਤੇ ਬੋਲੀ, "ਸ਼ਲਾਫ਼ਨਜ਼ਵੇਲ ਮਿਦਨਾਂਦਰ ਦਾ ਅਰਥ ਕੀ ਹੈ, ਜਾਣਦੇ ਹੋ? ਇਕ ਦੂਜੇ ਦੀਆਂ ਬਾਹਾਂ ਵਿੱਚ ਸੁਖ ਦੀ ਨੀਂਦ ਸੌਂਵੋ।"

ਉਸ ਨੇ ਕਹਿ ਦਿੱਤਾ। ਗੱਲ ਖ਼ਤਮ ਹੁੰਦਿਆਂ ਹੀ ਹੋਠ ਬੰਦ ਕਰ ਲਏ। ਸ਼ਾਇਦ ਉਸ ਨੂੰ ਲੱਗ ਰਿਹਾ ਸੀ ਆਵੇਗ ਘੱਟ ਹੋ ਗਿਆ ਤਾਂ ਪੈਰਾਂ ਵਿੱਚ ਤਾਕਤ ਨਹੀਂ ਰਹੇਗੀ, ਉਹ ਡਿੱਗ ਪਵੇਗੀ। ਹੱਥ, ਉਸ ਨੇ ਪਿਛਲੇ ਸ਼ੀਸ਼ੇ ਤੇ ਟਿਕਾਏ ਹੋਏ ਸਨ ਅਤੇ ਨਿਰੰਤਰ ਮੇਰੀ ਵਲ ਦੇਖ ਰਹੀ ਸੀ। ਉਸ ਦਾ ਉਨਮਾਦ ਦੇਖ ਕੇ ਮੈਂ ਹੈਰਾਨ ਰਹਿ ਗਿਆ, ਸ਼ਿਕਾਰ ਦੀ ਤਰ੍ਹਾਂ।

ਥੋੜ੍ਹੀ ਦੇਰ ਬਾਅਦ ਉਸ ਨੇ ਪੁੱਛਿਆ, "ਤੂੰ ਚੁੱਪ ਏਂ, ਬਾਬ?" ਉਸ ਨੂੰ ਨੀਂਦ ਨਹੀਂ ਸੀ ਆ ਰਹੀ। ਪਰ ਉਸ ਤੇ ਉਨਮਾਦ ਸਵਾਰ ਸੀ। ਥੋੜ੍ਹਾ ਸਹਿਮੇ ਹੋਏ ਸੁਰ ਵਿੱਚ ਮੈਂ ਉੱਤਰ ਦਿੱਤਾ, "ਹਰਟਾ, ਇਹ ਕੀ ਕਰ ਰਹੀ ਏਂ?"

ਉਸ ਨੇ ਬਾਹਾਂ ਇਕੱਠੀਆਂ ਕਰ ਲਈਆਂ, ਮੇਰੇ ਵੱਲ ਦੇਖ ਕੇ ਬੋਲੀ, "ਬਸ ਕਰੋ ਆਪਣੀ ਸਾਵਧਾਨੀ। ਮੈਂ ਜਾਣਦੀ ਹਾਂ, ਤੂੰ ਕੀ ਕਹੇਂਗਾ? ਇਹ ਅੱਛਾ ਨਹੀਂ; ਲੋਕ ਕੀ ਕਹਿਣਗੇ?' ਕਿਹੜੇ ਲੋਕ? ਜਰਮਨੀ ਦੇ ਜਾਂ ਮਿਸਰ ਦੇ, ਜਾਂ ਹਿੰਦੁਸਤਾਨ ਦੇ। ਇਨ੍ਹਾਂ ਵਿੱਚੋਂ ਕਿਸੇ ਵੀ ਦੇਸ਼ ਵਿੱਚ ਮੇਰੇ ਲਈ ਜਗ੍ਹਾ ਨਹੀਂ। ਤੁਹਾਡਾ ਆਪਣਾ ਸਮਾਜ ਹੈ, ਲੋਕ ਹਨ, ਉਨ੍ਹਾਂ ਦੀ ਨੀਤੀ। ਮੈਂ ਕਿਸੇ ਥਾਂ ਜੋਗੀ ਨਾ ਰਹੀ। ਮੇਰਾ ਕੋਈ ਨਹੀਂ ਹੈ। ਤੁਸੀਂ ਹੀ ਦੱਸੋ, ਕਿਹੜੀ ਨੀਤੀ ਦਾ ਮੈਂ ਪਾਲਣ ਕਰਾਂ? ਚਾਰ ਦੀਵਾਰੀ ਹੋਵੇ, ਘਰ ਹੋਵੇ ਤਾਂ ਕੱਪੜੇ ਪਹਿਣ ਸਕਦੇ ਹਾਂ। ਲਾਜ ਢੱਕ ਸਕਦੇ ਹਾਂ। ਪਰ ਤੂਫ਼ਾਨ ਵਿੱਚ ਫਸਿਆ ਹੋਇਆ ਇਨਸਾਨ ਆਪਣੇ ਆਪ ਨੂੰ ਕਿੰਨਾ ਬਚਾਵੇ, ਕਿਵੇਂ ਬਚਾਵੇ? ਸਾਂ-ਸਾਂ ਕਰਕੇ ਵੱਗਣ ਵਾਲੀਆਂ ਹਵਾਵਾਂ ਅਤੇ ਉੱਪਰੋਂ ਲਹਿਰਾਂ ਦਾ ਕਰੂਰ ਤਾਂਡਵ। ਹੱਡੀਆਂ ਤੱਕ ਢਿੱਲੀਆਂ ਪੈ ਕੇ ਟੁੱਟ ਜਾਂਦੀਆਂ ਹਨ। ਅਜਿਹੇ ਵੇਲੇ ਬਦਨ ਦਾ ਕੱਪੜਾ ਫੱਟ ਕੇ ਲੀਰਾਂ ਲੀਰਾਂ ਹੋ ਜਾਏ ਤੇ ਤੁਸੀਂ ਲੱਜਾ ਅਤੇ ਮਰਯਾਦਾ ਦਾ ਉਪਦੇਸ਼ ਦੇਵੋਗੇ?"

ਪਰ ਉਹ ਇਕਦਮ ਰੁਕ ਗਈ। ਉਸ ਨੂੰ ਅਹਿਸਾਸ ਹੋ ਗਿਆ ਸੀ ਕਿ ਸਾਰੀ ਤਾਕਤ ਖ਼ਤਮ ਹੋਣ ਤੋਂ ਪਹਿਲਾਂ ਹੀ ਟੁੱਟ ਜਾਣਾ ਹੈ। ਭਾਵਨਾਵਾਂ ਦਾ ਵੇਗ ਪ੍ਰਚੰਡ ਹੋ ਗਿਆ। ਧੌਣ, ਮੋਢੇ, ਛਾਤੀ, ਸਮੁੱਚੀ ਦੇਹ ਵਿੱਚ ਜੁੜੀ ਬੁਖਾਰ ਦੀ ਕੰਬਣੀ ਵਰਗੀ ਹੋ ਗਈ।

ਉਸ ਨੂੰ ਦਬਾ ਕੇ ਰੱਖਣ ਦਾ ਯਤਨ ਕਰਦਿਆਂ ਉਸ ਨੇ ਕਿਹਾ, "ਕੁਝ ਮੰਗਣ ਆਈ ਹਾਂ, ਬਾਬ! ਜਿਵੇਂ ਤੂੰ ਆਪਣੀਆਂ ਅੱਖਾਂ ਨਾਲ ਮੈਨੂੰ ਦੇਖਿਆ, ਆਪਣੀ ਦ੍ਰਿਸ਼ਟੀ ਨਾਲ ਮੇਰੀ ਦੇਹ ਨੂੰ ਸਹਿਲਾਇਆ-"

ਪਰ ਉਸ ਤੋਂ ਕਿਹਾ ਨਾ ਗਿਆ। ਉਸ ਨੇ ਡ੍ਰੈਸਿੰਗ ਗਾਊਨ ਉਵੇਂ ਹੀ ਪਹਿਣ ਰੱਖਿਆ ਸੀ। ਝਟਕੇ ਨਾਲ ਉਸ ਨੂੰ ਹੇਠਾਂ ਗਿਰਾ ਦਿੱਤਾ। ਉਹ ਪੱਤਿਆਂ ਦੇ ਪਰਦੇ ਨੂੰ ਚੀਰ ਕੇ ਨਿਕਲੇ ਮੱਕਈ ਦੇ ਰਸਦਾਰ ਦੋਧੇ ਵਾਂਗ ਖੜੀ ਸੀ।

ਉਸ ਸਮੇਂ ਉਸ ਦੀ ਨਜ਼ਰ ਪਹਿਲੀ ਵਾਰ ਸ਼ਰਮਾਈ। ਉਸ ਨੇ ਨਿਢਾਲ ਹੋ ਕੇ ਗਰਦਨ ਹੇਠਾਂ ਕੀਤੀ। ਘੁੰਮ ਕੇ ਪਿੱਛੇ ਟਿੱਕ ਗਈ। ਹੱਥ ਛੱਡ ਦਿੱਤੇ ਅਤੇ ਵਿਆਕੁਲ ਸੁਰ ਵਿੱਚ ਬੋਲੀ, "ਓਹ! ਗਾਡ!"

ਪਰਦਾ ਹਵਾ ਨਾਲ ਬੇਤਹਾਸ਼ਾ ਹਿੱਲ ਰਿਹਾ ਸੀ। ਮੇਰੇ ਦਰਵਾਜ਼ਾ ਬੰਦ ਕਰਦਿਆਂ ਹੀ ਉਹ ਪਰਦਾ ਹਿਲਣੋ ਹੱਟ ਗਿਆ। ਪਰ ਸੀਸ਼ੇ ਦੀ ਚੌਖਟ ਦੇ ਸਾਹਮਣੇ ਉਸ ਦੀ ਨਗਨ ਦੇਹ ਕੰਬ ਰਹੀ ਸੀ। ਤੂਫ਼ਾਨ ਰੁਕਿਆ ਨਹੀਂ ਸੀ।

ਬਰਥ 'ਤੇ ਛੋਟੀ ਜਿਹੀ ਬੱਤੀ ਜਗ ਰਹੀ ਸੀ। ਇਕ ਪਾਸੇ ਤੋਂ ਆਉਣ ਵਾਲੀ ਰੌਸ਼ਨੀ ਵਿੱਚ ਉਸ ਦੀ ਦੇਹ ਦਾ ਕੰਚਨ ਦਮਕ ਰਿਹਾ ਸੀ। ਮੇਰੀ ਨਜ਼ਰ ਥੰਮ ਗਈ। ਹਿਰਦੇ ਨੂੰ ਛੂਹਣ ਵਾਲੇ ਅਨੁਭਵ ਦਾ ਜਦ ਸ਼ਾਖਸ਼ਾਤਕਾਰ ਹੁੰਦਾ ਹੈ ਤਾਂ ਬਿਰਤੀ, ਪਹਿਲਾਂ ਚਿੱਤਰਕਾਰ ਵਰਗੀ ਬਣਦੀ ਹੈ। ਰੰਗ, ਰੇਖਾਵਾਂ, ਛਾਇਆ ਅਤੇ ਪ੍ਰਕਾਸ਼ ਉਸ ਤਰ੍ਹਾਂ ਦੇ ਹੀ ਦਿਖਾਈ ਦੇਣ ਲੱਗਦੇ ਹਨ। ਫਿਰ ਕਲਪਨਾ ਸਾਨ ਤੇ ਚੜ੍ਹਦੀ ਹੈ।

ਉਹ ਤਸਵੀਰ ਸੀ ਜਾਂ ਦੇਹ? ਨਹੀਂ, ਦੇਹ ਨਹੀਂ। ਤਸਵੀਰ ਹੀ। ਪਰ ਅੱਜ ਦੀ ਜਾਂ ਕੱਲ੍ਹ ਦੀ? ਅੱਜ ਦੀਆਂ ਤਸਵੀਰਾਂ ਦੀ ਜਾਨ ਭਾਵ ਛਾਇਆ-ਪ੍ਰਕਾਸ਼ ਦਾ ਖੇਲ। ਪਰ ਉਸ ਪਰਿਵਰਤਿਤ ਪ੍ਰਕਾਸ਼ ਵਿੱਚ ਆਵੇਸ਼ ਦੀ ਧਾਰ ਸੀ। ਅੱਧੀ ਦੇਹ ਛਾਇਆ ਦੀ ਬਣੀ ਸੀ। ਉਸ ਛਾਇਆ ਵਿੱਚ ਸਮਰਪਣ ਦੀ ਮਜਬੂਰੀ ਸੀ। ਕੀ ਇਹ ਤਸਵੀਟ ਅੱਜ ਦੀ ਹੈ? ਕੱਲ੍ਹ ਦੀ ਕਹਾਂ ਤਾਂ ਕਿੰਨੀ ਸਾਦੀ। ਸਤਹੀ ਸੁੰਦਰਤਾ ਦਾ ਝੂਠਾ ਵਡੱਪਣ ਨਹੀਂ। ਰੰਗਾਂ ਦੀ ਆਪਾ-ਧਾਪੀ ਨਹੀਂ। ਸਿੱਧੀ-ਸਾਦੀ ਸ਼ੀਸ਼ੇ ਦੀ ਚੌਖਟ। ਕੱਚ ਦੀ ਪਿੱਠ-ਭੂਮੀ ਅਤੇ ਸਾਹਮਣੇ ਸੁੰਦਰ ਸਫਟਿਕ ਦੀ ਸਜੀਵ ਮੂਰਤੀ। ਨਹੀਂ। ਅੱਜ ਦੀ ਨਹੀਂ, ਕੱਲ੍ਹ ਦੀ ਵੀ ਨਹੀਂ, ਜਦੋਂ ਤੋਂ ਮਾਨਵ ਜਾਤ ਇਸ ਧਰਤੀ 'ਤੇ ਹੈ ਤਦ ਤੋਂ ਹਰ ਯੁਗ ਦੀ, ਹਰ ਪਲ ਦੀ, ਸਮਰਪਣ ਲਈ ਉਤਸੁਕ, ਨਾਰੀ ਦੇਹ ਦੀ ਤਸਵੀਰ ਹੈ, ਇਹ।

ਗਿੱਲੇ ਵਾਲ ਚਿੱਪਕੇ ਹੋਏ ਸਨ। ਕੇਵਲ ਇਕ ਲਟ ਮੱਥੇ 'ਤੇ ਸੀ। ਉਸ ਨੇ ਪ੍ਰਸ਼ਨ-ਚਿੰਨ੍ਹ ਖੜਾ ਕਰ ਦਿੱਤਾ ਸੀ। ਪ੍ਰੀਤ ਦੇ ਆਵੇਸ਼ ਦਾ ਇਹ ਬੁਲਾਵਾ ਕਿੰਨਾ ਮਾਦਕ ਹੋਵੇਗਾ। ਗਲੇ ਵਿੱਚ ਮੋਤੀਆਂ ਦੀ ਮਾਲਾ ਥਰਥਰਾ ਰਹੀ ਸੀ। ਦੇਹ ਤੇ ਰੋਮਾਂਚ, ਜਿਵੇਂ ਪ੍ਰਕਾਸ਼ ਦੇ ਮੋਹ ਨਾਲ ਬੱਤੀ ਤੇ ਕੁੱਦਣ ਵਾਲੇ ਪਤੰਗੇ ਫੜਫੜਾ ਰਹੇ ਹੋਣ। ਦੇਖਦੇ ਹੀ ਦੇਖਦੇ ਮੈਨੂੰ ਇਸ ਤਰ੍ਹਾਂ ਲੱਗਾ ਕਿ ਇਹ ਗੁਲਾਬ ਦੇ ਫੁੱਲ ਬਣ ਗਏ। ਮੇਰੀ ਅੰਨੀ ਵਾਸਨਾ ਨੂੰ ਉਨ੍ਹਾਂ ਨੇ ਦ੍ਰਿਸ਼ਟੀ

ਦਿੱਤੀ।

ਔਰਤ ਦੀ ਦੇਹ ਮੇਰੇ ਲਈ ਅਨੋਖੀ ਚੀਜ਼ ਨਹੀਂ ਸੀ। ਪਿਛਲੇ ਦੋ ਸਾਲ ਮੇਰੀਆਂ ਅੱਖਾਂ ਅੱਗਿਓਂ ਲੰਘ ਗਏ। ਪਰਮਾਤਮਾ ਨੂੰ ਹਾਜ਼ਰ-ਨਾਜ਼ਰ ਜਾਣ ਕੇ ਤੈਨੂੰ ਸੱਚ ਦੱਸਦਾ ਹਾਂ। ਜਦ ਲੰਦਨ ਵਿੱਚ ਸੀ ਤਦ ਰਾਤ ਨੂੰ ਪਿਕੈਡਲੀ ਦੇ ਚੱਕਰ ਲਾਉਂਦਾ ਸੀ। ਦੁਕਾਨ 'ਤੇ ਬੈਠਦਾ ਤਾਂ ਵੀ ਸ਼ੀਸ਼ੇ ਦੇ ਦਰਵਾਜ਼ੇ ਵਿੱਚੋਂ ਦੀ ਬਾਹਰ ਦੇਖਦਾ ਰਹਿੰਦਾ। ਬੇਸ਼ੁਮਾਰ ਭੀੜ ਵਿੱਚ ਵੀ ਠੀਕ ਵੇਸਵਾ ਤੇ ਹੀ ਨਜ਼ਰ ਪੈਂਦੀ। ਪੁਲੀਸ ਦੀਆਂ ਨਜ਼ਰਾਂ ਤੋਂ ਬਚ ਕੇ ਉਹ ਚੱਕਰ ਲਾਉਂਦੀਆਂ। ਮੈਂ ਉਨ੍ਹਾਂ ਦਾ ਪਿੱਛਾ ਕਰਦਾ। ਪਰ ਪਰਿਚਿਤ ਲੜਕੀਆਂ ਦੇ ਕੋਲ, ਮੈਂ ਦੁਬਾਰਾ ਨਹੀਂ ਜਾਂਦਾ ਸੀ। ਫਸ ਜਾਣ ਦੇ ਡਰ ਕਾਰਨ ਸਾਰੇ ਅਜਨਬੀ ਮੁਸਾਫ਼ਰ ਇਸ ਤਰ੍ਹਾਂ ਹੀ ਕਰਦੇ ਹਨ। ਪਰ ਮੇਰਾ ਮਤਲਬ ਕੁਝ ਹੋਰ ਹੀ ਹੁੰਦਾ ਸੀ। ਮੈਂ ਖਿੱਝ ਜਾਂਦਾ। ਇਕ ਹੀ ਸਥਾਨ ਤੇ ਦੁਬਾਰਾ ਜਾਣ ਨਾਲ ਨਿਸ਼ਠਾ ਉਤਪੰਨ ਹੋਣ ਦਾ ਭੈਅ ਮਨ ਵਿੱਚ ਰਹਿੰਦਾ ਸੀ।

ਪਰ ਦੋ ਸਾਲ ਪਹਿਲਾਂ ਦੀ ਹੀ ਗੱਲ ਕਿਉਂ? ਹਾਲ ਹੀ ਦੀਆਂ ਪੈਰਿਸ ਦੀਆਂ ਰਾਤਾਂ ਮੈਨੂੰ ਯਾਦ ਆਉਂਦੀਆਂ ਹਨ। ਨਾਚ-ਘਰ, ਥਿਏਟਰ, ਕੈਬਰੇਜ਼, ਅਨੇਕ ਹੋਟਲ, ਹਰ ਇਕ ਜਗ੍ਹਾ ਇਸਤ੍ਰੀ ਦੀ ਨਗਨ ਸੁੰਦਰਤਾ ਦਾ ਬੇਸ਼ੁਮਾਰ ਪ੍ਰਦਰਸ਼ਨ ਦੇਖਿਆ ਸੀ, ਮੈਂ। ਅਖ਼ੀਰ ਚਾਰ ਹਿੰਦੁਸਤਾਨੀ ਦੋਸਤਾਂ ਦੇ ਨਾਲ ਚੱਕਲੇ ਤੇ ਵੀ ਗਿਆ। ਉਥੇ ਤਾਂ ਹੱਦ ਹੀ ਹੋ ਗਈ। ਇਕ ਵੱਡਾ ਦੀਵਾਨਖ਼ਾਨਾ, ਹਰੀਆਂ ਨੀਲ੍ਹੀਆਂ ਬੱਤੀਆਂ ਦੀ ਹਲਕੀ ਜਿਹੀ ਉਨਮਾਦਕ ਰੌਸ਼ਨੀ। ਦੀਵਾਰਾਂ 'ਤੇ, ਛੱਤ 'ਤੇ, ਫਰਸ਼ 'ਤੇ, ਮੇਜ਼ 'ਤੇ ਜਗ੍ਹਾ ਜਗ੍ਹਾ ਵੱਡੇ ਵੱਡੇ ਸ਼ੀਸ਼ੇ। ਉਨ੍ਹਾਂ ਵਿਚਾਲੇ ਸੌ-ਪੰਜਾਹ ਔਰਤਾਂ ਦਾ ਹੁੜਦੰਗ। ਉਨ੍ਹਾਂ ਦੀਆ ਨੰਗੀਆਂ ਦੇਹਾਂ ਦੇ ਸੈਂਕੜੇ ਪ੍ਰਤਿਬਿੰਬ ਸ਼ੀਸ਼ੇ ਵਿੱਚ ਦਿਖਾਈ ਦਿੰਦੇ। ਸ਼ਰਾਬ ਦੀਆ ਨਦੀਆਂ ਵਹਿੰਦੀਆਂ। ਆਦਮੀ ਦੀ ਕਲਪਨਾ, ਆਸ਼ਾ ਅਤੇ ਲਾਲਸਾ ਦੇ ਤਰਲ ਰਸਾਂ ਨੂੰ ਢਾਲ ਕੇ ਉਨ੍ਹਾਂ ਮੂਰਤੀਆਂ ਦੀ ਸੁੰਦਰਤਾ ਦਾ ਨਿਰਮਾਣ ਕੀਤਾ ਗਿਆ ਸੀ। ਜਿਵੇਂ ਇਹ ਸਾਰੇ ਰਸ ਪਿੱਘਲ ਕੇ ਦੀਵਾਰਾਂ ਤੋਂ, ਫਰਸ਼ ਤੋਂ, ਛੱਤ ਤੋਂ ਵਗਦੇ ਰਹਿੰਦੇ।

ਐਸ (S) ਦੇ ਆਕਾਰ ਦੀ ਰੇਖਾ ਚਿੱਤਰ-ਰਚਨਾ ਵਿੱਚ ਅਤਿਅੰਤ ਸੁੰਦਰ ਮੰਨੀ ਜਾਂਦੀ ਹੈ। ਔਰਤ ਦੀ ਸ਼ਕਲ ਸੂਰਤ ਉਸ ਸੁੰਦਰਤਾ ਦਾ ਜੀਵੰਤ ਵਿਲਾਸ ਹੈ। ਪਰ ਉਨ੍ਹਾਂ ਔਰਤਾਂ ਦੇ ਸਰੀਰ ਦੇਖ ਕੇ ਮੈਨੂੰ ਘ੍ਰਿਣਾ ਹੋ ਗਈ। ਲੱਗਦਾ ਸੀ ਕਿ ਆਦਮੀਆਂ ਦੀ ਅੰਨ੍ਹੀ ਵਾਸ਼ਨਾ ਦੇ ਪ੍ਰਹਾਰ ਕਾਰਨ ਉਨ੍ਹਾਂ ਦੇ ਸਰੀਰ 'ਤੇ ਜਗ੍ਹਾ ਜਗ੍ਹਾ ਕੇਵਲ ਸੋਜ ਹੈ। ਵਾਲ ਨੋਚਦੀਆਂ ਅਤੇ ਸਰੀਰ ਤੇ ਖਾਜ ਕਰਦੀਆਂ ਹੋਈਆਂ, ਉਹ ਘੇਰਾ ਪਾ ਲੈਂਦੀਆਂ। ਆਦਮੀਆਂ ਦੀ ਅੰਨ੍ਹੀ ਵਾਸਨਾ ਦੀਆਂ ਉਨ੍ਹਾਂ ਘਿਣੌਣੀਆਂ ਨਗਨ ਦੇਹਾਂ ਨੂੰ ਹੋਸ਼ ਵਿੱਚ ਰਹਿ ਕੇ ਦੇਖਣਾ ਮੁਸ਼ਕਲ ਹੋ ਜਾਂਦਾ ਹੈ। ਇਸ ਲਈ ਉਥੇ ਸ਼ਰਾਬ ਦੀਆਂ ਨਦੀਆਂ ਵੱਗਦੀਆਂ ਹਨ।

ਮੈਂ ਬਾਹਰ ਆ ਗਿਆ। ਗਾਈਡ ਫਰਾਂਸੀਸੀ ਸੀ। ਉਸ ਨੂੰ ਇਕ ਸਿਗਰਟ ਦਿੱਤੀ ਅਤੇ ਕਿਹਾ, "ਹੇਨਰੀ, ਇਹੀ ਔਰਤ ਦੀ ਸੁੰਦਰਤਾ ਹੈ।"

ਉਸ ਨੇ ਹੱਸ ਕੇ ਜਵਾਬ ਦਿੱਤਾ, "ਜੇਕਰ ਇਹੀ ਲੜਕੀਆਂ ਕੱਪੜੇ ਪਾ ਕੇ ਸਾਹਮਣੇ ਆਉਂਦੀਆਂ, ਸੜਕਾਂ ਤੇ ਘੁੰਮਦੀਆਂ ਤਾਂ ਤੁਸੀਂ ਮੁੜ-ਮੁੜ ਕੇ ਦੇਖਦੇ।"

ਮੈਂ ਕਿਹਾ, "ਪਰ ਲੋਕ ਮਜ਼ਾ ਲੁਟਣ ਦੀ ਉਮੀਦ ਲੈ ਕੇ ਇੱਥੇ ਕਿਵੇਂ ਆਉਂਦੇ ਹਨ?"

ਉਸ ਨੇ ਧੂਆਂ ਛੱਡਦਿਆਂ ਕਿਹਾ, "ਜਿਵੇਂ ਅਸੀਂ ਆਏ ਹਾਂ।"

"ਪਰ ਜਿਸ ਤਰ੍ਹਾਂ ਅਸੀਂ ਮੁੜ ਰਹੇ ਹਾਂ, ਉਸ ਤਰ੍ਹਾਂ ਉਹ ਵੀ ਮੁੜਦੇ ਹਨ?"

"ਇਨਸਾਨ ਰਹੇ ਹੋਣ ਤਾਂ ਮੁੜਦੇ ਹਨ। ਸ਼ਰਾਬ ਪੀ ਕੇ ਜਾਨਵਰ ਹੀ ਬਣ ਜਾਣ ਤਾਂ ਨਹੀਂ ਮੁੜਦੇ।" ਉਸ ਦੇ ਗੱਲ ਕਰਨ ਦੇ ਢੰਗ ਤੋਂ ਮੈਨੂੰ ਹੈਰਾਨਗੀ ਹੋਈ। ਮੈਂ ਪੁੱਛਿਆ, "ਹੇਨਰੀ, ਤੂੰ ਗਾਈਡ ਏਂ। ਤੂੰ ਚਿੜ੍ਹਦਾ ਕਿਉਂ ਏਂ?"

ਉਸ ਨੇ ਗਰਦਨ ਹਿਲਾ ਕੇ ਉੱਤਰ ਦਿੱਤਾ, "ਸਾਹਿਬ, ਇੱਥੇ ਆ ਕੇ, ਇਨ੍ਹਾਂ ਲੜਕੀਆਂ ਵੱਲ ਦੇਖ ਕੇ, ਇਨ੍ਹਾਂ ਦੀਆਂ ਲਪਲਪਾਉਂਦੀਆਂ ਜੀਭਾਂ ਦੇਖ ਕੇ ਘ੍ਰਿਣਾ ਹੋ ਜਾਂਦੀ ਹੈ, ਮਨ ਖਿੱਝ ਜਾਂਦਾ ਹੈ, ਔਰਤ ਨਾਲ ਨਫ਼ਰਤ ਹੋ ਜਾਂਦੀ ਹੈ। ਕਿਹੜੀ ਜਾਤ ਹੈ। ਮੈਨੂੰ ਵਿਸ਼ਵਾਸ ਹੀ ਨਹੀਂ ਹੁੰਦਾ ਕਿ ਮੈਂ ਇਨ੍ਹਾਂ ਵਿੱਚੋਂ ਕਿਸੇ ਇਕ ਦੇ, ਆਪਣੀ ਮਾਂ ਦੇ ਪੇਟ 'ਚੋਂ ਪੈਦਾ ਹੋਇਆ ਹਾਂ।"

ਮੈਂ ਮੁੜ ਕੇ ਪਿੱਛੇ ਦੇਖਿਆ। ਦਰਵਾਜ਼ੇ ਵਿਚੋਂ ਉਹ ਲਚਕਦੀਆਂ, ਵਲ ਖਾਂਦੀਆਂ, ਅਸ਼ਲੀਲ ਹਰਕਤਾਂ ਕਰਦੀਆਂ ਦਿਖਾਈ ਦੇ ਰਹੀਆਂ ਸਨ, ਜਿਵੇਂ ਸ਼ੀਸ਼ੇ ਦੀ ਅਲਮਾਰੀ ਵਿੱਚ ਰੱਖੀਆਂ ਨਾਗਣਾਂ ਹੋਣ। ਜ਼ਹਿਰੀਲੀਆਂ ਪਰ ਨਜ਼ਰ ਬੰਨ੍ਹ ਕੇ ਰੱਖ ਦਿੰਦੀਆਂ।

ਮੇਰੀਆਂ ਅਨੁਭਵੀ ਅੱਖਾਂ ਵਿੱਚ ਹਰਟਾ ਦੀ ਇਸ ਹਾਲਤ ਦਾ ਕੀ ਮਹੱਤਵ ਸੀ? ਆਖ਼ਿਰ ਇਸ ਖਿੱਚ ਵਿੱਚ ਏਨਾ ਕੀ ਹੈ? ਇਸਤ੍ਰੀ ਦੀ ਦੇਹ? ਲਹੂ-ਮਾਸ ਦੀ ਮਿੱਟੀ ਵਿੱਚ ਨਵੇਂ ਪੌਦਿਆਂ ਨੂੰ ਪਾਲਣ ਪੋਸਣ ਲਈ ਹਮੇਸ਼ਾ ਤਿਆਰ ਦੁਨੀਆ ਦੇ ਬਗ਼ੀਚੇ ਦਾ ਇਕ ਗਮਲਾ ਹੈ, ਇਹ। ਪਰ ਉਸੇ ਦੇ ਇਰਦ-ਗਿਰਦ ਆਦਮੀਆਂ ਦੇ ਸੁਹਾਵਣੇ ਸੁਪਨਿਆਂ ਦੀਆਂ ਤਿੱਤਲੀਆਂ ਮੰਡਲਾਉਂਦੀਆਂ ਹਨ।

ਅਤੇ ਉਸੇ ਦੇਹ ਵਿੱਚ ਪਿਆਰ ਕਰਨ ਵਾਲੀ ਦੇ ਆਤਮ ਸਮਰਪਣ ਦਾ ਅਸੀਮ ਵੇਗ। ਉਸ ਧਾਰਾ ਵਿੱਚ ਨਾ ਵਹਿਣਾ ਸ਼ੱਕ ਨਹੀਂ ਹੈ। ਪਰ ਮੈਨੂੰ ਹੈਰਾਨਗੀ ਹੋਈ। ਅਸਹਿ ਮਾਨਸਿਕ ਤਣਾਉ ਕਾਰਨ ਹਰਟਾ ਬੇਹੋਸ਼ ਹੋ ਗਈ। ਅਲਮਾਰੀ ਦੇ ਕੋਲ ਹੀ ਉਹ ਹੇਠਾਂ ਡਿੱਗ ਪਈ ਤਾਂ ਜਿਵੇਂ ਮੈਨੂੰ ਹੋਸ਼ ਆਈ। ਮੈਂ ਤੁਰਤ ਉੱਠਿਆ।

ਉਸ ਨੂੰ ਹੌਲੀ ਜਿਹੀ ਉਠਾ ਕੇ ਬਰਥ ਉੱਪਰ ਲਿਟਾਇਆ। ਉਹ ਉਥੇ ਲੇਟੀ ਹੋਈ ਨਵ-ਜਨਮੇ ਬੱਚੇ ਵਾਂਗ ਲੱਗ ਰਹੀ ਸੀ।

## 6

ਸਭ ਪੱਤਰਾਂ ਤੇ ਜਹਾਜ਼ ਦੀਆਂ ਮੋਹਰਾਂ ਲੱਗੀਆਂ ਹਨ। ਇਹ ਪ੍ਰਵਾਸ ਦੌਰਾਨ ਲਿਖੇ ਗਏ ਹਨ। ਰਸਤੇ 'ਤੇ ਆਉਣ ਵਾਲੀਆਂ ਬੰਦਰਗਾਹਾਂ ਤੋਂ ਭੇਜੇ ਗਏ ਹਨ। ਜਿਸ ਤਰਤੀਬ ਵਿੱਚ ਇਹ ਪੱਤਰ ਮੈਨੂੰ ਮਿਲੇ, ਉਸ ਤਰਤੀਬ ਵਿੱਚ ਹੀ ਇਥੇ ਦੇ ਰਿਹਾ ਹਾਂ। ਇਨ੍ਹਾਂ ਪੱਤਰਾਂ ਦਾ ਅਨੁਵਾਦ ਮੈਂ ਖ਼ੁਦ ਕੀਤਾ ਹੈ।

(1)

ਬੰਬਈ ਅਤੇ ਕੋਲੰਬੋ ਦਰਮਿਆਨ
ਸਤੰਬਰ 1931

ਬਾਬ, ਚਲੇ ਗਏ ਨਾ, ਤੁਸੀਂ ਸਭ ਆਖ਼ਿਰ?

ਸਭ ਚਲੇ ਗਏ ਅਤੇ ਪਿੱਛੇ ਰਹਿਣ ਵਾਲਿਆਂ ਲਈ ਦੁੱਖ ਛੱਡ ਗਏ। ਫਿਰ ਕਾਇਟੇਲ ਆਪਣੀ ਨੋਟ-ਬੁਕ ਬੰਦ ਕਰਕੇ ਬੈਠਾ ਹੈ। ਅੰਗ੍ਰੇਜ਼ੀ ਸਿੱਖਣ ਦਾ ਉਸ ਦਾ ਉਤਸ਼ਾਹ ਫ਼ਿਲਹਾਲ ਤਾਂ ਘੱਟ ਗਿਆ ਹੈ। ਉਹ ਕਹਿੰਦਾ ਹੈ ਕਿ ਮਿਸਟਰ ਵਿਧਵੰਸ ਅੰਗ੍ਰੇਜ਼ੀ ਚੰਗੀ ਪੜ੍ਹਾਉਂਦੇ ਹਨ।

ਮਿਸਟਰ ਓਖਾਪਲ ਦੀ ਯਾਦ ਹੈ, ਤੈਨੂੰ? ਤੁਹਾਡੇ ਨਾਲ ਇਕ ਐਂਗਲੋ-ਇੰਡੀਅਨ ਲੜਕੀ ਸੀ। ਉਸ ਦੀ ਆਵਾਰਗੀ ਦਾ ਤੂੰ ਮਜ਼ਾਕ ਉਡਾਇਆ ਕਰਦਾ ਸੀ। ਪਰ ਉਸ ਦਾ ਵਿਵਹਾਰ ਦੇਖ ਕੇ ਹੀ ਤੂੰ, ਮੈਨੂੰ ਪਹਿਲੀ ਵਾਰ ਆਪਣੇ ਵਲ ਖਿੱਚ ਲਿਆ ਸੀ। ਓਖਾਪਲ ਦੇ ਨਾਲ ਉਸ ਦਾ ਸੰਬੰਧ ਸਿਰਫ਼ ਆਵਾਰਗੀ ਤਕ ਸੀਮਿਤ ਨਹੀਂ ਸੀ। ਉਨ੍ਹਾਂ ਦੋਵਾਂ ਨੇ ਸ਼ਾਦੀ ਤੈਅ ਕੀਤੀ ਸੀ। ਉਹ ਚਲੀ ਗਈ। ਹੁਣ ਓਖਾਪਲ ਹਮੇਸ਼ਾ ਬਾਰ ਵਿੱਚ ਬੈਠਾ ਰਹਿੰਦਾ ਹੈ। ਕਿਸੇ ਨਾਲ ਗੱਲ ਨਹੀਂ ਕਰਦਾ। ਲਗਾਤਾਰ ਸ਼ਰਾਬ ਪੀਂਦਾ ਰਹਿੰਦਾ ਹੈ।

ਤੈਨੂੰ ਕਦੀ ਲੁਈ ਦੀ ਯਾਦ ਆਈ ਹੈ। ਜਿਨ੍ਹਾਂ ਲਈ ਉਸ ਨੇ ਆਪਣੇ ਜਰਮਨ ਹੋਣ ਦਾ ਅਭਿਮਾਨ ਵੀ ਤੱਜ ਦਿੱਤਾ, ਉਹ ਉਸ ਦਾ 'ਅੰਕਲ' ਸ਼ਿੰਦੇ ਵੀ ਉਸ ਨੂੰ ਛੱਡ ਕੇ ਚਲਾ ਗਿਆ। ਹੁਣ ਉਹ ਮਾਂ ਨੂੰ ਕਹਿੰਦਾ ਹੈ, "ਮੁਟੀ, ਆਈ ਲਾਈਕ ਇੰਗਲਿਸ਼, ਵੈਰੀ ਮੱਚ। ਮੁਟੀ, ਤੁਸੀਂ ਕਹੋ ਨਾ, ਬੇਬੀ, ਆਈ ਲਾਈਕ ਯੂ।"

ਡਾਕਟਰ ਸ਼ਿੰਦੇ ਦੀ ਯਾਦ ਆਉਂਦਿਆਂ ਹੀ ਦਿਲ ਭਰ ਜਾਂਦਾ ਹੈ। ਸਾਡੇ ਸਭ ਤੇ ਪਿਆਰ ਤੇ ਅਣਗਹਿਲੀ ਦਾ ਦਾਗ਼ ਲੱਗਿਆ ਸੀ। ਪਰ ਉਨ੍ਹਾਂ ਨੇ ਲੁਈ ਨੂੰ ਏਨਾ ਚਾਹਿਆ, ਉਸ ਦੇ ਪਿੱਛੇ ਭਲਾਂ ਕਿਹੜਾ ਸੁਆਰਥ ਸੀ? ਜਿਸ ਰਾਤ ਅਸੀਂ ਦੋਵੇਂ ਆਪਣੀ ਸੁੱਧ ਵਿਸਰ ਗਏ ਸੀ, ਉਸ ਰਾਤ ਉਨ੍ਹਾਂ ਨੇ ਲੁਈ ਨੂੰ ਗੋਦ ਲੈਣ ਦੀ ਗੱਲ, ਉਸ ਦੀ ਮਾਂ ਨਾਲ ਕੀਤੀ। ਉਹ ਉਸ ਨੂੰ ਛੱਡਣ ਲਈ ਤਿਆਰ ਨਹੀਂ ਸੀ। ਹੁਣ ਉਨ੍ਹਾਂ ਨੇ ਦੋਵਾਂ ਦਾ ਪਾਲਣ ਕਰਨਾ ਸਵੀਕਾਰ ਕਰ ਲਿਆ। ਸਭ ਤੈਅ ਹੋਇਆ। ਉਨ੍ਹਾਂ ਨੇ ਬੰਬਈ ਵਿਖੇ ਦਿਨ ਭਰ ਕੋਸ਼ਿਸ਼ ਕੀਤੀ।

ਪਰ ਸਭ ਵਿਅਰਥ? ਜੋ ਉੱਤਰ ਤੈਨੂੰ ਦਿੱਤਾ ਗਿਆ ਸੀ ਉਹੀ ਉਨ੍ਹਾਂ ਨੂੰ ਵੀ ਮਿਲਿਆ। 'ਟਾਈਮਜ਼' ਵਿੱਚ ਕਾਲੀਆਂ ਰੇਖਾਵਾਂ ਦੀ ਚੌਖਟ ਵਿੱਚ ਵੱਡੇ ਵੱਡੇ ਅੱਖਰਾਂ ਵਿੱਚ ਛੱਪਿਆ ਸਿਰਲੇਖ ਤੂੰ ਮੈਨੂੰ ਦਿਖਾਇਆ ਸੀ, ਉਹ ਬਾਰ ਬਾਰ ਅੱਖਾਂ ਸਾਹਮਣੇ ਆਉਂਦਾ ਹੈ। ਤੁਹਾਡੀਆਂ ਸਾਡੀਆਂ ਆਸ਼ਾਵਾਂ ਦਾ ਮ੍ਰਿਤੂ ਲੇਖ ਹੀ ਸੀ, ਉਹ। 'ਬ੍ਰਿਟਿਨ ਇਜ਼ ਐਟ ਵਾਰ ਵਿੱਦ ਜਰਮਨੀ।' ਸਾਡੇ ਕੋਲ ਜਰਮਨ ਪਾਸਪੋਰਟ ਹੈ, ਇਸ ਲਈ ਅਸੀਂ ਜਰਮਨ ਨਾਗਰਿਕ ਹਾਂ। ਦੁਸ਼ਮਣ ਹਾਂ। ਹਿੰਦੁਸਤਾਨ ਦੇ ਦਰਵਾਜ਼ੇ ਸਾਡੇ ਲਈ ਬੰਦ ਹੋ ਗਏ।

ਬਾਬ! ਕੱਲ੍ਹ ਅਸੀਂ ਸਭ ਦੋਸਤ ਸੀ। ਅੱਜ ਦੁਸ਼ਮਣ ਬਣ ਗਏ। ਦਸ ਦਿਨ ਸਮੁੰਦਰ ਦੇ ਵਿਹੜੇ ਵਿਚ, ਪ੍ਰੀਤ ਦੇ ਖੇਲ ਖੇਲੇ। ਅੱਜ ਸਭ ਰਣਭੂਮੀ ਵਿੱਚ ਬਦਲ ਗਿਆ। ਯੁੱਧ

ਯੂਰਪ ਵਿੱਚ ਸ਼ੁਰੂ ਹੋਇਆ। ਮੈਂ ਜਰਮਨੀ ਤੋਂ ਛੁਟਕਾਰਾ ਪਾ ਚੁੱਕੀ ਹਾਂ। ਪਰ ਯੁੱਧ ਤੋਂ ਛੁਟਕਾਰਾ ਪਾ ਲਿਆ ਜਾਂ ਉਸ ਵਿੱਚ ਫਸ ਗਈ? ਜਰਮਨੀ ਵਿੱਚ ਹੁੰਦੀ ਤਾਂ ਕਦੇ ਨਾ ਕਦੇ ਹਵਾਈ ਹਮਲੇ ਵਿੱਚ ਜ਼ਰੂਰ ਫਸਦੀ। ਇਕ ਵਾਰ ਹੀ ਮਰ ਜਾਂਦੀ। ਪਰ ਹੁਣ ਤੇਰੇ ਵਿਯੋਗ ਵਿੱਚ ਹਰ ਪਲ ਮੌਤ ਦਾ ਦੁੱਖ ਸਹਿਣਾ ਪੈਂਦਾ ਹੈ।

ਕੀ ਸੱਚਮੁਚ ਅਸੀਂ ਇਕ ਦੂਜੇ ਦੇ ਦੁਸ਼ਮਣ ਹਾਂ? ਪਰਸੋਂ ਇਕ ਦੂਜੇ ਨੂੰ ਜਾਣਦੇ ਤਕ ਨਹੀਂ ਸੀ। ਕੱਲ੍ਹ ਦੋਸਤ ਬਣੇ ਅਤੇ ਅੱਜ ਦੁਸ਼ਮਣ। ਸਾਡੇ ਦੋਵਾਂ ਦੇ ਪਿਆਰ ਨਾਲ ਵੀ ਇਹ ਖੇਲ ਕਿੰਨਾ ਨਾ-ਇਤਬਾਰ ਕਰਨ ਯੋਗ ਹੈ। ਤੂੰ ਬ੍ਰਿਟਿਸ਼ ਨਾਗਰਿਕ ਤਾਂ ਹੈ। ਮੈਂ ਜਰਮਨ ਨਾਗਰਿਕਤਾ ਖੋਹ ਬੈਠੀ ਹਾਂ। ਅਸੀਂ ਦਰ-ਬਦਰ ਠੋਹਕਰਾਂ ਖਾਂਦੇ ਘੁੰਮ ਰਹੇ ਹਾਂ। ਫਿਰ ਵੀ ਅਸੀਂ ਦੁਸ਼ਮਣ।

ਪਰ ਇਹ ਸੱਚ ਹੈ ਕਿ ਮੈਂ ਜਰਮਨ ਹਾਂ ਅਤੇ ਰਹਾਂਗੀ ਵੀ ਜਰਮਨ ਹੀ। ਕਲੇਜਾ ਮੂੰਹ ਨੂੰ ਆਉਂਦਾ ਹੈ। ਉਹ ਖ਼ੂਬਸੂਰਤ ਚਰਾਂਦਾਂ, ਹੁਣ ਜਲ ਕੇ ਸੁਆਹ ਹੋ ਜਾਣਗੀਆਂ। ਸ਼ੀਤਕਾਲ ਨਹੀਂ ਹੈ ਪਰ ਫਿਰ ਵੀ ਉਨ੍ਹਾਂ ਦੀ ਬਰਬਾਦੀ ਕਿਉਂ ਹੋ ਰਹੀ ਹੈ। ਇਹ ਰਹੱਸ ਜੰਗਲ ਦੇ ਦਰੱਖ਼ਤਾਂ ਦੀ ਸਮਝ ਵਿੱਚ ਨਹੀਂ ਆਵੇਗਾ। ਤੋਪਾਂ ਦੀ ਗੜਗੜਾਹਟ ਨਾਲ ਜਰਮਨੀ ਦਾ ਸੁੰਦਰ ਆਕਾਸ਼ ਦਹਿਲ ਜਾਂਦਾ ਹੋਵੇਗਾ, ਧਰਤੀ ਕੰਬ ਜਾਂਦੀ ਹੋਵੇਗੀ।

ਆਖ਼ਿਰ ਅਸੀਂ ਕੀ ਕਰੀਏ? ਨਾਜ਼ੀ ਕਹਿੰਦੇ ਹਨ ਕਿ ਯਹੂਦੀ ਰਾਸ਼ਟਰ ਧ੍ਰੋਹੀ ਹਨ। ਇਸ ਜਹਾਜ਼ ਵਿੱਚ ਸਫ਼ਰ ਕਰਨ ਵਾਲੇ ਯਹੂਦੀ ਕਹਿੰਦੇ ਹਨ ਕਿ ਮੌਕਾ ਮਿਲਿਆ ਤਾਂ ਉਹ ਬ੍ਰਿਟਿਸ਼ ਫ਼ੌਜ ਵਿੱਚ ਭਰਤੀ ਹੋ ਜਾਣਗੇ, ਜਰਮਨ ਨਾਜ਼ੀਆਂ ਦੇ ਖ਼ਿਲਾਫ਼ ਲੜਨਗੇ।

ਮਤਲਬ ਇਹ ਹੈ ਬਾਬ, ਅਸੀਂ ਜਰਮਨ, ਜਰਮਨ ਦੇ ਖ਼ਿਲਾਫ਼ ਲੜਨ ਦੀਆਂ ਗੱਲਾਂ ਕਰਦੇ ਹਨ। ਹੈ ਨਾ ਅਸੀਂ ਘਰ ਡੁਬੋ ਦੇਣ ਵਾਲੇ? ਅਸੀਂ ਕੀ ਚਾਹੁੰਦੇ ਹਾਂ? ਜਰਮਨੀ ਦੀ ਜਿੱਤ ਜਾਂ ਹਾਰ। ਜਰਮਨੀ ਦੀ ਜਿੱਤ ਨਾਜ਼ੀਆਂ ਦੀ ਜਿੱਤ ਹੈ। ਅੱਤਿਆਚਾਰ ਅਤੇ ਬਦਲੇ ਦੀ, ਪਰਜਾਤੰਤਰ ਦਾ ਗਲਾ ਘੁੱਟ ਦੇਣ ਵਾਲੇ ਦਰਸ਼ਨ ਦੀ ਜਿੱਤ। ਜਰਮਨੀ ਦੀ ਹਾਰ ਭਾਵ ਮੇਰੇ ਦੇਸ਼ ਦੀ ਹਾਰ। ਕੀ ਸਵੀਕਾਰ ਕਰਾਂ? ਤੁਸੀਂ ਹੀ ਦੱਸੋ। ਸਿੱਧਾਂਤ ਸ੍ਰੇਸ਼ਟ ਜਾਂ ਦੇਸ਼?

ਕਮਿਊਨਿਸਟ ਇਹੀ ਚਾਹੁੰਦੇ ਹਨ ਕਿ ਮਜ਼ਦੂਰਾਂ ਤੇ ਬਹੁਤ ਅੱਤਿਆਚਾਰ ਹੋਣ ਤਾਂ ਕਿ ਉਹ ਨਿਰਾਸ਼ਾ ਦੇ ਆਵੇਸ਼ ਵਿੱਚ ਆ ਕੇ ਵਿਦਰੋਹ ਲਈ ਤਿਆਰ ਹੋ ਜਾਣ। ਮੈਂ ਚਾਹੁੰਦੀ ਹਾਂ, ਦੁਨੀਆ ਭਰ ਵਿੱਚ ਫੈਲੇ ਹੋਏ ਦੇਸ਼ ਅਭਿਮਾਨ ਦੇ ਸੰਕੀਰਣ ਬੰਧਨ ਟੁੱਟ ਜਾਣ। ਨਾਜ਼ੀ ਦਰਸ਼ਨ ਦੇਸ਼-ਦੇਸ਼ ਵਿੱਚ ਫੈਲ ਗਿਆ ਤਾਂ ਘੱਟ ਗਿਣਤੀਆਂ 'ਤੇ ਅਤਿਆਚਾਰ ਕੀਤੇ ਜਾਣਗੇ, ਉਨ੍ਹਾਂ ਨੂੰ ਦੇਸ਼-ਵਿਦੇਸ਼ ਵਿੱਚ ਠੋਹਕਰਾਂ ਖਾਂਦੇ ਫਿਰਨਾ ਪਵੇਗਾ। ਹੌਲੀ-ਹੌਲੀ 'ਇਹ ਆਪਣਾ ਦੇਸ਼ ਹੈ' ਦੀ ਭਾਵਨਾ ਵੀ ਉਨ੍ਹਾਂ ਦੀਆਂ ਆਉਣ ਵਾਲੀਆਂ ਨਸਲਾਂ ਵਿੱਚ ਬਾਕੀ ਨਹੀਂ ਰਹੇਗੀ। ਸਾਰੀ ਦੁਨੀਆ ਹੀ ਮਾਨਵ-ਜਾਤੀ ਦੀ ਮਾਤ-ਭੂਮੀ ਹੋਵੇਗੀ। ਮੇਰੀ ਮਾਂ ਪੋਲੈਂਡ ਦੀ ਹੈ। ਮੇਰਾ ਜਨਮ ਬਰਲਿਨ ਵਿੱਚ ਹੋਇਆ। ਮੇਰੇ ਬੱਚੇ ਸ਼ੰਘਾਈ ਵਿੱਚ ਪੈਦਾ ਹੋਣਗੇ। ਨਾਨੀ ਪੋਲੈਂਡ ਦੀ, ਮਾਂ ਜਰਮਨੀ ਦੀ, ਅਤੇ ਖ਼ੁਦ ਚੀਨ ਵਿੱਚ ਪੈਦਾ ਹੋਣ ਵਾਲੇ ਇਹ ਬੱਚੇ, ਕਿਸ ਦੇਸ਼ ਲਈ ਲੜਨਗੇ?

ਪਰ ਦੂਰ ਦੇ ਸੁਹਾਵਣੇ ਸੁਪਨੇ ਲਈ ਵੀ, ਅੱਜ ਹਿੱਟਲਰਸ਼ਾਹੀ ਦੀ ਜਿੱਤ ਨਾ ਹੋਵੇ। ਮੇਰਾ ਦੇਸ਼ ਹਾਰ ਗਿਆ ਤਾਂ ਵੀ ਕੋਈ ਗੱਲ ਨਹੀਂ। ਪਰ ਜਿੱਤ ਦੇ ਨਸ਼ੇ ਵਿੱਚ ਚੂਰ ਤਾਨਾਸ਼ਾਹੀ

ਦਾ ਭਿਆਨਕ ਤਾਂਡਵ ਦੁਨੀਆ ਭਰ ਵਿੱਚ ਸ਼ੁਰੂ ਹੋ ਗਿਆ ਤਾਂ ਇਹ ਪਾਪ ਕੱਲ੍ਹ ਜਰਮਨੀ ਦੇ ਹੀ- ਮੇਰੇ ਹੀ ਦੇਸ਼ ਦੇ ਮੱਥੇ ਮੜ੍ਹ ਦਿੱਤਾ ਜਾਵੇਗਾ ਨਾ?

ਅਤੇ ਮੇਰਾ ਤਾਂ ਇਹ ਵਿਚਾਰ ਹੈ ਕਿ ਯੁੱਧ ਨੂੰ ਪਿਆਰ ਕਰਨ ਵਾਲੇ ਹਿੱਟਲਰ ਦੇ ਵਿਰੁੱਧ ਸਾਨੂੰ ਔਰਤਾਂ ਨੂੰ ਹੀ ਲੜਨਾ ਚਾਹੀਦਾ ਹੈ। ਇਹ ਹੱਕ ਸਾਡਾ ਹੀ ਹੈ। ਅੱਜ ਦੀ ਸੱਭਿਅਤਾ ਨੇ ਔਰਤ ਨਾਲ ਵੈਰ ਨੂੰ ਜਨਮ ਦਿੱਤਾ ਹੈ। ਇਕ ਹੀ ਪੀੜ੍ਹੀ ਵਿੱਚ ਦੋ-ਦੋ ਯੁੱਧ। ਰਾਸ਼ਟਰਾਂ ਦਾ ਰੋਅਬ ਅੱਜ ਯੁੱਧ ਦੀ ਸ਼ਕਤੀ ਤੇ, ਕਤਲੇਆਮ ਦੀ ਸ਼ਕਤੀ ਤੇ, ਇਨਸਾਨਾਂ ਨੂੰ ਮਾਰ ਦੇਣ ਦੀ ਸ਼ਕਤੀ 'ਤੇ ਆਧਾਰਿਤ ਹੁੰਦਾ ਹੈ। ਡਾਕਟਰ ਸ਼ਿੰਦੇ ਦੇ ਪਿਆਰ-ਭਰੇ ਪਾਲਣ ਤੋਂ ਲੁਈ ਵੰਚਿਤ ਰਿਹਾ। ਓਖਾਪਲ ਦੇ ਜਾਂ ਤੇਰੇ ਅਤੇ ਮੇਰੇ ਪ੍ਰੇਮ ਵਿਆਹ ਤੋਂ ਜਨਮ ਲੈਣ ਵਾਲੇ ਬੱਚੇ ਅਜਾਤ ਰਹਿ ਗਏ! ਮੈਂ, ਲੁਈ ਦੀ ਮਾਂ ਅਤੇ ਉਥੇ ਹੁੰਦੀ ਈਸਾਈ ਮੁਟਿਆਰ, ਅਸੀਂ ਸਭ ਯੁੱਧ ਦੇ ਵਿਰੁੱਧ ਹੋ ਜਾਂਦੇ। ਕੱਲ੍ਹ ਜੋ ਫ਼ੌਜ ਵਿੱਚ ਭਰਤੀ ਹੋਏ, ਆਪਣੇ ਬਾਪ, ਭਰਾ, ਪ੍ਰੇਮੀ ਜਾਂ ਪਤੀ ਨੂੰ ਖੋਹ ਦੇਣਗੀਆਂ ਐਸੀਆਂ ਸੰਸਾਰ ਭਰ ਦੀਆਂ ਸਾਰੀਆਂ ਔਰਤਾਂ ਦਾ ਇਕੱਠਾ ਹੋਣਾ ਅਤੇ ਤਾਨਾਸ਼ਾਹੀ ਦੇ ਵਿਰੁਧ ਲੜਨਾ ਕੀ ਅਸੰਭਵ ਹੈ?

ਬਾਬ, ਜੇਕਰ ਮੈਂ ਬ੍ਰਿਟਿਸ਼ਾਂ ਵਲੋਂ ਲੜਨਾ ਚਾਹਾਂ ਤਾਂ ਮੈਨੂੰ ਉਹ ਫੌਜ ਵਿੱਚ ਭਰਤੀ ਕਰ ਲੈਣਗੇ?

- ਹਰਟਾ

**(2)**

ਕੋਲੰਬੋ-ਸਿੰਘਾਪੁਰ

ਕੱਲ੍ਹ ਤੱਕ ਸੋਚਦੀ ਸੀ ਕਿ ਸਾਰੀ ਦੁਨੀਆ ਵਿੱਚ ਅੱਗ ਭੜਕ ਉੱਠੀ ਹੈ। ਹੁਣ ਵਿਅਕਤੀ ਦੇ ਸੁਖ-ਦੁੱਖ ਦੀ ਕੀ ਕੀਮਤ? ਜਿਥੇ ਅੰਦਰੂਨੀ ਚੋਟ ਲੱਗਦੀ ਹੈ ਉੱਥੇ ਦੂਜੇ ਹੀ ਦਿਨ ਜ਼ਿਆਦਾ ਪੀੜ ਹੋਣ ਲੱਗਦੀ ਹੈ। ਲਿਖ ਤਾਂ ਦਿੱਤਾ ਤੇਰੇ ਅਤੇ ਆਪਣੇ ਪ੍ਰੇਮ-ਵਿਆਹ ਦੇ ਬਾਰੇ ਵਿੱਚ। ਪਰ ਹੁਣ ਵਿਸ਼ਵਾਸ ਵੀ ਨਹੀਂ ਹੁੰਦਾ।

ਤੜਕੇ ਤੁਸੀਂ ਉੱਠੇ, ਮੈਨੂੰ ਡੈੱਕ ਤੇ ਲੈ ਆਏ ਅਤੇ ਬੋਲੇ," ਹਰਟਾ, ਸੋਚਦਾ ਹਾਂ ਕਿ ਤੇਰੇ ਨਾਲ ਵਿਆਹ ਕਰ ਲਵਾਂ।" ਸਵਰਗ ਮੇਰੇ ਚਰਣਾਂ ਵਿੱਚ ਗਿਰ ਰਿਹਾ ਸੀ। ਸ਼ੰਘਾਈ ਤੋਂ ਵਾਪਸ ਪਰਤ ਆਉਣ ਦੀ ਆਸ਼ਾ ਪੈਦਾ ਹੋਈ। ਮੈਂ ਵਿਸ਼ਵਾਸ ਵੀ ਨਾ ਕਰ ਸਕੀ। ਥੋੜ੍ਹੀ ਦੇਰ ਖੁਸ਼ੀ ਕਾਰਨ ਸੁੱਧ-ਬੁੱਧ ਖੋਹ ਬੈਠੀ।

ਬਾਬ! ਯਾਦ ਹੈ ਨਾ ਪਹਿਲਾ ਦਿਨ? ਤੂੰ ਮੈਨੂੰ ਆਪਣੀਆਂ ਬਾਹਵਾਂ ਵਿੱਚ ਲਿਆ ਅਤੇ ਫਿਰ ਇਕਦਮ ਪਛਤਾਵੇ ਤੋਂ ਮੁਕਤ ਹੋ ਗਏ। ਤੁਸੀਂ ਮੈਨੂੰ ਕਿਹਾ,"ਇਹ ਕਦੋਂ ਤਕ ਚਲਦਾ ਰਹੇਗਾ, ਹਰਟਾ? ਇਸ ਦਾ ਕੋਈ ਅੰਤ ਨਹੀਂ। ਮੈਂ ਤੇਰੇ ਨਾਲ ਵਿਆਹ ਨਹੀਂ ਕਰ ਸਕਦਾ।"

ਤਾਂ ਉਸ ਸਮੇਂ ਮੈਂ ਤੈਨੂੰ ਕਿਹਾ ਸੀ। ਪ੍ਰੇਮ ਦੇ ਖੇਲ ਵਿੱਚ ਮਨ ਜਿਸ ਸੁਖ-ਸੀਮਾ ਤੇ ਪਹੁੰਚਦਾ ਹੈ ਉਹੀ ਅੰਤ ਮੇਰੇ ਲਈ ਕਾਫੀ ਹੈ। ਮੇਰਾ ਜੀਵਨ ਲੰਮੀ ਹਨੇਰੀ ਰਾਤ ਬਣ ਗਿਆ

ਸੀ। ਤੇਰੇ ਪ੍ਰੇਮ ਦੇ ਪਲ ਉਸ ਵਿੱਚ ਪ੍ਰਕਾਸ਼ ਦੀਆਂ ਕਿਰਨਾਂ ਬਣ ਕੇ ਆਏ। ਮੈਂ ਇਸ ਕਾਰਨ ਮੁਗਧ ਰਹੀ, ਸੰਤੁਸ਼ਟ ਰਹੀ।

ਫਿਰ ਉਸ ਦਿਨ ਸਵੇਰੇ ਤੁਸੀਂ ਵਿਆਹ ਲਈ ਤਿਆਰ ਕਿਉਂ ਹੋ ਗਏ? ਤੇਰਾ ਮਨਭਾਉਂਦਾ ਸਿੱਧਾਂਤ ਮੈਂ ਜਾਣਦੀ ਹਾਂ। ਇਸਤ੍ਰੀ, ਮਰਦ ਦਾ ਸ਼ਿਕਾਰ ਕਰਦੀ ਹੈ। ਸਾਰੇ ਯਤਨ ਅਸਫਲ ਹੋ ਜਾਣ ਦੇ ਬਾਅਦ ਉਹ ਉਸ ਦੇ ਰਸਤੇ ਵਿੱਚ ਮੋਹ ਦਾ ਜਾਲ ਵਿਛਾ ਦਿੰਦੀ ਹੈ। ਉਸ ਤੋਂ ਆਪਣੇ ਲਈ ਅਪਰਾਧ ਕਰਵਾਉਂਦੀ ਹੈ। ਉਸ ਅਪਰਾਧ ਦਾ ਜਦ ਉਸ ਨੂੰ ਅਹਿਸਾਸ ਹੁੰਦਾ ਹੈ ਤਾਂ ਪਛਤਾਵਾ ਕਰਨ ਲਈ, ਮਰਦ ਹਰ ਤਿਆਗ ਕਰਨ ਲਈ ਤਿਆਰ ਹੋ ਜਾਂਦਾ ਹੈ। ਇਸਤ੍ਰੀ ਦੇ ਵਸ ਹੋ ਜਾਂਦਾ ਹੈ।

ਜਾਣ ਸਮੇਂ ਵੀ ਤੂੰ ਮੈਥੋਂ ਮੁਆਫੀ ਮੰਗੀ। ਕਿਉਂ? ਤੂੰ ਮੇਰੇ ਲਈ ਕੀ ਅਪਰਾਧ ਕੀਤਾ ਸੀ? ਉਸ ਰਾਤ ਵੀ ਤੂੰ ਹੀ ਮੈਨੂੰ ਸੰਭਾਲਿਆ, ਡਿੱਗਣ ਤੋਂ ਬਚਾ ਲਿਆ! ਬਾਬ, ਮੇਰੇ ਨਾਲ ਵਿਆਹ ਕਰਨ ਲਈ ਤੂੰ ਤਿਆਰ ਹੋਇਆ, ਕਿਸ ਪਛਤਾਵੇ ਦਾ ਭਾਵ ਉਸ ਦੇ ਪਿੱਛੇ ਸੀ?

ਮੈਂ ਬਰਲਿਨ ਵਿੱਚ ਸੀ। ਇਕੱਲਤਾ ਅਸਹਿ ਹੋ ਜਾਂਦੀ। ਉਸ ਵੇਲੇ ਮੈਂ ਸ਼ਤਰੰਜ ਖੇਡਦੀ। ਸਾਹਮਣੇ ਵਾਲੀ ਖ਼ਾਲੀ ਕੁਰਸੀ, ਮੇਰੀ ਵਿਰੋਧੀ ਬਣ ਜਾਂਦੀ। ਉਸ ਦੇ ਮੋਹਰਿਆਂ ਨੂੰ ਸਰਕਾਉਂਦੀ। ਆਪਣੇ ਵੀ ਮੈਂ ਹੀ ਸਰਕਾਉਂਦੀ। ਕਈ ਵਾਰ ਤਾਂ ਮੈਂ ਹੀ ਹਾਰ ਜਾਂਦੀ। ਸਾਡਾ ਖੇਲ ਵੀ ਇਸ ਤਰ੍ਹਾਂ ਦਾ ਹੀ ਇਕਤਰਫ਼ਾ ਸੀ ਨਾ? ਮੈਂ ਹੀ ਪਿਆਰ ਕੀਤਾ। ਤੇਰੇ ਤੋਂ ਵੀ ਕਰਵਾਇਆ। ਮੈਂ ਦੇਖਿਆ ਕਿ ਤੂੰ ਇਸਤ੍ਰੀ ਬਾਰੇ ਜਾਣਦਾ ਹੈਂ। ਇਹ ਵੀ ਜਾਣ ਗਈ ਕਿ ਉਸ ਦੇ ਤ੍ਰਿਸਕਾਰ ਦਾ ਨਾਟਕ ਖੇਡਣਾ ਤੈਨੂੰ ਪੰਸਦ ਹੈ। ਮੇਰਾ ਆਕਰਸ਼ਣ ਅਸੀਮ ਸੀ। ਮੈਨੂੰ ਪਤਾ ਸੀ ਕਿ ਉਸ ਨੇ ਤੇਰੀ ਇੱਛਾ ਦੇ ਵਿਰੁੱਧ ਤੈਨੂੰ ਮੇਰੇ ਵੱਲ ਖਿੱਚ ਕੇ ਧਾਰਾ ਵਿੱਚ ਵਹਾ ਦਿੱਤਾ ਹੈ। ਤੂੰ ਮੈਨੂੰ ਚਾਹੁੰਦਾ ਨਹੀਂ ਸੀ, ਫਿਰ ਵਿਆਹ ਲਈ ਕਿਉਂ ਤਿਆਰ ਹੋ ਗਿਆ, ਬਾਬ? ਸਿਰਫ ਮੇਰੇ ਤੇ ਤਰਸ ਖਾ ਕੇ?

ਬਾਬ, ਮੈਨੂੰ ਦਇਆ ਦੀ ਭਿੱਖ ਨਹੀਂ ਚਾਹੀਦੀ। ਸਹਾਰੇ ਦੀ ਵੀ ਮੈਨੂੰ ਕੋਈ ਜ਼ਰੂਰਤ ਨਹੀਂ। ਮਿਸਟਰ ਮੰਨਾਨ ਵਿਆਹ ਲਈ ਅਖੀਰ ਤੱਕ ਮਨਾਉਂਦੇ ਰਹੇ। ਤੇਰੇ ਉੱਪਰ ਬਹੁਤ ਗੁੱਸੇ ਹੁੰਦੇ। ਸਾਡਾ ਸੰਬੰਧ ਉਸ ਤੋਂ ਬਰਦਾਸ਼ਤ ਨਹੀਂ ਸੀ ਹੁੰਦਾ। ਉਸ ਨਾਲ ਵਿਆਹ ਕਰਨ ਦੇ ਬਾਅਦ, ਆਉਣ ਵਾਲੇ ਸੁਖ ਦੇ ਦਿਨਾਂ ਦੇ ਰੰਗੀਨ ਚਿੱਤਰ ਉਹ ਲਗਾਤਾਰ ਖਿੱਚਦੇ ਰਹਿੰਦੇ। ਮੈਨੂੰ ਉਨਾਂ 'ਤੇ ਗੁੱਸਾ ਨਹੀਂ ਆਉਂਦਾ ਸੀ। ਪਰ ਜੀ ਅੱਕ ਜਾਂਦਾ। ਮੈਂ ਇਨਕਾਰ ਕਰ ਦਿੱਤਾ।

ਤੂੰ ਨਾ ਮਿਲਦਾ ਤਾਂ ਪਤਾ ਨਹੀਂ ਕੀ ਕਰਦੀ? ਉਨ੍ਹਾਂ ਦਾ ਸੁਭਾਅ ਬਹੁਤ ਪਿਆਰ ਭਰਿਆ ਹੈ। ਮੱਹਤਵਪੂਰਨ ਹੈ। ਏਡਨ ਦੇ ਬਾਅਦ ਉਨ੍ਹਾਂ ਨੇ ਮੇਰੀ ਅਤੇ ਮਾਂ ਦੀ ਕਿੰਨੀ ਦੇਖ-ਭਾਲ ਕੀਤੀ! ਇਕ ਦਿਨ ਤਾਂ ਮੈਂ ਹੋਸ਼ ਵਿੱਚ ਨਹੀਂ ਸੀ।

ਉਹ ਫਲ ਲੈ ਆਉਂਦੇ, ਖਾਣ ਲਈ ਕਹਿੰਦੇ, ਤਾਂ ਮੈਂ ਕਹਿੰਦੀ, "ਬਾਬ! ਮੈਨੂੰ ਫਲ ਨਹੀਂ ਚਾਹੀਦੇ। ਥੋੜ੍ਹੀ ਜਿਹੀ ਵਰਾਂਡੀ ਪਿਲਾ ਦਿਓ।"

ਪਰ ਉਸ ਨੇ ਗੁੱਸਾ ਨਹੀਂ ਕੀਤਾ। ਮੇਰੀ ਦੇਖ-ਭਾਲ ਕਰਨੀ ਨਹੀਂ ਛੱਡੀ। ਕਿਤਨਾ ਜ਼ਹਿਰ ਪੀਤਾ ਹੋਵੇਗਾ? ਉਸ ਰਾਤ ਵਿਦਾ ਲੈਣ ਲਈ, ਸਾਡੇ ਕੈਬਿਨ ਵਿੱਚ ਆਏ। ਮੈਨੂੰ ਕਹਿਣ ਲੱਗੇ, "ਫਰਾਊਲਾਈਨ, ਤੈਨੂੰ ਮੇਰੀ ਕਸਮ। ਜੋ ਕੁਝ ਮੈਂ ਕਹਾਂਗਾ, ਉਹ ਜਿਉਂ ਦਾ

ਤਿਉਂ ਜਰਮਨ ਵਿੱਚ ਆਪਣੀ ਮਾਂ ਜੀ ਨੂੰ ਕਹਿ ਦੇਵੋ।" ਮੈਂ ਜਾਣਦੀ ਨਹੀਂ ਸੀ। ਵਚਨ ਦੇ ਦਿੱਤਾ।

ਮਾਂ ਅੰਗ੍ਰੇਜ਼ੀ ਬਿਲਕੁਲ ਨਹੀਂ ਜਾਣਦੀ। ਉਹ ਉਨ੍ਹਾਂ ਦੇ ਚਿਹਰੇ ਵੱਲ ਦੇਖ ਰਹੀ ਸੀ। ਸਿਰਫ ਉਸ ਦਾ ਗਲਾ ਭਰ ਆਇਆ। ਉਸੇ ਆਵਾਜ਼ ਵਿੱਚ ਉਨ੍ਹਾਂ ਨੇ ਕਿਹਾ, "ਮਾਂ ਜੀ, ਮੈਂ ਇਕੱਲਾ ਹਾਂ, ਇਸ ਦੁਨੀਆ ਵਿੱਚ। ਮਾਂ ਨਹੀਂ, ਬਾਪ ਨਹੀਂ। ਮੇਰੇ ਪਾਸ ਘਰ ਹੈ, ਧਨ-ਦੌਲਤ ਹੈ। ਕਿਵੇਂ ਦੱਸਾਂ ਕਿ ਤੇਰੀ ਧੀ ਨੂੰ ਮੈਂ ਕਿੰਨਾ ਪਿਆਰ ਕਰਦਾ ਹਾਂ? ਉਸ ਨੂੰ ਮੇਰੀ ਬੀਵੀ ਬਣਨ ਲਈ ਕਹਿ ਦੇਵੋ। ਤੂੰ ਸਾਡੀ ਦੋਵਾਂ ਦੀ ਮਾਂ ਬਣ ਜਾ।"

ਮੇਰਾ ਦਿਲ ਭਰ ਆਇਆ। ਉਹ ਵੀ ਰੋ ਰਿਹਾ ਸੀ। ਮੈਂ ਕੁਝ ਕਹਿ ਨਹੀਂ ਸੀ ਸਕਦੀ। ਮਾਂ ਪ੍ਰੇਸ਼ਾਨ ਹੋ ਗਈ। ਅਸੀਂ ਦੋਵੇਂ ਨ੍ਰਿਤ ਕਰਨ ਗਏ ਸੀ ਨਾ? ਉਸ ਤੋਂ ਪਹਿਲਾਂ ਦੀ ਗੱਲ ਹੈ। ਮਾਂ ਨਾਲ ਮੇਰਾ ਮਾਮੂਲੀ ਜਿਹਾ ਝਗੜਾ ਵੀ ਹੋਇਆ।

ਉਨ੍ਹਾਂ ਦੇ ਸੁਪਨੇ ਇਸਲਾਮ ਦੇ ਗੌਰਵ ਦੇ ਹਨ। ਉਹ ਉਸ ਦਿਨ ਦੀ ਬੇਸਬਰੀ ਨਾਲ ਉਡੀਕ ਕਰਦੇ ਹਨ ਜਿਸ ਦਿਨ ਹਿੰਦੁਸਤਾਨ ਵਿੱਚ ਇਕ ਵੀ ਹਿੰਦੂ ਬਾਕੀ ਨਹੀਂ ਰਹੇਗਾ। ਉਸ ਨਾਲ ਸ਼ਾਦੀ ਕਰ ਲੈਂਦੀ ਤਾਂ ਕੱਲ੍ਹ ਆਪਣੇ ਬੱਚਿਆਂ ਨੂੰ ਅਸੀਂ ਤੁਹਾਡੇ ਬੱਚਿਆਂ ਨਾਲ ਨਫ਼ਰਤ ਕਰਨੀ ਸਿਖਾ ਦਿੰਦੇ।

ਪਰ ਨਹੀਂ, ਮੈਨੂੰ ਇਸ ਤਰ੍ਹਾਂ ਸੋਚਣਾ ਵੀ ਨਹੀਂ ਚਾਹੀਦਾ। ਤੁਸੀਂ, ਮੈਨੂੰ ਨਹੀਂ ਮਿਲੇ? ਇਨ੍ਹਾਂ ਦਸ ਦਿਨ ਦੀਆਂ ਯਾਦਾਂ ਦੇ ਮਗਰੋਂ ਮੈਂ ਬਹੁਤ ਦਿਨਾਂ ਤਕ ਜੀ ਸਕਾਂਗੀ।

-ਹਰਟਾ

## (3)

ਸਿੰਘਾਪੁਰ – ਮਨੀਲਾ

ਬਸ, ਬਾਬ! ਮਨ ਅਖੀਰ ਕਿੰਨਾ ਸਹੇ? ਮੈਂ, ਤੈਨੂੰ ਚਾਹੁੰਦੀ ਹਾਂ। ਤੁਸੀਂ ਨਹੀਂ ਮਿਲਦੇ। ਮੇਰਾ ਮਨ ਉਦਾਸ ਹੋ ਜਾਂਦਾ ਹੈ। ਇਹੀ ਸਜਾ ਮਿਲਣੀ ਚਾਹੀਦੀ ਹੈ। ਮੈਂ ਪਾਪੀ ਹਾਂ। ਅਪਰਾਧੀ ਹਾਂ। ਪਤਾ ਵੀ ਨਹੀਂ ਸੀ ਕਿ ਤੁਸੀਂ ਕੌਣ ਹੋ, ਕਿੱਥੋਂ ਆਏ ਹੋ? ਆਏ ਅਤੇ ਚਲੇ ਵੀ ਗਏ। ਮੈਂ ਤੈਨੂੰ ਪਿਆਰ ਕੀਤਾ। ਲੋਕ-ਲੱਜਾ ਦੀ ਪ੍ਰਵਾਹ ਨਾ ਕੀਤੀ। ਆਖ਼ਿਰ ਮਨ ਦੀ ਲੱਜਾ ਛੱਡ ਦਿੱਤੀ। ਕਾਰਲ ਦੀ ਪ੍ਰੀਤ ਦਾ ਗਲਾ ਘੁੱਟ ਦਿੱਤਾ। ਇਸ ਨਾਲੋਂ ਵੱਧ ਕੇ ਹੋਰ ਕੀ ਅਪਰਾਧ ਕਰਾਂਗੀ? ਮੈਨੂੰ ਇਸਦੀ ਸਜਾ ਮਿਲਣੀ ਚਾਹੀਦੀ ਹੈ।

ਸੁਨਿਸਚਿਤ, ਸੁਰੱਖਿਅਤ ਜੀਵਨ ਜਿਉਣ ਵਾਲੀਆਂ ਮੇਰੀਆਂ ਭੈਣਾਂ ਮੁਆਫ਼ ਕਰਨ, ਵਿਚਾਰੀਆਂ ਕਿਸਮਤ ਵਾਲੀਆਂ ਹਨ ਉਹ। ਉਨ੍ਹਾ ਦੀ ਪ੍ਰੀਤ ਦਾ ਧਰੁਵ ਅਚਲ ਰਹਿੰਦਾ ਹੈ। ਭਗਤ ਦਾ ਦੇਵਤਾ ਭ੍ਰਸ਼ਟ ਨਹੀਂ ਹੁੰਦਾ। ਨਿਸ਼ਠਾ ਨੂੰ ਨਿਰੰਤਰਤਾ ਦਾ ਵਰਦਾਨ ਪ੍ਰਾਪਤ ਰਹਿੰਦਾ ਹੈ। ਮੈਂ ਨਾਰੀ ਹੀ ਹਾਂ ਨਾ? ਭਲਾਂ ਮੈਂ ਇਸ ਤਰ੍ਹਾਂ ਕਿਉਂ ਕੀਤਾ?

ਬਾਬ, ਮੈਂ ਤੂਫ਼ਾਨ ਵਿੱਚ ਫਸੀ ਹੋਈ ਬੇਸਹਾਰਾ ਨਾਰੀ ਹਾਂ। ਦਰੱਖ਼ਤ ਟੁੱਟ ਕੇ ਡਿੱਗ

ਪੈਂਦਾ ਹੈ, ਪਰ ਉਸ ਦੇ ਨਾਲ ਲਤਾ ਹਮੇਸ਼ਾ ਨਹੀਂ ਉਖੜਦੀ। ਪਰ ਮੈਂ ਤਾਂ ਜੜ੍ਹ-ਮੂਲ ਤੋਂ ਉਖਾੜ ਦਿੱਤੀ ਗਈ ਹਾਂ। ਅਸੀਂ ਔਰਤਾਂ ਚੰਚਲ ਮਨ ਦੀਆਂ ਹੁੰਦੀਆ ਹਾਂ ਅਤੇ ਸੁਆਰਥ ਦੇ ਵਿਸ਼ੇ ਵਿੱਚ ਬਹੁਤ ਸੁਚੇਤ ਰਹਿੰਦੀਆਂ ਹਾ। ਪ੍ਰੀਤ ਦਾ ਦਾਨ ਦੂਜੇ ਦੇ ਤਨ, ਮਨ, ਧਨ ਦੀ ਤੁਲਾ ਲੈ ਕੇ ਹੀ ਕਰਦੀਆਂ ਹਾਂ। ਮੈਨੂੰ ਯਾਦ ਹੈ। ਜਦ ਤੋਂ ਮੈਂ ਹੋਸ਼ ਸੰਭਾਲੀ ਹੈ ਉਦੋਂ ਤੋਂ ਮੈਂ ਕਈ ਵਾਰ ਆਕਰਸ਼ਿਤ ਹੋਈ। ਸਾਡੇ ਸਾਹਮਣੇ ਇਕ ਤਮਾਖੂ ਦੀ ਦੁਕਾਨ ਸੀ। ਉਸ ਦੁਕਾਨ ਦੇ ਲੜਕੇ ਦਾ ਹਾਸਾ ਬਹੁਤ ਪਿਆਰਾ ਸੀ ਪਰ ਗੱਲਾਂ ਇਕਦਮ ਬੇਵਕੂਫਾਂ ਵਾਲੀਆਂ। ਇਕ ਡਾਕਟਰ ਘਰ ਆਉਂਦਾ ਸੀ। ਸਿਹਤਮੰਦ, ਹਮੇਸ਼ਾ ਗੰਭੀਰ, ਪਰ ਕੰਮ ਵਿੱਚ ਬਹੁਤ ਹੀ ਮਾਹਰ। ਉਹ ਬਹੁਤ ਸ਼ਕਤੀਸ਼ਾਲੀ ਲੱਗਦਾ। ਪਰ ਉਸ ਵਿੱਚ ਜ਼ਰਾ ਜਿੰਨੀ ਭਾਵੁਕਤਾ ਨਹੀਂ ਸੀ। ਬਰਲਿਨ ਵਿੱਚ ਮੇਰੇ ਕਾਲਜ ਵਿੱਚ ਇਕ ਦਿਨ ਨਵੇਂ ਪ੍ਰੋਫੈਸਰ ਆਏ। ਹੱਸਮੁਖ, ਬੁੱਧੀਮਾਨ ਅਤੇ ਬਹੁਤ ਵਿਦਵਾਨ। ਪਰ ਉਸ ਦੇ ਮਨ ਨੂੰ ਜਿਵੇਂ ਲਕਵਾ ਮਾਰ ਗਿਆ ਸੀ। ਕਿਤਾਬਾਂ ਤੋਂ ਬਾਹਰ ਦੀ ਦੁਨੀਆ ਦਾ ੳ ਅ ਵੀ ਨਹੀਂ ਸਨ ਜਾਣਦੇ।

ਸਭ ਦੇ ਨਾਲ ਮੈਂ ਖੇਲੀ, ਘੁੰਮੀ, ਫਿਰੀ, ਨੱਚੀ, ਕੁੱਦੀ। ਭੌਰਾ ਫੁੱਲਾਂ ਦੁਆਲੇ ਘੁੰਮਦਾ ਹੈ ਪਰ ਘਰ ਬਣਾਉਂਦਾ ਹੈ, ਲਕੜੀ ਦੇ ਮਜ਼ਬੂਤ ਸ਼ਤੀਰ 'ਤੇ। ਕਾਰਲ ਮਿਲਿਆ। ਉਸ ਦਾ ਸ਼ਾਨਦਾਰ ਵਿਅਕਤਿਤਵ, ਗੱਲਾਂ ਕਰਨ ਦਾ ਆਵੇਸ਼, ਸ਼ਾਤ ਸੁਭਾਅ, ਸਭ ਨੇ ਮੈਨੂੰ ਮੋਹ ਲਿਆ। ਉਸ ਦੇ ਸਬਰ ਵਿੱਚ ਧਾਰ ਸੀ। ਹੱਸਦਾ ਚਿਹਰਾ। ਉਹ ਹੁਸ਼ਿਆਰ ਸੀ। ਵਿਦਵਾਨ ਨਹੀਂ ਸੀ, ਪਰ ਯੋਗ ਸੀ। ਮੈਂ ਆਪਣੇ ਆਪ ਨੂੰ ਉਸ ਦੇ ਹਵਾਲੇ ਕਰ ਦਿੱਤਾ ਅਤੇ ਭਵਿੱਖ ਬਾਰੇ ਨਿਸਚਿੰਤ ਹੋ ਗਈ।

ਉਸ ਦੇ ਬਾਅਦ ਪਰਲੋ ਅਇਆ। ਸਾਡੇ ਘਰ ਮਲੀਆਮੇਟ ਹੋ ਗਏ। ਸੁਪਨੇ ਮਿੱਟੀ ਵਿੱਚ ਮਿਲ ਗਏ। ਅੱਤਿਆਚਾਰ, ਅਪਮਾਨ, ਉਪਹਾਸ, ਜ਼ੁਲਮ, ਸਭ ਦੀ ਹੱਦ ਹੋ ਗਈ। ਸੁਖ ਦੇ ਖੁੱਲ੍ਹੇ ਮੈਦਾਨ ਵਿੱਚ ਜੀ ਭਰ ਕੇ ਉਛਲਣ ਕੁੱਦਣ ਵਾਲੇ ਮਨ ਦਾ ਵੱਛੜਾ ਘਰ ਵਾਪਸ ਆ ਗਿਆ। ਉਸ ਨੇ ਆਪਣੇ ਇਰਦ-ਗਿਰਦ ਵਾੜ੍ਹ ਖੜੀ ਕਰ ਲਈ। ਇਹ ਵੀ ਭੁਲ ਗਿਆ ਕਿ ਉਹ ਕੈਦ ਹੈ। ਬਾਹਰ ਦੀ ਦੁਨੀਆ ਤੋਂ ਉਹ ਡਰਨ ਲੱਗ ਪਿਆ।

ਜਹਾਜ਼ 'ਤੇ ਆਈ ਤਾਂ ਇਹ ਹਾਲਤ ਸੀ। ਪਾਨਗ੍ਰਹਿ ਵਿੱਚ ਤੁਸੀਂ ਤਾਸ਼ ਖੇਡ ਰਹੇ ਸੀ। ਤੂੰ ਜ਼ੋਰ ਦੀ ਠਹਾਕਾ ਮਾਰ ਕੇ ਖੁੱਲ੍ਹੇ ਦਿਲ ਨਾਲ ਹੱਸਿਆ। ਮੇਰਾ ਧਿਆਨ ਤੇਰੇ ਵੱਲ ਗਿਆ। ਬਾਬ, 'ਓਲਡ ਟੈਸਟਾਮੈਂਟ' ਵਿੱਚ ਜੇਰਿਕੋ ਨਗਰ ਦੀ ਕਹਾਣੀ ਹੈ। ਉਸ ਨਗਰ ਦੀ ਚਾਰ ਦੀਵਾਰੀ ਇਸਰਾਈਲ ਵਾਲਿਆਂ ਦੇ ਆਗਮਨ ਦੀ ਖ਼ੁਸ਼ੀ ਵਿੱਚ ਤੁਹਰੀ ਦੀ ਆਵਾਜ਼ ਵਿੱਚ ਕੰਬੀ ਅਤੇ ਢਹਿ ਗਈ। ਨਗਰ ਮੁਕਤ ਹੋ ਗਿਆ। ਮੇਰੇ ਨਿਰਭੈ ਹਾਸੇ ਦੀ ਗੂੰਜ ਨਾਲ ਮੇਰੇ ਮਨ ਦੇ ਇਰਦ-ਗਿਰਦ ਦੀਆਂ ਦੀਵਾਰਾਂ ਵੀ ਇਸ ਤਰ੍ਹਾਂ ਹੀ ਢਹਿ ਗਈਆਂ। ਮੇਰਾ ਹਿਰਦਾ-ਨਗਰ ਤੇਰੇ ਸਵਾਗਤ ਲਈ ਬਿਹਬਲ ਹੋ ਗਿਆ ਅਤੇ ਸਾਡੀਆਂ ਨਜ਼ਰਾਂ ਮਿਲ ਗਈਆਂ! ਓਹ! ਦੇਹ ਤੇ ਖੜ੍ਹੇ ਰੁਮਾਂਚ ਸਨ ਉਸ ਸਵਾਗਤ ਦੇ ਬੰਦਨਵਾਰ! ਹਿਰਦੇ ਦੀ ਧੜਕਣ ਵਿੱਚ ਉਸ ਆਨੰਦ ਦਾ ਹੁਲਾਸ!

ਕਈ ਵਾਰ ਸੋਚਦੀ ਹਾਂ, ਅਸੀਂ ਇਸਤ੍ਰੀਆਂ ਮਰਦਾਂ ਨੂੰ ਪ੍ਰੇਮ ਨਹੀਂ ਕਰਦੀਆਂ, ਆਪਣੇ ਮਨੋਧਰਮ ਨਾਲ ਕਰਦੀਆਂ ਹਾਂ। ਸਾਡੀਆਂ ਇੱਛਾਵਾਂ ਹੁੰਦੀਆਂ ਹਨ। ਆਸ਼ਾਵਾਂ ਹੁੰਦੀਆਂ ਹਨ। ਜਿੱਥੇ ਪੂਰੀਆਂ ਹੋਣ ਦੀ ਸੰਭਾਵਨਾ ਦਿਖਾਈ ਦਿੰਦੀ ਹੈ ਉੱਥੇ ਹੀ ਸਾਡਾ ਮਨ ਲੱਗਦਾ ਹੈ।

ਇਕ ਅੱਧ ਖੋਹ ਗਿਆ ਤਾਂ ਦੂਜਾ ਉਸੇ ਤਰ੍ਹਾਂ ਦਾ ਜਦ ਤਕ ਨਜ਼ਰ ਨਹੀਂ ਆਉਂਦਾ, ਤਦ ਤਕ ਮਨ ਚੁੱਪਚਾਪ ਰਹਿੰਦਾ ਹੈ। ਨਜ਼ਰ ਪੈਂਦਿਆ ਹੀ ਅੱਖਾਂ ਖੋਲ੍ਹ ਦਿੰਦਾ ਹੈ, ਜਾਗ ਪੈਂਦਾ ਹੈ। ਪਰਲੋਕ-ਵਿਦਿਆ ਦੀਆਂ ਪੁਸਤਕਾ ਵਿੱਚ ਮੈਂ ਪੜ੍ਹਿਆ ਹੈ ਕਿ ਜਿਨ੍ਹਾਂ ਲੋਕਾਂ ਦੇ ਸਿਰ ਸ਼ਕਤੀ ਆਉਂਦੀ ਹੈ ਉਹ ਕੁਝ ਵਿਸ਼ੇਸ਼ ਸਥਾਨਾਂ 'ਤੇ ਵਿਸ਼ੇਸ਼ ਵਾਤਾਵਰਣ ਦਾ ਅਹਿਸਾਸ ਹੁੰਦਿਆਂ ਹੀ ਹੋਸ਼ ਖੋਹ ਲੈਂਦੇ ਹਨ। ਪ੍ਰੇਮ ਦੀ ਪ੍ਰਭਾਵ-ਸ਼ਕਤੀ ਵੀ ਇਸੇ ਤਰ੍ਹਾਂ ਪ੍ਰੇਮ ਦੇ ਤੀਰਥ-ਦਰਸ਼ਨ ਨਾਲ ਜਾਗ ਪੈਂਦੀ ਹੈ। ਤੁਸੀਂ ਇਸ ਨੂੰ ਬੇਈਮਾਨੀ ਕਹੋਗੇ?

ਤੇਰੇ ਵੱਲ ਮੇਰਾ ਧਿਆਨ ਪਹਿਲੀ ਵਾਰ ਇਸ ਤਰ੍ਹਾਂ ਹੀ ਗਿਆ। ਤੇਰੇ ਵਿੱਚ ਕਾਰਲ ਦੀ ਸ਼ਾਨ ਹੈ। ਜਿਸ ਦਿਨ ਅਸੀਂ ਮਿਲੇ, ਉਸ ਦਿਨ ਤੂੰ ਕਪੜੇ ਵੀ ਢੰਗ ਦੇ ਨਹੀਂ ਸੀ ਪਾਏ ਹੋਏ। ਪਰ ਇਹ ਲਾਪ੍ਰਵਾਹੀ ਤੇਰੇ ਆਤਮ-ਵਿਸ਼ਵਾਸ ਦੀ ਗਵਾਹੀ ਭਰਦੀ ਸੀ। ਕਾਰਲ ਵਾਂਗ ਹੀ ਤੇਰਾ ਹਾਸਾ, ਮੇਰੇ ਕੰਨਾਂ ਵਿੱਚ ਗੂੰਜ਼ ਪੈਂਦਾ ਹੈ, ਤੇਰੇ ਬੋਲ ਮਨ ਨੂੰ ਖ਼ੁਸ਼ੀ ਪ੍ਰਦਾਨ ਕਰਦੇ ਹਨ। ਮੰਨਾਨ ਸ਼ਾਂਤ ਸੁਭਾਅ ਦਾ ਸੀ। ਪਰ ਤੂੰ ਪ੍ਰੇਮ ਦਾ ਖੇਲ ਵੀ ਯੁੱਧ ਵਾਂਗ ਖੇਡਦਾ ਹੈਂ। ਇੰਚ-ਇੰਚ ਪਿੱਛੇ ਹੱਟਦੇ ਹੋ ਤਾਂ ਉਹ ਵੀ ਖੁਦ ਜ਼ਖਮੀ ਹੋ ਕੇ ਜਾਂ ਦੂਜੇ ਨੂੰ ਜ਼ਖਮੀ ਕਰਕੇ! ਅਤੇ ਮੇਰੇ ਪਿਆਰੇ, ਜਦੋਂ ਜਿੱਤਦੇ ਹੋ ਤਕ ਵੀ ਖ਼ੁਦ ਹੀ ਹਾਰਨ ਦੀ ਕਿੰਨੀ ਮੋਹਕ ਸ਼ਿਸ਼ਟਤਾ ਦਿਖਾਉਂਦੇ ਹੋ!

ਅਨੇਕ ਦੁੱਖਾਂ ਦੇ ਜ਼ਖ਼ਮਾਂ, ਸ਼ੰਕਾਵਾਂ ਅਤੇ ਭੈਅ ਨਾਲ ਮੇਰਾ ਕਲੇਜਾ ਦਹਿਲ ਜਾਂਦਾ ਹੈ। ਉਸ ਹਿਰਦੇ ਨੂੰ ਹੀ ਤੂੰ ਸਵੀਕਾਰ ਕੀਤਾ। ਖੁਸ਼ੀ ਦੀ ਸਿਰਫ ਇਕ ਨਜ਼ਰ ਨਾਲ ਪਿਆਲੇ ਦਾ ਪਾਣੀ ਸੁੰਦਰ ਸ਼ਰਾਬ ਬਣ ਗਿਆ। ਚੁਫੇਰੇ ਤੋਂ ਰੁਕੇ ਪਏ ਮੇਰੇ ਗੰਧਲੇ ਜੀਵਨ ਵਿੱਚ ਤੇਰੀ ਪ੍ਰਵਾਨਗੀ ਨੇ ਆਸ਼ਾ ਦੀ ਕਿਰਨ ਜਗਾ ਦਿੱਤੀ। ਸਦਾ ਕਠੋਰ ਦਿਖਾਈ ਦੇਣ ਵਾਲੀਆਂ ਤੇਰੀਆਂ ਅੱਖਾਂ ਵਿੱਚ ਕਦੀ-ਕਦੀ ਨਿਮਰਤਾ ਦੀ ਝਲਕ ਦਿਖਾਈ ਦਿੰਦੀ ਹੈ। ਗਹਿਰਾਈਆਂ ਵਿੱਚ ਛੁਪੇ ਉਸ ਝਰਨੇ ਦੀ ਤਲਾਸ਼ ਕਰਨ ਲਈ, ਮਨ ਉਤਸੁਕ ਹੁੰਦਾ ਹੈ। ਤੇਰੀ ਕਠੋਰਤਾ ਨੂੰ ਕਿੰਨਾ ਵੀ ਖੋਦਣਾ ਪਵੇ, ਉਸ ਦੇ ਲਈ ਭਾਵੇਂ ਕਿੰਨੀ ਮਿਹਨਤ ਕਰਨੀ ਪਵੇ, ਪ੍ਰਾਣ ਤੜਫਣ, ਫਿਰ ਵੀ ਉਸ ਤੋਂ ਆਨੰਦ ਮਿਲਦਾ ਹੈ ਅਤੇ ਅੰਤ ਵਿੱਚ ਥੱਕ ਕੇ ਮਨ ਦਾ ਪਾਗ਼ਲ ਪੰਛੀ ਤੇਰੇ ਹੱਥਾਂ ਵਿੱਚ ਸੌਂਪਦਿਆਂ ਹੀ ਤੁਸੀਂ ਖ਼ੁਦ ਪਲ ਭਰ ਵਿੱਚ ਨਾਜ਼ਕ ਬਣ ਜਾਂਦੇ ਹੋ! ਮਧੁਰ ਸ਼ਬਦਾਂ ਦੇ ਫੁੱਲਾਂ ਦੇ, ਕਲਪਨਾਵਾਂ ਦੇ ਝੂਲੇ ਬਣਾ ਦਿੰਦੇ ਹੋ, ਉਨ੍ਹਾਂ ਤੇ ਉਸ ਨੂੰ ਝੁਲਾਉਂਦੇ ਰਹਿੰਦੇ ਹੋ।

ਇਹੀ ਪ੍ਰੀਤ ਦੀ ਅਪਾਰ ਦੌਲਤ ਆਪਣੇ ਛੋਟੇ ਹੱਥਾਂ ਨਾਲ ਲੁੱਟ ਲੈਣ ਦਾ ਮੈਂ ਬਾਰ-ਬਾਰ ਯਤਨ ਕੀਤਾ ਫਿਰ ਵੀ ਇਹ ਬਾਕੀ ਹੀ ਰਿਹਾ। ਮੈ ਤੈਨੂੰ ਚਾਹੁੰਦੀ ਹਾਂ, ਬਾਬ! ਪਰ ਤੈਨੂੰ ਪਾ ਨਹੀਂ ਸਕਦੀ ਇਸ ਲਈ ਮਨ ਬਾਰ-ਬਾਰ ਟੁੱਟ ਜਾਂਦਾ ਹੈ। ਉਦਾਸ ਹੋ ਜਾਂਦਾ ਹੈ!

-ਹਰਟਾ

Printed at Mandal DTP Systems Pvt Ltd, D-168 Flatted Factory Complex, Okhla Phase-III, New Delhi-110 020